# ਜੀਵਨ
# ਬਾਬਾ ਦੀਪ ਸਿੰਘ ਜੀ ਸ਼ਹੀਦ





ੴ ਸਤਿਗੁਰ ਪ੍ਰਸਾਦਿ ॥



# ਜੀਵਨ
# ਬਾਬਾ ਦੀਪ ਸਿੰਘ ਜੀ ਸ਼ਹੀਦ

ਡਾ. ਰਾਏਜਸਬੀਰ ਸਿੰਘ

ਪ੍ਰਕਾਸ਼ਕ



ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

*JIWAN BABA DEEP SINGH ji SHAHEED*

*by*

Dr. Raijasbir Singh

ISBN : 81-7601-593-8

**ਪਹਿਲੀ ਵਾਰ ਦਸੰਬਰ 2003**

ਭੇਟਾ : 200-00



**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ : (0183) 2542346, 2547974, 2557973

ਫੈਕਸ : (0183) 2542346

Email : csjs@vsnl.com

Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ । ਫ਼ੋਨ : 2705003,

## ਸਮਰਪਣ

ਉਸ ਮਹਾਨ ਆਗੂ ਨੂੰ
ਜਿਸ ਨੇ ਲੋਕਾਂ ਵਿਚਲੀ
ਅਪਾਰ ਸ਼ਕਤੀ ਨੂੰ
ਪਛਾਣਿਆ
ਅਤੇ ਪੰਜਾਬ ਨੂੰ
ਵਿਕਾਸ ਦੇ ਰਾਹ ਤੇ
ਤੋਰਿਆ

# ਤਤਕਰਾ

# ਮੁੱਢ

ਬਾਬਾ ਦੀਪ ਸਿੰਘ ਪੰਜਾਬ ਤੇ ਸਿੱਖ ਪੰਥ ਦੇ ਇਤਿਹਾਸ ਦੀ ਵਿਸ਼ੇਸ਼ ਤੇ ਅਹਿਮ ਸਖ਼ਸ਼ੀਅਤ ਸਨ। ਇਨ੍ਹਾਂ ਨੇ ਮਨੁੱਖੀ ਅਧਿਕਾਰਾਂ, ਸਿੱਖ ਪੰਥ ਤੇ ਅੰਮ੍ਰਿਤਸਰ ਦੀ ਇੱਜਤ ਬਹਾਲੀ ਲਈ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਦੀ ਇਸ ਦੇਣ ਨੂੰ ਮੁੱਖ ਰੱਖ ਕੇ ਅਸਾਂ ਇਨ੍ਹਾਂ ਦੇ ਜੀਵਨ ਤੇ ਯੋਗਦਾਨ ਦਾ ਅਧਿਐਨ ਤਤਕਾਲੀ ਪਰਿਸਥਿਤੀਆਂ ਦੀ ਰੌਸ਼ਨੀ ਵਿੱਚ ਅਹਿਮ, ਸਾਹਿਤਕ ਸ੍ਰੋਤਾਂ ਨੂੰ ਆਧਾਰ ਬਣਾ ਕੇ ਕੀਤਾ ਹੈ।

ਇਸ ਰਚਨਾ ਦੀ ਤਿਆਰੀ ਲਈ ਅਸਾਂ ਤਹਿਮਾਸ ਖਾਂ ਦੀ **ਤਹਿਮਾਸ ਨਾਮਾ**, ਰਤਨ ਸਿੰਘ ਭੰਗੂ ਦਾ **ਪ੍ਰਾਚੀਨ ਪੰਥ ਪ੍ਰਕਾਸ਼**, ਗਿ. ਗਿਆਨ ਸਿੰਘ ਦੇ **ਸ੍ਰੀ ਗੁਰੂ ਪੰਥ ਪ੍ਰਕਾਸ਼** ਤੇ **ਤਵਾਰੀਖ ਗੁਰੂ ਖਾਲਸਾ** ਅਤੇ ਗਿ. ਠਾਕਰ ਸਿੰਘ ਦੀ **ਸ੍ਰੀ ਗੁਰਦੁਆਰੇ ਦਰਸ਼ਨ** ਦੀ ਸਹਾਇਤਾ ਲਈ ਹੈ ਅਤੇ ਨਾਲ ਹੀ ਬਾਅਦਲੇ ਹਿੰਦੂ, ਮੁਸਲਿਮ ਤੇ ਸਿੱਖ ਕਵੀਆਂ, ਕਵੀਸ਼ਰਾਂ ਰਾਹੀਂ ਕੀਤੀ ਗਈ ਉਪਮਾ ਨੂੰ ਵੀ ਸ਼ਾਮਿਲ ਕਰ ਲਿਆ ਗਿਆ ਹੈ। ਸਾਡਾ ਯਤਨ ਹੈ ਕਿ ਅਸੀਂ ਬਾਬਾ ਦੀਪ ਸਿੰਘ ਜੀ ਪੰਥ ਤੇ ਪੰਜਾਬ ਨੂੰ ਦੇਣ ਦੀ ਗੱਲ ਕਰਦੇ ਹੋਏ ਉਨ੍ਹਾਂ ਦੀ ਭਰਪੂਰ ਉਸਤਤ ਕਰੀਏ।

ਇਸ ਕਾਰਜ ਲਈ ਸਾਨੂੰ ਮੈਸਰਜ਼ ਭਾ. ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਲੋਂ ਸੁਝਾਅ ਅਤੇ ਪ੍ਰੇਰਣਾ ਪ੍ਰਾਪਤ ਹੋਈ ਹੈ। ਜਿਨ੍ਹਾਂ ਵਿਦਵਾਨਾਂ ਦੀਆਂ ਰਚਨਾਵਾਂ ਇਸ ਵਿਚ ਸ਼ਾਮਿਲ ਕੀਤੀਆਂ ਗਈਆਂ ਹਨ, ਉਨ੍ਹਾਂ ਦਾ ਵੀ ਸ਼ੁਕਰੀਆ ਕਰਦੇ ਹਾਂ। ਵਿਚਾਰ ਵਟਾਂਦਰੇ ਲਈ ਆਪਣੇ ਸਹਿਯੋਗੀਆਂ ਡਾ. ਜੇ. ਕੇ. ਢਿਲੋਂ, ਡਾ. ਸ. ਸ. ਸਾਗਰ, ਡਾ. ਬਲਵੰਤ ਸਿੰਘ ਢਿਲੋਂ, ਡਾ. ਗੁਰਇਕਬਾਲ ਸਿੰਘ ਦਾ ਵੀ ਤਹਿ ਦਿਲੋਂ ਧੰਨਵਾਦ ਕੀਤਾ ਜਾਂਦਾ ਹੈ। ਆਪਣੀ ਸੁਪਤਨੀ ਸ੍ਰੀਮਤੀ ਸਵਿੰਦਰ ਕੌਰ ਤੇ ਬੇਟੀ ਰਬਿੰਦਰ ਇਕਬਾਲ ਦਾ ਵੀ ਸ਼ੁਕਰੀਆ ਹੈ ਜਿਨ੍ਹਾਂ ਨੇ ਨਾ ਕੇਵਲ ਮੈਨੂੰ ਇਸ ਕੰਮ ਲਈ ਵਿਹਲਿਆਂ ਕੀਤਾ ਸਗੋਂ ਇਸ ਕਾਰਜ ਵਿਚ ਸਹਾਇਤਾ ਵੀ ਕੀਤੀ ਹੈ। ਮੈਸਰਜ਼ ਭਾ. ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਦਾ ਇਸ ਪੁਸਤਕ ਦੀ ਵਧੀਆ ਪ੍ਰਕਾਸ਼ਨਾ ਲਈ ਵੀ ਧੰਨਵਾਦ ਹੈ।

**ਰਾਏਜਸਬੀਰ ਸਿੰਘ ਡਾ.**
ਪ੍ਰੋਫੈਸਰ ਤੇ ਸੈਨੇਟਰ
ਡੀਨ ਫਾਕਲਟੀ, ਮੈਂਬਰ
ਸਿੰਡੀਕੇਟ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਲੇਖਕ ਦੀਆਂ ਹੋਰ ਰਚਨਾਵਾਂ

1. ਜੀਵਨ ਤੇ ਬਾਣੀ ਸੰਚਾਰ : ਗੁਰੂ ਤੇਗ ਬਹਾਦਰ-1975
2. ਸਿੱਖ ਇਤਿਹਾਸ ਲੋਕ ਧਾਰਾ ਤੇ ਦਰਸ਼ਨ-1979
3. ਗੁਰੂ ਗ੍ਰੰਥ ਸਾਹਿਬ ਵਿਚ ਬ੍ਰਹਮ ਦਾ ਸੰਕਲਪ-1979
4. ਗੁਰੂ ਅਮਰਦਾਸ : ਸ੍ਰੋਤ ਪੁਸਤਕ-1986
5. ਧਰਮ ਕੀ ਹੈ ? 1993, 2003
6. ਪੰਜਾਬ ਦੇ ਸਮਾਜਿਕ ਇਤਿਹਾਸ 'ਤੇ ਇਕ ਨਜ਼ਰ-1997
7. ਬਾਣੀ ਭਗਤ ਨਾਮਦੇਵ : ਅਧਿਐਨ-1998
8. ਗੁਰੂ ਨਾਨਕ ਬਾਣੀ ਦਾ ਵਿਸ਼ਵ ਵਿਆਪੀ ਨਜ਼ਰੀਆ-1998
9. ਢਾਡੀ ਗੁਰਚਰਨ ਸਿੰਘ ਗੋਹਲਵੜ : ਜੀਵਨ ਤੇ ਰਚਨਾ 1998
10. ਦਰਵੇਸ਼ ਸਿਆਸਤਦਾਨ-1998
11. ਅੰਧ ਵਿਸ਼ਵਾਸ-1999
12. ਖਾਲਸਾ ਸਿਰਜਣਾ ਤੇ ਦਸਮ ਗ੍ਰੰਥ-1999
13. ਗੁਰੂ ਨਾਨਕ ਬਾਣੀ ਤੇ ਸਿਧਾਂਤ-1999
14. ਢਾਡੀ ਗੁਰਚਰਨ ਸਿੰਘ ਗੋਹਲਵੜ : ਚੋਣਵੀਂ ਰਚਨਾ-2000
15. ਅਨੁਸੂਚਿਤ ਜਾਤੀਆਂ ਅਤੇ ਕਬੀਲੇ
    ਅਤਿਆਚਾਰ ਵਿਰੋਧੀ ਐਕਟ (ਪੰਜਾਬੀ ਅਨੁਵਾਦ) 2000
16. ਲਾਲਾ ਕਿਰਪਾ ਸਾਗਰ : ਜੀਵਨ ਤੇ ਰਚਨਾ-2000
17. ਕੇਸਰ ਸਿੰਘ ਛਿੱਬਰ ਰਚਿਤ ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ
    ਦਾ ਸੰਪਾਦਨ ਤੇ ਇਤਿਹਾਸਕ ਅਧਿਐਨ-2001
18. ਪੰਜ ਪਿਆਰੇ-2002
19. ਚਾਰ ਸਾਹਿਬਜ਼ਾਦੇ-2002
20. ਧੰਨਾ ਭਗਤ-2002
21. ਪੀਪਾ ਭਗਤ-2003
22. ਸਧਨਾ ਭਗਤ-2003
23. ਮਹਾਨ ਪੰਜਾਬ ਦੇ ਜੱਟਾਂ ਦੀਆਂ ਜਾਤਾਂ ਤੇ ਲੋਕਧਾਰਾ-2003
24. ਪੰਜਾਬ ਦੇ ਸਰਦਾਰ ਘਰਾਣੇ

# ਬਾਬਾ ਦੀਪ ਸਿੰਘ : ਜੀਵਨੀ ਤੇ ਸਮਾਂ

ਬਾਬਾ ਦੀਪ ਸਿੰਘ ਦੇ ਵਡੇਰੇ ਦਾ ਨਾਂ ਕ੍ਰਿਪਾ ਰਾਮ ਪ੍ਰਭਾਕਰ ਹਰਿਦਵਾਰ ਦੀ ਪੰਡਾ ਵਹੀ ਅਨੁਸਾਰ ਡੱਲਾ ਜੀ ਸੀ। ਡੱਲੇ ਦੇ ਪੋਤਰੇ ਦੁਲਚੀ ਦਾ ਪੁੱਤਰ (ਕਰਮਾ) ਕਰਮ ਸਿੰਘ ਸੀ ਅਤੇ ਕਰਮ ਸਿੰਘ ਦੇ ਪੋਤਰੇ ਬਾਬਾ ਦੀਪ ਸਿੰਘ ਸਨ। ਇਨ੍ਹਾਂ ਦੇ ਪਿਤਾ ਦਾ ਨਾਂ ਭਾਗ ਸਿੰਘ (ਭਾਈ ਭਗਤਾ) ਸੀ ਅਤੇ ਬਾਬਾ ਜੀ ਦੇ ਹੋਰ ਭਰਾ ਅਮਰ ਸਿੰਘ, ਮਿਹਰ ਸਿੰਘ, ਵਜ਼ੀਰ ਸਿੰਘ, ਅਮੀਰ ਸਿੰਘ ਤੇ ਹਰੀ ਸਿੰਘ ਸਨ। ਇਨ੍ਹਾਂ ਦੀ ਉਪਰੋਕਤ ਪੰਡਾ ਵਹੀ ਵਾਲੀ ਬੰਸਾਵਲੀ ਦਿੱਤੀ ਜਾ ਰਹੀ ਹੈ।

ਬਾਬਾ ਦੀਪ ਸਿੰਘ (1682-1757) ਦਾ ਜਨਮ ਪਿੰਡ ਪੋਹੂਵਿੰਡ (ਅੰਮ੍ਰਿਤਸਰ) ਵਿਚ ਹੋਇਆ। ਇਨ੍ਹਾਂ ਨੇ ਪਾਹੁਲ ਗੁਰੂ ਗੋਬਿੰਦ ਸਿੰਘ ਜੀ ਤੋਂ ਛਕੀ ਅਤੇ ਧਾਰਮਿਕ ਗ੍ਰੰਥਾਂ ਦਾ ਗਿਆਨ ਭਾਈ ਮਨੀ ਸਿੰਘ ਤੋਂ ਪ੍ਰਾਪਤ ਕੀਤਾ। 1706 ਵਿਚ ਇਹ ਤਲਵੰਡੀ ਸਾਬੋ ਦਮਦਮਾ ਸਾਹਿਬ ਵਿਖੇ ਗੁਰੂ ਜੀ ਦੇ ਦਰਸ਼ਨਾਂ ਲਈ ਗਏ ਅਤੇ ਹਜ਼ੂਰੀ ਵਿਚ ਆ ਗਏ। ਇਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਸਟੇਟ ਵਿਰੁੱਧ ਸੰਘਰਸ਼ਾਂ ਵਿਚ ਭਾਗ ਲਿਆ ਪਰ 1714 ਵਿਚ ਤੱਤ ਖਾਲਸਾ ਦੇ ਵੱਖ ਹੋਣ ਸਮੇਂ ਇਹ ਵੀ ਉਨ੍ਹਾਂ ਤੋਂ ਅਲੱਗ ਹੋ ਗਏ।

1726 ਵਿਚ ਇਨ੍ਹਾਂ ਨੇ ਦਮਦਮੀ ਬੀੜ ਸਾਹਿਬ ਦੀਆਂ ਕਾਪੀਆਂ (ਉਤਾਰੇ) ਤਿਆਰ ਕੀਤੇ। 1732 ਵਿਚ ਇਹ ਬਾਬਾ ਆਲਾ ਸਿੰਘ ਬਰਨਾਲਾ ਦੀ ਮਦਦ ਲਈ ਜੱਥਾ ਲੈ ਕੇ ਗਏ। ਵਿਸਾਖੀ 1733 ਵਿਚ ਆਪ ਮੁਗਲ ਸੂਬੇਦਾਰ ਵਲੋਂ ਪੇਸ਼ ਕੀਤੀ ਗਈ ਜਾਗੀਰ ਸਮੇਂ ਹੋਏ ਸਰਬੱਤ ਖਾਲਸਾ ਵਿਚ ਸ਼ਾਮਿਲ ਹੋਏ। ਫਿਰ ਇਹ ਬੁੱਢਾ ਦਲ ਦੇ ਇਕ ਜੱਥੇ ਦੇ ਮੁਖੀ ਥਾਪੇ ਗਏ। ਵਿਸਾਖੀ 1748 ਵਿਚ ਗਿਆਰਾਂ ਮਿਸਲਾਂ ਦੀ ਕਾਇਮੀ ਸਮੇਂ ਇਨ੍ਹਾਂ ਨੇ ਇਕ ਮਿਸਲ ਦੀ ਜਥੇਦਾਰੀ ਸੰਭਾਲੀ ਜਿਸ ਨੂੰ ਬਾਅਦ ਵਿਚ ਸ਼ਹੀਦੀ ਮਿਸਲ ਆਖਿਆ ਜਾਣ ਲੱਗਾ। ਫਿਰ ਇਹ ਤਲਵੰਡੀ ਸਾਬੋ ਵਿਚ ਟਿਕ ਗਏ। ਮਈ, 1757 ਵਿਚ ਅਬਦਾਲੀ ਦੇ ਜਰਨੈਲ ਜਹਾਨ ਖਾਂ ਨੂੰ ਅੰਮ੍ਰਿਤਸਰ 'ਤੇ ਹਮਲਾ ਕਰਕੇ ਰਾਮਰੌਣੀ ਕਿਲ੍ਹਾ ਢਾਹ ਦਿੱਤਾ ਅਤੇ ਸਰੋਵਰ ਪੂਰ ਦਿੱਤਾ। ਇਹ ਪਤਾ ਲੱਗਣ 'ਤੇ ਬਾਬਾ ਦੀਪ ਸਿੰਘ ਜੱਥਾ ਲੈ ਕੇ ਅੰਮ੍ਰਿਤਸਰ ਪਹੁੰਚੇ। ਗੋਹਲਗੜ੍ਹ ਨੇੜੇ ਸਟੇਟ ਦੀਆਂ ਫੌਜਾਂ ਨਾਲ ਮੁਕਾਬਲਾ ਹੋ ਗਿਆ। ਗੁਰੂ ਕੇ ਬਾਗ (ਅੰਮ੍ਰਿਤਸਰ) ਵਿਚਲੀ ਲੜਾਈ ਵਿਚ 11 ਨਵੰਬਰ, 1757 ਨੂੰ ਬਾਬਾ ਦੀਪ ਸਿੰਘ ਸਟੇਟ ਵਿਰੁੱਧ ਸੰਘਰਸ਼ ਕਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ। ਇਨ੍ਹਾਂ ਦੀ ਜੀਵਨੀ ਵਿਸਤਾਰ ਵਿਚ ਵੀ ਦੱਸੀ ਜਾਵੇਗੀ।

# ਪਰਿਸਥਿਤੀਆਂ

ਬਾਬਾ ਦੀਪ ਸਿੰਘ ਦਾ ਕਾਰਜ ਸਥਾਨ ਮੱਧ ਕਾਲੀਨ ਭਾਰਤ ਦਾ ਉੱਤਰੀ ਪੱਛਮੀ ਖ਼ਿੱਤੇ ਦਾ ਪੰਜਾਬ ਪ੍ਰਾਂਤ ਹੈ। ਉਸ ਸਮੇਂ ਦੇ ਪੰਜਾਬ ਦੀਆਂ ਪਰਿਸਥਿਤੀਆਂ ਦੇ ਅਧਿਐਨ ਲਈ ਸੂਬਾ ਲਾਹੌਰ, ਸੂਬਾ ਮੁਲਤਾਨ, ਸੂਬਾ ਕਾਬਲ ਦਾ ਪਿਸ਼ਾਵਰ ਹਿੱਸਾ ਅਤੇ ਸੂਬਾ ਦਿੱਲੀ ਦੀ ਸਰਹਿੰਦ ਸਰਕਾਰ ਦਾ ਚੌਖਟਾ ਰੱਖਿਆ ਜਾ ਸਕਦਾ ਹੈ। ਇਸ ਲਈ ਬਾਬਾ ਦੀਪ ਸਿੰਘ ਦੇ ਤਤਕਾਲੀ ਵਾਤਾਵਰਣ ਦੇ ਮੁਤਾਲਿਆ ਵਾਸਤੇ ਪੰਜਾਬ (1701-1765) ਦੇ ਰਾਜਨੀਤਕ, ਸਮਾਜਿਕ, ਆਰਥਿਕ ਤੇ ਸਮਾਜਿਕ ਇਤਿਹਾਸ ਦਾ ਸਰਵੇਖਣ ਕਰਾਂਗੇ।

ਬਾਬਾ ਦੀਪ ਸਿੰਘ ਸਿੱਖ ਧਰਮ ਤੇ ਪੰਥ ਦੇ ਮਹਾਨ ਸਪੂਤ ਸਨ। ਇਸ ਲਈ ਸਿੱਖ ਧਰਮ ਤੇ ਪੰਥ ਬਾਰੇ ਸੰਖੇਪ ਵਿਚਾਰ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ (1469-1539) ਨੇ ਇਸ ਧਰਮ ਤੇ ਪੰਥ ਦੀ ਨੀਂਹ ਰੱਖੀ। ਉਨ੍ਹਾਂ ਨੇ ਇਕੋ ਇਕ ਅਕਾਲ ਪੁਰਖ ਦੇ ਸੰਕਲਪ ਤੇ ਅਨੁਭਵ, ਸਮਾਜਿਕ ਅਧਿਆਤਮਕ ਜੀਵਨ ਗੁਜ਼ਾਰਨ, ਜਾਤ ਪਾਤ ਤੇ ਸਮਾਜਿਕ ਨਾ ਬਰਾਬਰੀ ਨੂੰ ਨਕਾਰਨ, ਕਰਮ ਕਾਂਡ ਤੇ ਰਹੁ ਰੀਤਾਂ ਦੀ ਸਦਾਚਾਰਕ ਤੇ ਅਧਿਆਤਮਕ ਜੀਵਨ ਦੀ ਅਣਹੋਂਦ ਵਿਚ ਨਿਰਾਰਥਕਤਾ, ਗੁਣਤੰਤਰ ਤੇ ਬਿਬੇਕ ਬੁੱਧੀ, ਆਦਿ ਦਾ ਪ੍ਰਚਾਰ ਤੇ ਪ੍ਰਸਾਰਣ ਕੀਤਾ। ਉਨ੍ਹਾਂ ਨੇ ਸਿੱਖ ਪੰਥ ਦੇ ਸੰਗਠਨ ਲਈ ਸੰਗਤ, ਲੰਗਰ, ਧਰਮਸ਼ਾਲ ਸੰਸਥਾਵਾਂ ਦੀ ਨੀਂਹ ਰੱਖੀ ਅਤੇ ਪਿੱਤਰੀ ਵਿਰਾਸਤ ਨੂੰ ਮੰਨਣ ਦੀ ਥਾਂ ਸਿੱਖਾਂ ਵਿਚੋਂ ਯੋਗ ਵਿਅਕਤੀ ਨੂੰ ਆਪਣਾ ਉੱਤਰਾਧਿਕਾਰੀ ਚੁਣਿਆ।

ਗੁਰੂ ਅੰਗਦ ਦੇਵ (1539-52) ਸਿੱਖ ਕੇਂਦਰ ਨੂੰ ਕਰਤਾਰਪੁਰ ਤੋਂ ਖਡੂਰ ਸਾਹਿਬ ਵਿਚ ਲੈ ਗਏ। ਉਨ੍ਹਾਂ ਨੇ ਗੁਰੂ ਨਾਨਕ ਦੇਵ ਰਾਹੀਂ ਚਲਾਈ ਲੀਹ ਨੂੰ ਜਾਰੀ ਰੱਖਿਆ। ਗੁਰੂ ਅਮਰਦਾਸ (1552-74) ਨੇ ਸਿੱਖ ਸੰਗਤਾਂ ਦੇ ਸੰਗਠਨ ਵਾਸਤੇ ਮੰਜੀ ਸੰਸਥਾ ਦੀ ਨੀਂਹ ਰੱਖੀ (ਭਾਵੇਂ **ਜਨਮ ਸਾਖੀ ਬਾਲਾ** ਇਸ ਸੰਸਥਾ ਦੀ ਨੀਂਹ ਦਾ ਸਿਹਰਾ ਗੁਰੂ ਨਾਨਕ ਦੇਵ ਦੇ ਸਿਰ ਬੰਨ੍ਹਦੀ ਹੈ।) ਉਨ੍ਹਾਂ ਨੇ ਗੋਇੰਦਵਾਲ ਵਿਚ ਸਿੱਖੀ ਦਾ ਕੇਂਦਰ ਕਾਇਮ ਕੀਤਾ। ਇਸ ਤੋਂ ਇਲਾਵਾ ਉਨ੍ਹਾਂ ਨੇ ਸਿੱਖਾਂ ਨੂੰ ਸਦਾਚਾਰਕ ਜੀਵਨ ਤੇ ਗੁਣਤੰਤਰ 'ਤੇ ਆਧਾਰਿਤ, ਗੁਰਬਾਣੀ ਦੀ ਅਗਵਾਈ ਵਿਚ ਤਿਆਰ ਕੀਤੀਆਂ ਨਵੀਆਂ ਰਹੁਰੀਤਾਂ ਅਪਣਾਉਣ ਲਈ ਹੁਕਮ ਦਿੱਤਾ। ਉਨ੍ਹਾਂ ਨੇ ਸਤੀ, ਪਰਦਾ, ਆਦਿ ਰਸਮਾਂ ਦਾ ਵਿਰੋਧ ਵੀ ਕੀਤਾ।

ਗੁਰੂ ਰਾਮਦਾਸ (1574-81) ਨੇ ਅੰਮ੍ਰਿਤਸਰ ਵਿਚ ਸਿੱਖੀ ਦਾ ਕੇਂਦਰ ਕਾਇਮ ਕੀਤਾ ਅਤੇ ਇਥੇ ਸਰੋਵਰ, ਮੰਦਰ ਤੇ ਸ਼ਹਿਰ ਵਸਾਇਆ। ਗੁਰੂ ਅਰਜਨ ਦੇਵ (1581-06) ਨੇ ਸਿੱਖ ਸੰਗਠਨ ਵਾਸਤੇ ਮਸੰਦ ਸੰਸਥਾ ਤੇ ਦਸਵੰਧ ਸੰਸਥਾਵਾਂ ਕਾਇਮ ਕੀਤੀਆਂ। ਉਨ੍ਹਾਂ ਦੀ ਵੱਡੀ ਦੇਣ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸੀ। ਇਸ ਤੋਂ ਇਲਾਵਾ ਉਨ੍ਹਾਂ ਨੇ ਮਾਝੇ

ਤੇ ਦੁਆਬੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਹੋਰ ਸਿੱਖ ਕੇਂਦਰ ਸਥਾਪਿਤ ਕੀਤੇ। ਇਨ੍ਹਾਂ ਦੇ ਸੰਬੰਧ ਤਤਕਾਲੀ ਸਟੇਟ ਨਾਲ ਚੰਗੇ ਸਨ। ਇਥੋਂ ਤੱਕ ਕਿ ਇਨ੍ਹਾਂ ਨੇ ਲੋਕਾਂ ਨੂੰ ਖਰਾਬ ਆਰਥਿਕ ਹਾਲਤ ਕਾਰਨ ਬਾਦਸ਼ਾਹ ਤੋਂ ਇਲਾਕੇ ਦੇ ਮਾਲੀਏ ਵਿਚੋਂ ਛੋਟ ਦਿਵਾ ਦਿੱਤੀ ਸੀ[1]।

ਬਾਦਸ਼ਾਹ ਜਹਾਂਗੀਰ ਸਮੇਂ ਸਟੇਟ ਦੀ ਧਾਰਮਿਕ ਨੀਤੀ ਵਿਚ ਪਰਿਵਰਤਨ ਆ ਗਿਆ। ਬਾਦਸ਼ਾਹ ਸਰਹਿੰਦ ਦੀ ਕੱਟੜ ਮੁਸਲਿਮ ਨਕਸ਼ਬੰਦੀ ਸੰਪ੍ਰਦਾਇ ਦੇ, ਜਿਸ ਦਾ ਪ੍ਰਚਾਰ ਖੇਤਰ ਵੀ ਪੰਜਾਬ ਸੀ, ਪ੍ਰਭਾਵ ਹੇਠ ਸੀ। ਇਸ ਸੰਪਰਦਾਏ ਦਾ ਆਗੂ ਸ਼ੇਖ ਅਹਿਮਦ ਸਰਹਿੰਦੀ ਗੁਰੂ ਅਰਜਨ ਦੇਵ ਦਾ ਵਿਰੋਧੀ ਸੀ। ਬਾਦਸ਼ਾਹ ਖੁਦ ਵੀ **ਤੌਜਿਕ ਜਹਾਂਗੀਰੀ** ਵਿਚ ਗੁਰੂ ਅਰਜਨ ਦੇਵ ਪ੍ਰਤੀ ਆਪਣੇ ਵਿਰੋਧ ਦਾ ਇਜ਼ਹਾਰ ਕਰਦਾ ਹੈ। ਸਹਿਯਾਦਾ ਖੁਸਰੋ ਦੀ ਬਗਾਵਤ ਵਿਚ ਇਨ੍ਹਾਂ ਨੂੰ ਸ਼ਾਮਿਲ ਹੋਣ ਦਾ ਇਲਜਾਮ ਲਾਇਆ ਗਿਆ। ਸਿੱਟੇ ਵਜੋਂ ਇਨ੍ਹਾਂ ਦੀ ਸ਼ਹੀਦੀ ਹੋ ਗਈ। ਇਸ ਸ਼ਹੀਦੀ ਦੇ ਕਾਰਨ ਮੁਗਲ ਸਟੇਟ ਦੀ ਕੱਟੜ ਧਾਰਮਿਕ ਨੀਤੀ, ਨਕਸ਼ਬੰਦੀ ਸੰਪ੍ਰਦਾਇ ਵਲੋਂ ਸਿੱਖ ਪੰਥ ਦਾ ਵਿਰੋਧ ਅਤੇ ਸਿੱਖ ਪੰਥ ਦਾ ਵਿਕਾਸ ਹਕੂਮਤ ਨੂੰ ਨਾਪਸੰਦ ਹੋਣਾ ਸਨ[2]। ਇਸ ਘਟਨਾ ਨੇ ਸਿੱਖਾਂ ਤੇ ਮੁਗਲ ਸਰਕਾਰ ਦੇ ਸੰਬੰਧਾਂ ਨੂੰ ਨਿਸ਼ਚਿਤ ਮੋੜ ਦਿੱਤਾ।

ਗੁਰੂ ਹਰਿ ਗੋਬਿੰਦ (1606–44) ਨੇ ਸਿੱਖ ਪੰਥ ਨੂੰ ਸਵੈ ਰੱਖਿਆ ਵਾਸਤੇ ਤਿਆਰ ਕਰਨ ਲਈ ਹਥਿਆਰਬੰਦ ਕੀਤਾ ਅਤੇ ਅਕਾਲ ਤਖ਼ਤ ਸੰਸਥਾ ਦੀ ਨੀਂਹ ਰੱਖੀ। ਉਨ੍ਹਾਂ ਨੇ ਸ਼ਾਹ ਜਹਾਨ (1627–58) ਸਮੇਂ ਮੁਗਲ ਸਰਕਾਰ ਨਾਲ ਲੜਾਈਆਂ ਵੀ ਕੀਤੀਆਂ ਅਤੇ ਅਖੀਰ ਵਿਚ ਕੀਰਤਪੁਰ ਵਿਚ ਸਿੱਖ ਕੇਂਦਰ ਕਾਇਮ ਕਰ ਲਿਆ। ਗੁਰੂ ਹਰਿ ਰਾਇ (1644–61) ਨੇ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਆਪਣੇ ਸਿੱਖਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਨਿਯੁਕਤ ਕੀਤਾ। 1658 ਵਿਚ ਦਾਰਾ ਸ਼ਿਕੋਹ ਤੇ ਔਰੰਗਜ਼ੇਬ ਵਿਚਕਾਰ ਵਿਰਾਸਿਤ ਦੇ ਜੁੱਧ ਵਿਚ ਇਨ੍ਹਾਂ ਨੇ ਦਾਰਾ ਸ਼ਿਕੋਹ ਦਾ ਪੱਖ ਲਿਆ। ਇਸ ਲਈ ਇਨ੍ਹਾਂ ਦੇ ਸੰਬੰਧ ਔਰੰਗਜ਼ੇਬ ਸਰਕਾਰ ਨਾਲ ਤਲਖ ਹੋ ਗਏ[3]। ਇਨ੍ਹਾਂ ਦਾ ਪੁੱਤਰ ਰਾਮ ਰਾਇ ਮੁਗਲ ਸਟੇਟ ਨਾਲ ਮਿਲ ਗਿਆ ਅਤੇ ਉਸ ਨੂੰ ਡੇਰਾ ਦੂਨ ਵਿਚ ਜਾਗੀਰ ਮਿਲ ਗਈ। ਗੁਰੂ ਹਰਿ ਕ੍ਰਿਸ਼ਨ (1661–64) ਨੂੰ ਵੀ ਇਸੇ ਸਿਲਸਿਲੇ ਵਿਚ ਦਿੱਲੀ ਬੁਲਾਇਆ ਗਿਆ। ਉਥੇ ਉਹ ਜੋਤੀ ਜੋਤ ਸਮਾ ਗਏ।

ਗੁਰੂ ਤੇਗ ਬਹਾਦਰ (1664–75) ਨੇ ਬਿਹਾਰ, ਬੰਗਾਲ ਤੇ ਅਸਮ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਉਥੇ ਸਿੱਖ ਸੰਗਤਾਂ ਦਾ ਸੰਗਠਨ ਕੀਤਾ। ਇਨ੍ਹਾਂ ਦੀ 1665 ਵਿਚ ਸਟੇਟ ਵਲੋਂ ਗ੍ਰਿਫਤਾਰੀ ਹੋਈ, ਪਰ ਜੈਪੁਰ ਦੇ ਰਾਜਾ ਰਾਮ ਸਿੰਘ ਦੀ ਜ਼ਮਾਨਤ 'ਤੇ ਰਿਹਾਅ ਹੋ ਕੇ ਇਹ ਪੂਰਬ ਦੀ ਯਾਤਰਾ 'ਤੇ ਚਲੇ ਗਏ[4]। ਵਾਪਸੀ 'ਤੇ ਇਹ ਫਿਰ 1670 ਵਿਚ ਨਜ਼ਰਬੰਦ ਰਹੇ[5]। ਇਸ ਤੋਂ ਬਾਅਦ ਇਨ੍ਹਾਂ ਨੇ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ।

ਔਰੰਗਜ਼ੇਬ ਦੀ ਕੱਟੜ ਧਾਰਮਿਕ ਨੀਤੀ ਦਾ ਪ੍ਰਭਾਵ ਪੰਜਾਬ ਵਿਚ ਵੀ ਪਿਆ। ਨਕਸ਼ਬੰਦੀ ਸੰਪ੍ਰਦਾਇ ਦਾ ਵੀ ਬਾਦਸ਼ਾਹ ਨਾਲ ਸੰਬੰਧ ਸੀ। ਇਹ ਸੰਪ੍ਰਦਾਇ ਮੁੱਢ ਤੋਂ ਹੀ ਸਿੱਖ ਪੰਥ ਦੀ ਵਿਰੋਧੀ ਸੀ। ਇਨ੍ਹਾਂ ਕਾਰਨਾਂ ਅਧੀਨ ਗੁਰੂ ਤੇਗ ਬਹਾਦਰ ਦੀ ਗ੍ਰਿਫਤਾਰੀ ਹੋਈ ਅਤੇ 1675 ਵਿਚ ਇਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ[6]।

ਗੁਰੂ ਤੇਗ ਬਹਾਦਰ ਦੀ ਸ਼ਹੀਦੀ ਨੇ ਸਿੱਖ ਪੰਥ ਦੇ ਵਿਕਾਸ ਅਤੇ ਸਿੱਖ ਮੁਗਲ ਸਟੇਟ ਸੰਬੰਧਾਂ 'ਤੇ ਕਾਫੀ ਪ੍ਰਭਾਵ ਪਾਇਆ। ਗੁਰੂ ਗੋਬਿੰਦ ਸਿੰਘ (1675-1708) ਨੇ ਮੁਗਲ ਸਰਕਾਰ ਨਾਲ ਸੰਘਰਸ਼ ਕਰਨ ਲਈ ਤਿਆਰੀ ਕੀਤੀ ਪਰ ਉਹ ਕਾਂਗੜੇ ਤੇ ਜੰਮੂ ਸਰਕਲ ਦੀਆਂ ਪਹਾੜੀ ਰਿਆਸਤਾਂ ਨੂੰ ਆਪਣੇ ਨਾਲ ਰਲਾ ਨਾ ਸਕੇ। ਸਗੋਂ ਉਨ੍ਹਾਂ ਦੀ ਪਹਿਲੀ ਲੜਾਈ ਭੰਗਾਣੀ ਵਿਚ (1688) ਪਹਾੜੀ ਰਿਆਸਤਾਂ ਦੇ ਵਿਰੁੱਧ ਹੋਈ[7]। 1699 ਵਿਚ ਉਨ੍ਹਾਂ ਨੇ ਮਸੰਦ ਸੰਸਥਾ ਨੂੰ ਖਤਮ ਕਰਕੇ ਸੰਗਤਾਂ ਨੂੰ ਸਿੱਧਾ ਆਪਣੇ ਨਾਲ ਜੋੜ ਲਿਆ। ਵਿਸਾਖੀ ਵਾਲੇ ਦਿਨ ਉਨ੍ਹਾਂ ਨੇ ਸਿੱਖਾਂ ਦੀ ਪ੍ਰੀਖਿਆ ਲਈ ਅਤੇ ਪੰਜ ਪਿਆਰੇ ਸਾਜੇ। ਉਨ੍ਹਾਂ ਨੇ ਸਿੱਖਾਂ ਨੂੰ ਵਿਲੱਖਣ ਰਹਿਤ ਮਰਯਾਦਾ ਧਾਰਨ ਕਰਵਾਈ ਅਤੇ ਸ਼ਸਤਰ ਧਾਰੀ ਹੋਣ ਲਈ ਹੁਕਮ ਦਿੱਤਾ। ਉਨ੍ਹਾਂ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਪੰਥ ਨੂੰ ਨਵੀਂ ਅਗਵਾਈ ਦਿੱਤੀ। 1701-1705 ਵਿਚਕਾਰ ਗੁਰੂ ਜੀ ਦੀਆਂ ਸਟੇਟ ਨਾਲ ਆਨੰਦਪੁਰ, ਚਮਕੌਰ ਤੇ ਮੁਕਤਸਰ ਵਿਚ ਲੜਾਈਆਂ ਹੋਈਆਂ[8]। ਗੁਰੂ ਜੀ ਨੇ ਬਾਦਸ਼ਾਹ ਨੂੰ ਜ਼ਫਰਨਾਮਾ ਰੂਪ ਵਿਚ ਚਿੱਠੀ ਭੇਜੀ ਜਿਸ ਵਿਚ ਉਨ੍ਹਾਂ ਨੇ ਆਪਣਾ ਮੰਤਵ ਅਤੇ ਹੋਈਆਂ ਲੜਾਈਆਂ ਦੇ ਵੇਰਵੇ ਦਿੱਤੇ[9]। ਪਰ ਔਰੰਗਜ਼ੇਬ ਦੇ ਜਿਉਂਦਿਆਂ ਉਸ ਦੀ ਗੁਰੂ ਜੀ ਨਾਲ ਮੁਲਾਕਾਤ ਨਾ ਹੋ ਸਕੀ। ਇਹ ਮੁਲਾਕਾਤ ਬਹਾਦਰ ਸ਼ਾਹ (1707-12) ਨਾਲ ਸੰਭਵ ਹੋਈ। ਪਰ ਬਾਦਸ਼ਾਹ ਨੇ ਗੁਰੂ ਜੀ ਨਾਲ ਕੋਈ ਪੱਕਾ ਫੈਸਲਾ ਨਾ ਕੀਤਾ। ਉਹ ਗੁਰੂ ਜੀ ਨੂੰ ਆਪਣੇ ਨਾਲ ਦੱਖਣ ਵਿਚ ਆਪਣੇ ਭਰਾ ਕਾਮਬਖਸ਼ ਦੀ ਬਗਾਵਤ ਦੀ ਮੁਹਿੰਮ ਉੱਤੇ ਲੈ ਗਿਆ। ਇਥੇ ਨੰਦੇੜ ਵਿਚ ਕਿਆਮ ਦੌਰਾਨ ਇਕ ਪਠਾਣ ਜਮਸ਼ੈਦ ਖਾਂ ਨੇ ਗੁਰੂ ਜੀ ਨੂੰ ਜ਼ਖਮੀ ਕਰ ਦਿੱਤਾ। ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਆਪਣਾ ਰਾਜਸੀ ਉੱਤਰਾਧਿਕਾਰੀ ਨਿਯੁਕਤ ਕੀਤਾ, ਅਤੇ ਆਪ 18 ਅਕਤੂਬਰ (7 ਅਕਤੂਬਰ), 1708 ਵਿਚ ਜੋਤੀ ਜੋਤ ਸਮਾ ਗਏ।

1709 ਵਿਚ ਅੰਮ੍ਰਿਤਸਰ ਵਿਚ ਸਿੱਖਾਂ ਤੇ ਸੂਬਾ ਲਾਹੌਰ ਅਸਲਮ ਖਾਂ ਵਿਚ ਝੜਪਾਂ ਹੋਈਆਂ। ਇਨ੍ਹਾਂ ਦਾ ਕਾਰਨ ਅੰਮ੍ਰਿਤਸਰ ਦੇ ਮਹਾਜਨ ਚੂਹੜ ਮੱਲ (ਜੋ ਮੀਣਿਆਂ ਦਾ ਸੇਵਕ ਸੀ) ਦੇ ਪੁੱਤਰ ਰਾਮੂ ਮੱਲ ਤੇ ਸਿੱਖਾਂ ਵਿਚਕਾਰ ਝਗੜਾ ਸੀ। ਸਿੱਟੇ ਵਜੋਂ 9 ਵਿਸਾਖ ਤੇ 15 ਵਿਸਾਖ, 1766 ਬਿ. (1709 ਈ.) ਨੂੰ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਮੁਗਲ ਸਰਕਾਰ ਨੂੰ ਹਾਰ ਹੋਈ[10]।

ਬੰਦਾ ਬਹਾਦਰ ਨੇ ਪੰਜਾਬ ਵਿਚ ਆ ਕੇ ਪਹਿਲਾਂ ਨਵੰਬਰ, 1709 ਵਿਚ ਸਮਾਣਾ

ਜਿੱਤਿਆ ਅਤੇ ਫਿਰ ਛੋਟੀਆਂ ਮੋਟੀਆਂ ਜਿੱਤਾਂ ਤੋਂ ਬਾਅਦ ਸਢੌਰੇ 'ਤੇ ਕਬਜ਼ਾ ਕੀਤਾ। ਮਈ, 1710 ਵਿਚ ਸਰਕਾਰ ਸਰਹਿੰਦ ਨੂੰ ਜਿੱਤ ਕੇ ਫੌਜਦਾਰ ਵਜ਼ੀਰ ਖਾਂ ਨੂੰ ਮਾਰ ਦਿੱਤਾ ਗਿਆ[11]। ਬਹਾਦਰ ਸ਼ਾਹ ਨੂੰ ਬੰਦੇ ਬਾਰੇ ਖਬਰਾਂ ਪਹੁੰਚੀਆਂ ਅਤੇ ਉਸ ਨੇ ਪੰਜਾਬ ਵੱਲ ਰੁੱਖ ਕੀਤਾ। 16 ਅਕਤੂਬਰ, 1710 ਨੂੰ ਫੀਰੋਜ਼ ਖਾਂ ਮੇਵਾਤੀ ਨੇ ਸਿੱਖਾਂ ਨੂੰ ਹਰਾਇਆ[12]। 20 ਨਵੰਬਰ, 1710 ਨੂੰ ਸਿੱਖ ਸਢੌਰਾ ਖਾਲੀ ਕਰ ਗਏ[13]। ਸ਼ਾਹੀ ਫੌਜਾਂ ਨੂੰ ਕੁਝ ਹੋਰ ਜਿੱਤਾਂ ਹੋਈਆਂ ਪਰ ਬਾਦਸ਼ਾਹ ਬਹਾਦਰ ਸ਼ਾਹ ਜਨਵਰੀ, 1712 ਵਿਚ ਮਰ ਗਿਆ। ਬਾਅਦ ਵਿਚ ਜਗਦਾਰ ਸ਼ਾਹ 1713 ਤੱਕ ਬਾਦਸ਼ਾਹ ਰਿਹਾ। ਫਰੁਖਸ਼ੀਅਰ ਨੇ ਉਸ ਨੂੰ ਮਾਰ ਕੇ ਆਪ ਰਾਜ ਸਾਂਭ ਲਿਆ। 14 ਫਰਵਰੀ, 1713 ਵਿਚ ਅਬਦੁੱਸਮਦ ਖਾਂ ਸੂਬਾ ਲਾਹੌਰ ਦਾ ਗਵਰਨਰ ਬਣਾਇਆ ਗਿਆ[14]। ਇਸ ਦੌਰਾਨ ਬੰਦਾ ਸਿੰਘ ਬਹਾਦਰ ਤੇ ਸਟੇਟ ਦੀ ਕਸ਼ਮਕਸ਼ ਚਲਦੀ ਰਹੀ। 24 ਸਤੰਬਰ, 1713 ਨੂੰ ਬਾਦਸ਼ਾਹ ਪਾਸ ਖਬਰ ਪਹੁੰਚੀ ਕਿ ਅਬਦੁੱਸਮਦ ਖਾਂ ਨੇ ਸਢੌਰੇ 'ਤੇ ਕਬਜ਼ਾ ਕਰ ਲਿਆ ਹੈ[15]। 14 ਅਪ੍ਰੈਲ, 1715 ਨੂੰ ਖਬਰ ਪਹੁੰਚੀ ਕਿ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਵਿਚ ਘੇਰਾ ਪਾ ਲਿਆ ਗਿਆ ਹੈ[16]।

12 ਦਸੰਬਰ, 1715 ਨੂੰ ਖਬਰ ਪਹੁੰਚੀ ਕਿ ਮੁਗਲ ਸਰਕਾਰ ਨੇ ਇਹ ਕਿਲ੍ਹਾ ਜਿੱਤ ਲਿਆ[17]। ਬੰਦਾ ਸਿੰਘ ਬਹਾਦਰ ਨੂੰ ਕੈਦ ਕਰ ਕੇ ਦਿੱਲੀ ਲਿਆਂਦਾ ਗਿਆ ਅਤੇ 9 ਜੂਨ, 1716 ਨੂੰ ਕਤਲ ਕਰ ਦਿੱਤਾ ਗਿਆ। ਇਸ ਬਾਰੇ ਅਗਲੇ ਦਿਨ ਰਿਪੋਰਟ ਭੇਜੀ ਗਈ[18]। ਇਉਂ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਨੂੰ ਅੱਗੇ ਤੋਰਿਆ ਅਤੇ ਪੰਜਾਬ ਵਿਚ ਕੁਝ ਇਲਾਕਿਆਂ 'ਤੇ ਕਬਜ਼ਾ ਕੀਤਾ। ਉਸ ਨੇ ਸਟੇਟ ਨਾਲ ਟੱਕਰ ਲਈ ਅਤੇ ਕੁਰਬਾਨੀ ਦਿੱਤੀ।

ਇਸ ਤੋਂ ਬਾਅਦ ਸਿੱਖ ਤੱਤ ਖਾਲਸਾ (ਗੁਰੂ ਗੋਬਿੰਦ ਸਿੰਘ ਦੇ ਅਨੁਆਈ) ਤੇ ਬੰਦਈ ਖਾਲਸਾ (ਬੰਦਾ ਸਿੰਘ ਬਹਾਦਰ ਦੇ ਅਨੁਆਈ) ਵਿਚ ਵੰਡੇ ਗਏ[19]। ਉਨ੍ਹਾਂ ਦੀਆਂ ਸਰਗਰਮੀਆਂ ਘਟ ਗਈਆਂ। ਸਿੱਖ ਅਗਵਾਈ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ (ਗੁਰੂ ਗੋਬਿੰਦ ਸਿੰਘ ਦੀਆਂ ਪਤਨੀਆਂ) ਦੇ ਹੱਥਾਂ ਵਿਚ ਸੀ ਅਤੇ ਕੇਂਦਰ ਦਿੱਲੀ ਵਿਚ ਸੀ। 1721 ਦੇ ਆਰੰਭ ਵਿਚ ਅਜੀਤ ਸਿੰਘ (ਮਾਤਾ ਸੁੰਦਰੀ ਦੇ ਪਾਲਤ ਪੁੱਤਰ) ਦੇ ਮਾਰੇ ਜਾਣ ਤੋਂ ਬਾਅਦ ਸਿੱਖ ਕੇਂਦਰ ਅੰਮ੍ਰਿਤਸਰ ਵਿਚ ਤਬਦੀਲ ਕਰ ਦਿੱਤਾ ਗਿਆ[20]। 1721 ਦੀ ਵਿਸਾਖੀ ਨੂੰ ਮਾਤਾ ਸੁੰਦਰੀ ਦੇ ਆਦੇਸ਼ ਉੱਤੇ ਭਾਈ ਮਨੀ ਸਿੰਘ ਨੇ ਬੰਦਈ ਤੇ ਤੱਤ ਖਾਲਸੇ ਦੇ ਝਗੜੇ ਦਾ ਨਿਪਟਾਰਾ ਕਰਵਾ ਦਿੱਤਾ ਅਤੇ ਬਹੁਤ ਸਾਰੇ ਬੰਦਈ ਤੱਤ ਖਾਲਸਾ ਵਿਚ ਰਲ ਗਏ[21]।

ਉਧਰ ਫਰੁਖਸੀਅਰ ਦੀ ਮੌਤ ਤੋਂ ਬਾਅਦ ਮੁਹੰਮਦ ਸ਼ਾਹ ਰੰਗੀਲਾ (1719-40) ਬਾਦਸ਼ਾਹ ਬਣ ਗਿਆ। ਅਬਦੁੱਸਮਦ ਖਾਂ ਨੂੰ ਮੁਲਤਾਨ ਤਬਦੀਲ ਕਰ ਦਿੱਤਾ ਗਿਆ

ਅਤੇ ਉਸ ਦਾ ਪੁੱਤਰ ਜ਼ਕਰੀਆ ਖਾਂ (1726-45) ਲਾਹੌਰ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਗਿਆ[22]। ਜ਼ਕਰੀਆ ਖਾਂ ਨੇ ਸਿੱਖਾਂ ਵਿਰੁੱਧ ਸਖਤ ਕਦਮ ਪੁੱਟੇ। ਇਸ ਸਮੇਂ ਦੇ ਦੌਰਾਨ ਮਾਝੇ ਦੇ ਸਿੱਖ ਨੇਤਾ ਤਾਰਾ ਸਿੰਘ ਵਾਂ ਦੀ ਸ਼ਹੀਦੀ ਹੋਈ[23]। ਸਿੱਖਾਂ ਵਿਰੁੱਧ ਹੈਦਰੀ ਝੰਡੇ ਅਧੀਨ ਧਰਮ ਜੁੱਧ ਛੇੜਿਆ ਗਿਆ, ਪਰ ਇਹ ਅਸਫਲ ਰਿਹਾ[24]।

1733 ਵਿਚ ਮੁਗਲ ਸਰਕਾਰ ਨੇ ਸਿੱਖਾਂ ਨੂੰ ਜਾਗੀਰ ਅਤੇ ਸਿੱਖਾਂ ਦੇ ਨੇਤਾ ਕਪੂਰ ਸਿੰਘ ਨੂੰ ਨਵਾਬੀ ਦਾ ਖਿਤਾਬ ਦਿੱਤਾ ਅਤੇ ਉਨ੍ਹਾਂ ਨਾਲ ਸੁਲ੍ਹਾ ਕਰ ਲਈ[25]। ਇਸ ਤੋਂ ਬਾਅਦ ਸਿੱਖਾਂ ਦੇ ਦੋ ਦਲ ਬੁੱਢਾ ਤੇ ਤਰੁਣਾ ਦਲ ਬਣ ਗਏ। ਬੁੱਢਾ ਦਲ ਦਾ ਨੇਤਾ ਕਪੂਰ ਸਿੰਘ ਬਣਿਆ। ਤਰੁਣਾ ਦਲ ਦੇ ਅੱਗੋਂ ਪੰਜ ਭਾਗ—ਸ਼ਹੀਦਾਂ ਦਾ ਜਥਾ, ਜਥਾ ਅੰਮ੍ਰਿਤਸਰੀਆਂ ਦਾ,. ਜਥਾ ਡੱਲੇਵਾਲੀਆਂ ਦਾ, ਜਥਾ ਸਾਹਿਬਜ਼ਾਦਿਆਂ ਦਾ, ਜਥਾ ਰਾਮਦਾਸੀਆਂ ਦਾ ਕਰ ਦਿੱਤੇ[26]। ਕਪੂਰ ਸਿੰਘ ਇਨ੍ਹਾਂ ਦਾ ਸਾਂਝਾ ਨੇਤਾ ਵੀ ਸੀ।

ਸਰਬੱਤ ਖਾਲਸਾ ਦੀ ਮੀਟਿੰਗ ਵਿਚ ਦਲਾਂ ਨੂੰ ਸਰਗਰਮੀਆਂ ਦੀ ਖੁਲ੍ਹ ਦੇ ਦਿੱਤੀ ਗਈ ਪਰ ਪੰਥ ਦੇ ਸਾਂਝੇ ਖਤਰੇ ਸਮੇਂ ਉਨ੍ਹਾਂ ਨੂੰ ਇਕ ਹੋਣਾ ਪੈਣਾ ਸੀ। ਜਾਗੀਰ ਦੇ ਬਾਵਜੂਦ ਸਿੱਖਾਂ ਦੀਆਂ ਸਰਗਰਮੀਆਂ ਚਾਲੂ ਰਹੀਆਂ। 1737 ਵਿਚ ਜਾਗੀਰ ਜ਼ਬਤ ਕਰ ਲਈ ਗਈ[27]। ਅਗਲੇ ਸਾਲ 1738 ਵਿਚ ਭਾਈ ਮਨੀ ਸਿੰਘ ਦੀ ਸ਼ਹੀਦੀ ਹੋਈ[28]। ਇਸ ਤੋਂ ਇਲਾਵਾ 1734 ਵਿਚ ਹਕੀਕਤ ਰਾਏ, 1745 ਵਿਚ ਮਹਿਤਾਬ ਸਿੰਘ ਮੀਰਾਂਕੋਟੀਆ, 1745 ਵਿਚ ਹੀ ਪਿੰਡ ਪੂਲ੍ਹੇ ਦਾ, ਤਾਰੂ ਸਿੰਘ ਸ਼ਹੀਦ ਕੀਤੇ ਗਏ[29]। ਇਸੇ ਸਾਲ ਜ਼ਕਰੀਆ ਖਾਂ ਮਰ ਗਿਆ।

1739 ਵਿਚ ਨਾਦਰ ਸ਼ਾਹ ਨੇ ਭਾਰਤ 'ਤੇ ਹਮਲਾ ਕੀਤਾ[30]। ਹਮਲੇ ਦੌਰਾਨ ਜ਼ਕਰੀਆ ਖਾਂ, ਸੂਬਾ ਲਾਹੌਰ ਨੂੰ ਹਾਰ ਹੋਈ। ਉਹ ਨਾਦਰ ਸ਼ਾਹ ਵਲੋਂ ਲਾਹੌਰ ਦਾ ਸੂਬੇਦਾਰ ਬਣ ਗਿਆ[31]। ਕਰਨਾਲ ਵਿਚ ਮੁਗਲ ਸਟੇਟ ਨੂੰ ਹਾਰ ਹੋਈ ਅਤੇ ਦਿੱਲੀ ਦੀ ਲੁੱਟ ਮਾਰ ਕੀਤੀ ਗਈ[32]। ਨਾਦਰ ਸ਼ਾਹ ਦੀ ਵਾਪਸੀ ਸਮੇਂ ਉਸ ਨੂੰ ਸਿੱਖਾਂ ਨੇ ਕਾਫੀ ਤੰਗ ਕੀਤਾ[33]।

ਯਾਹੀਆ ਖਾਂ (1745-47) ਦੀ ਸੂਬੇਦਾਰੀ ਸਮੇਂ ਕਾਹਨੂੰਵਾਨ ਵਾਲਾ ਛੋਟਾ ਘੱਲੂਘਾਰਾ (1746) ਹੋਇਆ। ਇਸ ਵਿਚ ਬਹੁਤ ਸਾਰੇ ਸਿੱਖ ਮਾਰੇ ਗਏ[34]। ਇਸ ਦਾ ਕਾਰਨ ਸਿੱਖਾਂ ਹੱਥੋਂ ਲਾਹੌਰ ਦੇ ਦੀਵਾਨ ਲਖਪਤ ਰਾਏ ਦੇ ਭਰਾ ਜਸਪਤ ਦਾ ਮਾਰਿਆ ਜਾਣਾ ਸੀ। ਦੀਵਾਨ ਨੇ ਬਦਲਾ ਲੈਂਦੇ ਹੋਏ ਸਿੱਖਾਂ ਵਿਰੁੱਧ ਕਾਰਵਾਈ ਕੀਤੀ।

ਯਾਹੀਆ ਖਾਂ ਨੂੰ ਉਸ ਦੇ ਭਰਾ ਸ਼ਾਹ ਨਵਾਜ ਖਾਂ ਨੇ ਮਾਰਚ, 1747 ਵਿਚ ਕੱਢ ਦਿੱਤਾ ਅਤੇ ਆਪ ਲਾਹੌਰ ਦਾ ਸੂਬੇਦਾਰ ਬਣ ਗਿਆ। ਇਸ ਨੇ ਲਖਪਤ ਦੀ ਥਾਂ ਕੌੜਾ ਮੱਲ ਨੂੰ ਦੀਵਾਨ ਬਣਾਇਆ ਅਤੇ ਅਦੀਨਾ ਬੇਗ ਨੂੰ ਜਲੰਧਰ ਦਾ ਫੌਜਦਾਰ ਨਿਯੁਕਤ ਕੀਤਾ। ਪਰ ਦਿੱਲੀ ਸਰਕਾਰ ਨੇ ਸ਼ਾਹ ਨਵਾਜ ਨੂੰ ਲਾਹੌਰ ਦਾ ਗਵਰਨਰ ਨਾ ਮੰਨਿਆ। ਵਜ਼ੀਰ ਕਮਰੁੱਦੀਨ (ਯਾਹੀਆ ਖਾਂ ਦੇ ਸਹੁਰੇ) ਨੇ ਬਾਦਸ਼ਾਹ ਤੋਂ ਉਸ ਨੂੰ ਸੂਬੇਦਾਰੀ ਦੀ

ਸਨਦ ਨਾ ਲੈਣ ਦਿੱਤੀ[35]। ਇਸ ਤੋਂ ਸ਼ਾਹ ਨਵਾਜ਼ ਨਰਾਜ਼ ਹੋ ਗਿਆ। ਉਸ ਨੇ ਅਦੀਨਾ ਬੇਗ ਦੀ ਸਲਾਹ ਨਾਲ ਅਹਿਮਦ ਸ਼ਾਹ ਅਬਦਾਲੀ ਨੂੰ ਭਾਰਤ 'ਤੇ ਹਮਲਾ ਕਰਨ ਲਈ ਬੁਲਾਇਆ[36]। ਜਨਵਰੀ, 1748 ਨੂੰ ਉਸ ਨੇ ਹਮਲਾ ਕੀਤਾ। ਸ਼ਾਹ ਨਵਾਜ਼ ਨੂੰ ਦਿੱਲੀ ਸਰਕਾਰ ਨੇ ਫਿਰ ਆਪਣੇ ਨਾਲ ਗੰਢ ਲਿਆ, ਪਰ ਅਬਦਾਲੀ ਨੇ ਲਾਹੌਰ ਜਿੱਤ ਲਿਆ। ਸਰਹਿੰਦ ਨੇੜੇ ਮਨੂੰਪੁਰ ਦੇ ਥਾਂ 'ਤੇ ਮੁਗਲ ਸਰਕਾਰ ਤੇ ਅਬਦਾਲੀ ਵਿਚਕਾਰ ਟੱਕਰ ਹੋਈ, ਪਰ ਅਖੀਰ ਵਿਚ ਅਬਦਾਲੀ ਹਾਰ ਗਿਆ[37]। ਇਸ ਲੜਾਈ ਵਿਚ ਵਜ਼ੀਰ ਕਮਰੁੱਦੀਨ ਦੇ ਪੁੱਤਰ ਮੀਰ ਮਨੂੰ ਨੇ ਬਹੁਤ ਬਹਾਦਰੀ ਵਿਖਾਈ।

9 ਅਪ੍ਰੈਲ, 1748 ਨੂੰ ਮੀਰ ਮਨੂੰ ਨੂੰ ਪੰਜਾਬ ਦਾ ਗਵਰਨਰ ਬਣਾਇਆ ਗਿਆ[38]। 15 ਅਪ੍ਰੈਲ, 1748 ਨੂੰ ਬਾਦਸ਼ਾਹ ਮੁਹੰਮਦ ਸ਼ਾਹ ਦੀ ਮੌਤ ਤੋਂ ਬਾਅਦ ਅਹਿਮਦ ਸ਼ਾਹ (1748–56) ਹਿੰਦੁਸਤਾਨ ਦਾ ਹਾਕਮ ਬਣਿਆ[39]। ਸਿੱਖਾਂ ਨੇ ਅਬਦਾਲੀ ਦੇ ਇਸ ਹਮਲੇ ਦੌਰਾਨ ਅੰਮ੍ਰਿਤਸਰ ਵਿਚ ਰਾਮ ਰਾਉਣੀ ਦਾ ਕਿਲ੍ਹਾ ਕਾਇਮ ਕਰ ਲਿਆ ਅਤੇ ਲੁੱਟ ਮਾਰ ਜਾਰੀ ਰੱਖੀ[40]। ਦਸੰਬਰ, 1748 ਵਿਚ ਅਬਦਾਲੀ ਨੇ ਦੂਜਾ ਹਮਲਾ ਕੀਤਾ[41]। ਮੀਰ ਮਨੂੰ ਨੇ ਉਸ ਦਾ ਟਾਕਰਾ ਕੀਤਾ ਪਰ ਹਾਰ ਖਾਧੀ। ਇਸੇ ਦੌਰਾਨ ਸਿੱਖਾਂ ਨੇ ਲਾਹੌਰ ਨੂੰ ਲੁੱਟ ਲਿਆ। ਸਿੱਖਾਂ ਤੇ ਦੀਵਾਨ ਕੌੜਾ ਮੱਲ ਦੇ ਆਪਸੀ ਸੰਬੰਧ ਸੁਖਾਵੇਂ ਸਨ। ਉਸ ਨੇ ਅੰਮ੍ਰਿਤਸਰ ਦੇ ਸਰੋਵਰ ਦੀ ਦੀਵਾਲੀ, 1749 ਨੂੰ ਕਾਰ ਸੇਵਾ ਕਰਵਾਈ[42]।

ਮੀਰ ਮਨੂੰ ਅਬਦਾਲੀ ਨੂੰ ਲੋੜੀਂਦੀ ਕਾਰ ਭੇਟਾ ਨਾ ਦੇ ਸਕਿਆ। ਇਸ ਲਈ ਉਸ ਨੇ 1751 ਵਿਚ ਤੀਜਾ ਹਮਲਾ ਕੀਤਾ[43]। ਮੀਰ ਮਨੂੰ ਦੀ ਹਾਰ ਹੋਈ ਅਤੇ ਉਹ ਅਬਦਾਲੀ ਵਲੋਂ ਪੰਜਾਬ ਦਾ ਸੂਬੇਦਾਰ ਬਣ ਗਿਆ[44]। ਸਿੱਖਾਂ ਵਲੋਂ ਲੁੱਟ ਮਾਰ ਜਾਰੀ ਰਹੀ। ਅਦੀਨਾ ਬੇਗ ਨੇ ਆਨੰਦਪੁਰ ਉੱਪਰ ਅਚਨਚੇਤ ਹਮਲਾ ਕਰਕੇ ਸਿੱਖਾਂ ਨੂੰ ਹਰਾਇਆ[45]। ਮਨੂੰ ਨੇ ਸਿੱਖਾਂ ਉੱਪਰ ਕੁਝ ਹਮਲੇ ਕੀਤੇ ਅਤੇ ਕਾਫੀ ਸਿੱਖ ਮਾਰ ਦਿੱਤੇ[46]। 1753 ਵਿਚ ਮੀਰ ਮਨੂੰ ਦੀ ਮੌਤ ਹੋ ਗਈ।

ਮੀਰ ਮਨੂੰ ਦੀ ਪਤਨੀ ਮੁਰਾਦ ਬੇਗਮ (ਮੁਗਲਾਣੀ ਬੇਗਮ) ਨੇ ਸੂਬਾ ਲਾਹੌਰ ਦਾ ਕਾਰ ਵਿਹਾਰ ਸਾਂਭ ਲਿਆ[47]। 1754 ਵਿਚ ਆਲਮਗੀਰ ਸਾਨੀ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਮੁਗਲਾਣੀ ਬੇਗਮ ਨੇ ਦਿੱਲੀ ਸਰਕਾਰ ਤੇ ਅਬਦਾਲੀ ਦੋਹਾਂ ਨਾਲ ਸੁਖਾਵੇਂ ਸੰਬੰਧ ਬਣਾਉਣੇ ਚਾਹੇ। ਪਰ ਦਿੱਲੀ ਸਰਕਾਰ ਦੇ ਵਜ਼ੀਰ ਨੇ ਸੂਬਾ ਲਾਹੌਰ ਹਥਿਆਉਣ ਲਈ 1755 ਦੇ ਆਰੰਭ ਵਿਚ ਹਮਲਾ ਕੀਤਾ ਅਤੇ ਮੁਗਲਾਣੀ ਬੇਗਮ ਨੂੰ ਕੈਦ ਕਰ ਲਿਆ। ਉਸ ਨੇ ਅਦੀਨਾ ਬੇਗ ਨੂੰ 30 ਲੱਖ ਦੀ ਕਰ ਭੇਟਾ ਦੇ ਇਵਜ਼ ਵਿਚ ਸੂਬਾ ਲਾਹੌਰ ਦੇ ਦਿੱਤਾ[48]। ਇਸ ਕਾਰਨ 1756 ਵਿਚ ਅਬਦਾਲੀ ਨੇ ਹਿੰਦੁਸਤਾਨ ਉੱਪਰ ਚੌਥਾ ਹਮਲਾ ਕੀਤਾ[49]। ਅਦੀਨਾ ਬੇਗ ਦੌੜ ਗਿਆ। ਅਬਦਾਲੀ ਨੇ ਸੂਬਾ ਲਾਹੌਰ ਤੇ ਮੁਲਤਾਨ ਦਾ ਗਵਰਨਰ ਆਪਣੇ ਪੁੱਤਰ ਤੀਮੂਰ ਖਾਂ ਨੂੰ ਬਣਾਇਆ ਅਤੇ ਜਹਾਨ ਖਾਂ ਨੂੰ ਉਸ ਦਾ

ਸਲਾਹਕਾਰ ਨਿਯੁਕਤ ਕੀਤਾ[50]। ਅਦੀਨਾ ਬੇਗ ਫਿਰ ਜਲੰਧਰ ਆ ਗਿਆ ਅਤੇ ਉਸ ਨੇ ਸਿੱਖਾਂ ਨੂੰ ਆਪਣੇ ਨਾਲ ਰਲਾਉਣਾ ਆਰੰਭ ਕਰ ਦਿੱਤਾ। ਜਹਾਨ ਖਾਂ ਨੇ ਅਦੀਨਾ ਬੇਗ ਨੂੰ ਜਲੰਧਰ ਦੀ ਫੌਜਦਾਰੀ 'ਤੇ ਪੱਕਾ ਕਰ ਦਿੱਤਾ। ਪਰ ਉਹ ਗਵਰਨਰ ਦੇ ਸੱਦੇ 'ਤੇ ਲਾਹੌਰ ਨਾ ਗਿਆ। ਉਸ ਵਿਰੁੱਧ ਹਮਲੇ ਕੀਤੇ ਗਏ ਪਰ ਉਹ ਜਲੰਧਰ ਉੱਪਰ ਕਾਬਜ਼ ਰਿਹਾ। ਸਿੱਖਾਂ ਨੇ ਇਸ ਦੌਰਾਨ ਜਲੰਧਰ ਦੁਆਬ ਨੂੰ ਲੁੱਟ ਲਿਆ। ਜਹਾਨ ਖਾਂ ਨੇ ਫਿਰ ਜਲੰਧਰ 'ਤੇ ਹਮਲਾ ਕੀਤਾ। ਹੁਣ ਅਦੀਨਾ ਬੇਗ ਨੇ ਮਰਹੱਟਿਆਂ ਨੂੰ ਬੁਲਾਵਾ ਭੇਜਿਆ[51]। ਰਘੂਨਾਥ ਰਾਉ ਤੇ ਮਲਹਾਰ ਰਾਉ ਹੁਲਕਰ ਨੇ ਪੰਜਾਬ 'ਤੇ ਹਮਲਾ ਕੀਤਾ ਅਤੇ 1758 ਵਿਚ ਲਾਹੌਰ ਵਿਚ ਦਾਖਲ ਹੋ ਗਏ[52]। ਮਰਹੱਟਿਆਂ ਨੇ ਲਾਹੌਰ ਅਦੀਨਾ ਬੇਗ ਨੂੰ ਦੇ ਦਿੱਤਾ। ਉਹ ਮਈ, 1758 ਵਿਚ ਲਾਹੌਰ ਦਾ ਸੂਬੇਦਾਰ ਬਣ ਗਿਆ[53]। ਸਤੰਬਰ, 1758 ਵਿਚ ਉਸ ਦੀ ਮੌਤ ਹੋ ਗਈ[54]।

ਦਸੰਬਰ, 1759 ਵਿਚ ਆਲਮਗੀਰ ਸਾਨੀ ਦੇ ਬਾਅਦ ਸ਼ਾਹ ਆਲਮ ਬਾਦਸ਼ਾਹ ਬਣਿਆ। ਅਦੀਨਾ ਬੇਗ ਦੀ ਮੌਤ ਤੋਂ ਪਿੱਛੋਂ ਮਰਹੱਟਿਆਂ ਨੇ ਪਿਸ਼ਾਵਰ ਤੱਕ ਦਾ ਇਲਾਕਾ ਕਬਜ਼ੇ ਵਿਚ ਕਰ ਲਿਆ। ਅਬਦਾਲੀ ਨੇ ਪੰਜਾਬ ਵਾਪਸ ਲੈਣ ਲਈ ਹਮਲਾ ਕੀਤਾ ਅਤੇ 14 ਜਨਵਰੀ, 1761 ਵਿਚ ਮਰਹੱਟਿਆਂ ਨੂੰ ਪਾਣੀਪਤ ਦੀ ਥਾਂ 'ਤੇ ਵੱਡੀ ਹਾਰ ਦਿੱਤੀ[55]। ਵਾਪਸੀ ਸਮੇਂ ਉਸ ਨੂੰ ਸਿੱਖਾਂ ਨੇ ਬਹੁਤ ਤੰਗ ਕੀਤਾ। ਉਸ ਦਾ ਬਹੁਤ ਸਾਰਾ ਲੁੱਟ ਦਾ ਮਾਲ ਖੋਹ ਲਿਆ। ਜਦੋਂ ਉਹ ਅਟਕ ਪਾਰ ਕਰ ਗਿਆ ਤਾਂ ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਦੱਸਿਆ ਜਾਂਦਾ ਹੈ ਕਿ ਉਨ੍ਹਾਂ ਨੇ ਆਪਣਾ ਸਿੱਕਾ ਜਾਰੀ ਕੀਤਾ[56]।

ਸਿੱਖਾਂ ਨੇ ਸਰਬੱਤ ਖਾਲਸਾ ਦੀ ਮੀਟਿੰਗ ਕਰ ਕੇ ਜੰਡਿਆਲਾ ਦੇ ਮਹੰਤ ਆਕਲ ਦਾਸ ਨਿਰੰਜਣੀਏ ਵਿਰੁੱਧ ਉਸ ਦੀਆਂ ਪੰਥ ਵਿਰੋਧੀ ਸਰਗਰਮੀਆਂ ਕਾਰਨ ਕਾਰਵਾਈ ਕਰਨ ਦਾ ਫੈਸਲਾ ਲਿਆ ਅਤੇ ਉਸ ਉੱਪਰ ਹਮਲਾ ਕਰ ਦਿੱਤਾ। ਉਸ ਨੇ ਅਬਦਾਲੀ ਨੂੰ ਹਮਲੇ ਲਈ ਸੱਦਿਆ। ਸਿੱਖ ਜੰਡਿਆਲੇ ਦਾ ਘੇਰਾ ਛੱਡ ਕੇ ਚਲੇ ਗਏ ਪਰ ਅਬਦਾਲੀ ਨੇ ਉਨ੍ਹਾਂ ਨੂੰ ਕੁੱਪ (ਮਲੇਰਕੋਟਲੇ) ਜਾ ਘੇਰਿਆ। ਉਥੇ ਵੱਡੇ ਘੱਲੂਘਾਰੇ (ਫਰਵਰੀ, 1762) ਵਿਚ ਕੋਈ 30 ਜਾਂ 40 ਹਜ਼ਾਰ ਸਿੱਖ ਮਾਰੇ ਗਏ[57]। ਵਾਪਸੀ ਤੋਂ ਪਹਿਲਾਂ ਅਬਦਾਲੀ ਨੇ ਬਾਬਾ ਆਲਾ ਸਿੰਘ ਤੋਂ ਜੁਰਮਾਨੇ ਵਸੂਲ ਕੀਤੇ ਅਤੇ ਉਸ ਨੂੰ ਆਪਣੇ ਅਧੀਨ ਜ਼ਿਮੀਂਦਾਰ ਮੰਨ ਲਿਆ[58]। ਇਸ ਤੋਂ ਵਾਪਸ ਜਾਂਦਿਆਂ ਅਬਦਾਲੀ ਨੇ ਅੰਮ੍ਰਿਤਸਰ ਦਾ ਸਰੋਵਰ ਪੂਰ ਦਿੱਤਾ ਤੇ ਮੰਦਰ ਢਾਹ ਦਿੱਤਾ[59]।

ਜਦੋਂ ਉਹ ਵਾਪਸ ਚਲੇ ਗਿਆ, ਸਿੱਖਾਂ ਨੇ ਕਸੂਰ ਜਿੱਤ ਲਿਆ ਅਤੇ ਜਲੰਧਰ ਤੇ ਸਰਹਿੰਦ 'ਤੇ ਕਬਜ਼ਾ ਕਰ ਲਿਆ। ਸਰਹਿੰਦ ਜਨਵਰੀ, 1764 ਵਿਚ ਜਿੱਤਿਆ ਗਿਆ[60]। ਉਸ ਤੋਂ ਬਾਅਦ ਸਿੱਖਾਂ ਨੇ ਲਾਹੌਰ ਜਿੱਤਿਆ। ਚੜ੍ਹਤ ਸਿੰਘ ਸ਼ੁਕਰਚੱਕੀਆ ਨੇ ਰੋਹਤਾਸ ਵੀ ਜਿੱਤ ਲਿਆ। ਕਾਜੀ ਨੂਰ ਮੁਹੰਮਦ ਅਨੁਸਾਰ ਉਨ੍ਹਾਂ ਨੇ ਮੁਲਤਾਨ

ਤੇ ਡੇਰੇ ਵੀ ਜਿੱਤ ਲਏ[61]।

ਅਬਦਾਲੀ ਦਾ ਸਤਵਾਂ ਹਮਲਾ ਮਾਰਚ, 1764 ਵਿਚ ਹੋਇਆ, ਪਰ ਅਫਗਾਨਿਸਤਾਨ ਵਿਚ ਗੜਬੜ ਹੋਣ ਕਾਰਨ ਉਸ ਨੂੰ ਵਾਪਸ ਜਾਣਾ ਪਿਆ। ਉਸ ਨੇ ਨਵੰਬਰ, 1764 ਵਿਚ ਅਠਵਾਂ ਹਮਲਾ ਕੀਤਾ। ਇਸ ਹਮਲੇ ਬਾਰੇ **ਜੰਗਨਾਮਾ ਨੂਰ ਮੁਹੰਮਦ** ਵਿਚ ਉਲੇਖ ਮਿਲਦਾ ਹੈ। ਉਸ ਦਾ ਟਾਕਰਾ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਕੀਤਾ। ਅਬਦਾਲੀ ਨੇ ਪਹਿਲੀ ਦਸੰਬਰ, 1764 ਵਿਚ ਅੰਮ੍ਰਿਤਸਰ ਨੂੰ ਫਿਰ ਲੁੱਟਿਆ। ਉਸ ਨੇ ਵਾਪਸੀ ਸਮੇਂ ਬਾਬਾ ਆਲਾ ਸਿੰਘ ਨੂੰ ਸਨਮਾਨਿਤ ਕੀਤਾ। ਸਤਿਲੁਜ ਪਾਰ ਕਰਨ ਤੋਂ ਬਾਅਦ ਅਬਦਾਲੀ ਨੂੰ ਸਿੱਖ ਹਮਲਿਆਂ ਨੇ ਬਹੁਤ ਪਰੇਸ਼ਾਨ ਕਰ ਦਿੱਤਾ। ਇਹ ਵਾਪਸੀ ਅਪ੍ਰੈਲ, 1765 ਵਿਚ ਹੋਈ[62]। ਇਸ ਤੋਂ ਪਿੱਛੋਂ ਸਿੱਖਾਂ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਸੋਭਾ ਸਿੰਘ, ਲਹਿਣਾ ਸਿੰਘ ਤੇ ਗੁਜਰ ਸਿੰਘ ਨੇ ਤਿੰਨ ਭਾਗਾਂ ਵਿਚ ਵੰਡ ਲਿਆ। ਸਿੱਖਾਂ ਨੇ ਆਪਣਾ ਸਿੱਕਾ ਵੀ ਜਾਰੀ ਕੀਤਾ[63]।

1767 ਵਿਚ ਅਬਦਾਲੀ ਦੇ ਆਖਰੀ ਹਮਲੇ ਸਮੇਂ ਸਿੱਖਾਂ ਨੇ ਉਸ ਦਾ ਸਾਹਮਣੇ ਹੋ ਕੇ ਟਾਕਰਾ ਕੀਤਾ। ਜਨਵਰੀ, 1767 ਵਿਚ ਅੰਮ੍ਰਿਤਸਰ ਵਿਚ ਜਹਾਨ ਖਾਂ ਅਧੀਨ ਅਬਦਾਲੀ ਦੀ ਫੌਜ ਨੂੰ ਹਾਰ ਹੋਈ। ਸਿੱਖਾਂ ਨੇ ਉਸ ਨੂੰ ਲੁੱਟਣਾ ਜਾਰੀ ਰੱਖਿਆ ਅਤੇ ਉਸ ਦੀ ਵਾਪਸੀ ਸਮੇਂ ਉਸ ਨੂੰ ਤੰਗ ਵੀ ਕੀਤਾ। ਲਾਹੌਰ ਫਿਰ ਜਿੱਤ ਲਿਆ ਗਿਆ[64]।

1767-73 ਤੱਕ ਸਿੱਖਾਂ ਦਾ ਸਹਾਰਨਪੁਰ ਤੋਂ ਅਟਕ ਤੱਕ ਅਤੇ ਮੁਲਤਾਨ ਤੋਂ ਜੰਮੂੰ ਤੱਕ ਇਲਾਕੇ ਉੱਪਰ ਅਮਲੀ ਤੌਰ 'ਤੇ ਕਬਜ਼ਾ ਹੋ ਗਿਆ ਸੀ। ਉਨ੍ਹਾਂ ਦੀਆਂ ਬਾਰ੍ਹਾਂ ਮਿਸਲਾਂ ਇਹ ਸਨ—

**ਭੰਗੀ ਮਿਸਲ** :- ਇਸ ਮਿਸਲ ਦੇ ਸ. ਹਰੀ ਸਿੰਘ (–1765) ਨੇ ਗਿਲਵਾਲੀ (ਅੰਮ੍ਰਿਤਸਰ) ਵਿਚ ਡੇਰਾ ਪਾਇਆ ਅਤੇ ਚਿਨਓਟ ਤੋਂ ਝੰਗ ਤੱਕ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਜੰਮੂੰ ਦੇ ਰਾਜਾ ਰਣਜੀਤ ਦੇਉ ਨੂੰ ਵੀ ਕਰ ਦਾਤਾ ਬਣਾ ਲਿਆ ਗਿਆ। ਉਸ ਨੇ ਦੋ ਵਾਰ ਮੁਲਤਾਨ ਉੱਤੇ ਹਮਲਾ ਕੀਤਾ ਅਤੇ ਡੇਰਿਆਂ ਤੋਂ ਨਜ਼ਰਾਨੇ ਲਏ[65]। ਉਸ ਦੇ ਉੱਤਰ-ਅਧਿਕਾਰੀ ਝੰਡਾ ਸਿੰਘ ਨੇ ਮੁਲਤਾਨ ਜਿੱਤ ਲਿਆ। 1770 ਈ. ਵਿਚ ਕਸੂਰ ਉੱਤੇ ਕਬਜ਼ਾ ਕਰ ਲਿਆ ਗਿਆ। 1773 ਤੱਕ ਭੰਗੀ ਮਿਸਲ ਦਾ ਰਾਜ ਲਾਹੌਰ ਅੰਮ੍ਰਿਤਸਰ ਤੋਂ ਮੁਲਤਾਨ ਅਤੇ ਡੇਰਾਜਾਤ ਤੋਂ ਜੰਮੂੰ ਤੱਕ ਸੀ[66]। ਗੰਡਾ ਸਿੰਘ ਤੋਂ ਬਾਅਦ ਇਸ ਮਿਸਲ ਦਾ ਪਤਨ ਹੋ ਗਿਆ ਅਤੇ ਹੌਲੀ ਹੌਲੀ ਇਸ ਨੂੰ ਸੁਕਰਚੱਕੀਆ ਮਿਸਲ ਨੇ ਖਤਮ ਕਰ ਦਿੱਤਾ।

**ਆਹਲੂਵਾਲੀਆ** :- ਇਸ ਦਾ ਮੋਢੀ ਜੱਸਾ ਸਿੰਘ ਕਲਾਲ (1718-83) ਸੀ। ਇਹ ਪੰਥ ਦਾ ਮੁੱਖ ਨੇਤਾ ਵੀ ਸੀ। ਇਸ ਨੇ ਦੁਆਬਾ ਬਾਰੀ ਤੇ ਬਿਸਤ ਜਲੰਧਰ ਦੇ ਕਾਫੀ ਇਲਾਕਿਆਂ 'ਤੇ ਕਬਜ਼ਾ ਕੀਤਾ[67]। ਉਸ ਦੇ ਵਾਰਿਸ ਫਤਹਿ ਸਿੰਘ ਆਹਲੂਵਾਲੀਆ

ਨੇ ਮਹਾਰਾਜਾ ਰਣਜੀਤ ਸਿੰਘ ਦੀ ਅਧੀਨਤਾ ਪ੍ਰਵਾਨ ਕਰ ਲਈ[68]।

**ਫੈਜਲਪੁਰੀਆ/ਸਿੰਘ ਪੁਰੀਆ** :- ਇਸ ਦਾ ਮੋਢੀ ਕਪੂਰ ਸਿੰਘ (1697-1753) ਸੀ। ਇਹ ਪੰਥ ਦਾ ਮੁੱਖ ਨੇਤਾ ਵੀ ਸੀ। ਉਸ ਨੇ ਫੈਜਲਪੁਰ ਵਿਚ ਡੇਰਾ ਪਾ ਕੇ ਆਪਣੀਆਂ ਕਾਰਵਾਈਆਂ ਆਰੰਭ ਕੀਤੀਆਂ। ਪਹਿਲਾਂ ਉਸ ਨੇ ਸਤਿਲੁਜ ਦੇ ਦੋਹਾਂ ਪਾਸਿਆਂ ਉੱਤੇ ਪਰਗਨਾ ਪੱਟੀ ਤੇ ਫਤਹਿਪੁਰ ਵਿਚ ਕੁਝ ਇਲਾਕੇ ਜਿੱਤੇ[69]। ਉਸ ਦੇ ਪੁੱਤਰ ਖੁਸ਼ਹਾਲ ਸਿੰਘ ਨੇ ਬਰਹਾਮਪੁਰ, ਨੂਰਪੁਰ ਆਦਿ ਉੱਤੇ ਕਬਜ਼ਾ ਕੀਤਾ। ਸਿੱਖਾਂ ਦੀ ਸਰਹਿੰਦ ਜਿੱਤ ਤੋਂ ਬਾਅਦ ਇਸ ਨੂੰ ਭਰਤਗੜ੍ਹ, ਭਰੇਲੀ, ਚੂਨੇ, ਮੱਛਲੀ, ਆਦਿ ਇਲਾਕੇ ਮਿਲੇ[70]। ਇਸ ਦੇ ਪੁੱਤਰ ਬੁੱਧ ਸਿੰਘ ਨੇ ਤਰਨਤਾਰਨ ਸਰੋਵਰ ਦੀ ਮੁਰੰਮਤ ਕਰਵਾਈ[71]। ਫਿਰ ਰਣਜੀਤ ਸਿੰਘ ਨੇ ਇਹ ਮਿਸਲ ਖਤਮ ਕਰ ਦਿੱਤੀ।

**ਰਾਮਗੜ੍ਹੀਆ** :- ਇਸ ਮਿਸਲ ਦਾ ਮੋਢੀ ਜੱਸਾ ਸਿੰਘ ਠੋਕਾ (1723-1803) ਸੀ। ਪਹਿਲਾਂ ਇਹ ਅਦੀਨਾ ਬੇਗ ਪਾਸ ਨੌਕਰ ਰਿਹਾ[72]। ਫਿਰ, ਇਸ ਨੇ ਜਹਾਨ ਖਾਂ ਤੇ ਜੈਨ ਖਾਂ ਦੀ ਹਾਰ ਵਿਚ ਸਿੱਖਾਂ ਦੀ ਮਦਦ ਕੀਤੀ। ਇਸ ਨੇ ਬਟਾਲਾ, ਕਲਾਨੌਰ ਵੀ ਜਿੱਤ ਲਏ। ਇਸ ਦਾ ਇਲਾਕਿਆਂ ਦੀ ਹੱਦ ਬਾਰੇ ਝਗੜਾ ਜੱਸਾ ਸਿੰਘ ਆਹਲੂਵਾਲੀਆ ਨਾਲ ਚੱਲਦਾ ਰਿਹਾ। ਜੈ ਸਿੰਘ ਕਨ੍ਹਈਆ ਤੇ ਜੱਸਾ ਸਿੰਘ ਆਹਲੂਵਾਲੀਆ ਨਾਲ ਝਗੜੇ ਦੇ ਦੌਰਾਨ ਇਸ ਪਾਸੋਂ ਬਟਾਲਾ, ਕਲਾਨੌਰ ਖੁਸ ਗਏ[73]। ਫਿਰ ਇਸ ਨੇ ਗੰਗਾ, ਜਮਨਾ ਦੁਆਬ ਵਿਚ ਸਿੱਖ ਹਮਲਿਆਂ ਦੌਰਾਨ ਕੰਮ ਕੀਤਾ[74]। ਕਨ੍ਹਈਆ ਸੁਕਰਚੱਕੀਆ ਦੇ ਆਪਸੀ ਵਿਗਾੜ ਸਮੇਂ 1784 ਵਿਚ ਗੁਰਬਖਸ਼ ਸਿੰਘ ਕਨ੍ਹਈਏ ਦੀ ਮੌਤ ਤੋਂ ਬਾਅਦ ਇਸ ਨੇ ਆਪਣੇ ਇਲਾਕੇ ਮੁੜ ਜਿੱਤ ਲਏ[75]। ਭਸੀਣ ਦੀ ਲੜਾਈ ਵਿਚ ਰਣਜੀਤ ਸਿੰਘ ਵਿਰੁੱਧ ਰਾਮਗੜ੍ਹੀਏ ਵੀ ਸਨ। ਰਣਜੀਤ ਸਿੰਘ ਨੇ ਇਨ੍ਹਾਂ ਉੱਪਰ ਹਮਲਾ ਕਰਕੇ ਇਨ੍ਹਾਂ ਦਾ ਇਲਾਕਾ ਖੋਹ ਕੇ ਸਦਾ ਕੌਰ ਕਨ੍ਹਈਆ ਨੂੰ ਦੇ ਦਿੱਤਾ। 1803 ਵਿਚ ਜੱਸਾ ਸਿੰਘ ਸਵਰਗਵਾਸ ਹੋ ਗਿਆ। ਉਸ ਦੇ ਪੁੱਤਰ ਜੋਧ ਸਿੰਘ ਨੇ ਰਣਜੀਤ ਸਿੰਘ ਦੀ ਨੌਕਰੀ ਕਰ ਲਈ[76]।

ਕਨ੍ਹਈਆ ਮਿਸਲ :- ਕਨ੍ਹਈਆ ਮਿਸਲ ਦਾ ਨੇਤਾ ਜੈ ਸਿੰਘ (1712-93) ਸੀ। ਇਸ ਨੇ ਪਠਾਨਕੋਟ, ਅਦੀਨਾ ਨਗਰ, ਇਲਾਕਿਆਂ 'ਤੇ ਕਬਜ਼ਾ ਕਰ ਲਿਆ ਅਤੇ ਨੂਰਪੁਰ, ਦਾਤਾਰਪੁਰ ਦੇ ਰਾਜਿਆਂ ਤੋਂ ਨਜ਼ਰਾਨੇ ਵਸੂਲ ਕੀਤੇ[77]। ਇਸ ਨੇ ਚੜ੍ਹਤ ਸਿੰਘ ਸ਼ੁਕਰਚੱਕੀਏ ਦੀ ਮਦਦ ਨਾਲ ਗੰਡਾ ਸਿੰਘ ਭੰਗੀ ਨਾਲ ਜੰਮੂੰ ਵਿਚ ਟੱਕਰ ਲਈ ਅਤੇ ਉਸ ਨੂੰ ਮਾਰ ਦਿੱਤਾ, ਫਿਰ ਉਸ ਨੇ ਜੱਸਾ ਸਿੰਘ ਰਾਮਗੜ੍ਹੀਆ ਨੂੰ ਉਸ ਦੇ ਇਲਾਕਿਆਂ ਵਿਚੋਂ ਬਾਹਰ ਕੱਢ ਦਿੱਤਾ[78]। ਮਹਾਂ ਸਿੰਘ ਸੁਕਰਚੱਕੀਆ ਨੇ ਰਾਜਾ ਸੰਸਾਰ ਕਾਂਗੜਾ ਦੀ ਇਮਦਾਦ ਕਰਦਿਆਂ ਜੈ ਸਿੰਘ ਨੂੰ ਹਰਾਇਆ। ਉਸ ਦਾ ਪੁੱਤਰ ਗੁਰਬਖਸ਼ ਸਿੰਘ ਅੱਚਲ ਬਟਾਲੇ ਦੀ ਲੜਾਈ ਵਿਚ ਮਾਰਿਆ ਗਿਆ[79]। ਗੁਰਬਖਸ਼ ਸਿੰਘ ਦੀ ਵਿਧਵਾ ਸਦਾ ਕੌਰ ਨੇ ਸੁਕਰਚੱਕੀਏ ਸਰਦਾਰ ਨਾਲ ਰਿਸ਼ਤੇਦਾਰੀ ਬਣਾ ਲਈ[80]। ਫਿਰ

ਇਸ ਮਿਸਲ ਦਾ ਪਤਨ ਹੋ ਗਿਆ।

**ਸੁਕਰਚੱਕੀਆ ਮਿਸਲ** :– ਸੁਕਰਚੱਕੀਆ ਮਿਸਲ ਦਾ ਮੋਢੀ ਚੜ੍ਹਤ ਸਿੰਘ (1729–74) ਸੀ। ਇਸ ਦਾ ਕਬਜ਼ਾ ਚਾਰ ਮਹਲ (ਸਿਆਲਕੋਟ, ਪਸਰੂਰ, ਗੁਜਰਾਤ ਤੇ ਔਰੰਗਾਬਾਦ) ਉੱਪਰ ਸੀ। ਹੌਲੀ ਹੌਲੀ ਉਸ ਦੇ ਇਲਾਕੇ ਚੱਕ ਤੇ ਸਿੰਧ ਸਾਗਰ ਦੁਆਬ ਤੱਕ ਫੈਲ ਗਏ[81]। 1774 ਵਿਚ ਇਸ ਦਾ ਪੁੱਤਰ ਮਹਾਂ ਸਿੰਘ (1764–1790) ਮਿਸਲ ਦਾ ਸਰਦਾਰ ਬਣਿਆ, ਇਸ ਨੇ ਚੱਠਾ ਸਰਦਾਰਾਂ ਨੂੰ 1789 ਵਿਚ ਜਿੱਤ ਲਿਆ। 1777 ਵਿਚ ਇਸ ਨੇ ਭੰਗੀ ਮਿਸਲ ਤੋਂ ਸਿਆਲਕੋਟ ਖੋਹ ਲਿਆ। ਇਸ ਨੇ ਦੋ ਵਾਰ 1784 ਤੇ 1786 ਵਿਚ ਜੰਮੂੰ ਦੀ ਲੁੱਟ ਕੀਤੀ। ਇਸ ਦੀ ਮੌਤ ਅਪ੍ਰੈਲ, 1790 ਵਿਚ ਹੋਈ[82]। ਇਸ ਦਾ ਪੁੱਤਰ ਰਣਜੀਤ ਸਿੰਘ (1780–1839) ਮਿਸਲ ਦਾ ਸਰਦਾਰ ਬਣਿਆ ਜਿਸ ਨੇ ਹੌਲੀ ਹੌਲੀ ਸਾਰੇ ਪੰਜਾਬ ਵਿਚ ਆਪਣਾ ਰਾਜ ਕਾਇਮ ਕੀਤਾ।

**ਨਕੱਈ ਮਿਸਲ** :– ਇਸ ਮਿਸਲ ਦੇ ਮੋਢੀ ਸ. ਹੀਰਾ ਸਿੰਘ ਨਕੱਈ (1706–67) ਸਨ। ਇਸ ਨੇ ਚੂੜੀਆਂ, ਦੀਪਾਲਪੁਰ, ਆਦਿ ਇਲਾਕਿਆਂ 'ਤੇ ਕਬਜ਼ਾ ਕੀਤਾ। ਇਸ ਮਿਸਲ ਦਾ ਖੇਤਰ ਮੁਲਤਾਨ ਤੇ ਲਾਹੌਰ ਦੇ ਵਿਚਕਾਰ ਬਾਰੀ ਤੇ ਰਚਨਾ ਦੁਆਬ ਵਿਚ ਸੀ। ਰਣ ਸਿੰਘ ਦੇ ਅਧੀਨ ਇਹ ਮਿਸਲ ਪੂਰੀ ਤਾਕਤ ਵਿਚ ਸੀ। ਅਖੀਰ 1810 ਵਿਚ ਰਣਜੀਤ ਸਿੰਘ ਨੇ ਇਸ ਮਿਸਲ ਦੇ ਇਲਾਕੇ ਜਿੱਤ ਲਏ[83]।

**ਡੱਲੇਵਾਲੀਆ ਮਿਸਲ** :– ਇਸ ਦਾ ਮੁੱਖ ਨੇਤਾ ਤਾਰਾ ਸਿੰਘ ਗੈਬਾ (1710–1807) ਸੀ। ਇਸ ਦੇ ਇਲਾਕੇ ਹੇਠਾੜ ਸਤਿਲੁਜ ਤੇ ਜਲੰਧਰ ਦੁਆਬ ਵਿਚ ਸਨ। ਇਸ ਦੀ ਮੌਤ ਤੋਂ ਬਾਅਦ ਇਸ ਦੇ ਇਲਾਕੇ ਰਣਜੀਤ ਸਿੰਘ ਨੇ ਆਪਣੇ ਰਾਜ ਵਿਚ ਮਿਲਾ ਲਏ[84]।

**ਕਰੋੜ ਸਿੰਘੀਆ** :– ਇਸ ਮਿਸਲ ਦਾ ਖੇਤਰ ਜਲੰਧਰ ਦੁਆਬ ਤੇ ਹੇਠਾੜ ਸਤਿਲੁਜ ਵਿਚ ਸੀ। 1748 ਵਿਚ ਕਰੋੜਾ ਸਿੰਘ ਨੇ ਇਹ ਮਿਸਲ ਬਣਾ ਲਈ। ਇਸ ਪਾਸ ਕਲਸੀਆ, ਛਛਰੌਲੀ, ਛਲੌਂਦੀ, ਆਦਿ ਤੋਂ ਇਲਾਵਾ ਹਰਿਆਣਾ, ਸ਼ਾਮ ਚੌਰਾਸੀ, ਹੁਸ਼ਿਆਪੁਰ, ਤਲਵਨ, ਆਦਿ ਵੀ ਸਨ[85]। ਇਸ ਤੋਂ ਬਾਅਦ ਬਘੇਲ ਸਿੰਘ 1761 ਤੋਂ 1809 ਤੱਕ ਇਸ ਮਿਸਲ ਦਾ ਨੇਤਾ ਰਿਹਾ। ਇਸ ਨੇ ਦਿੱਲੀ ਉੱਤੇ ਕਈ ਹਮਲੇ ਕੀਤੇ[86]। 1809 ਦੀ ਸੰਧੀ ਅਨੁਸਾਰ ਇਸ ਮਿਸਲ ਦੇ ਸਤਿਲੁਜ ਉਤਾੜ ਦੇ ਇਲਾਕੇ ਰਣਜੀਤ ਸਿੰਘ ਪਾਸ ਅਤੇ ਬਾਕੀ ਅੰਗਰੇਜ਼ਾਂ ਦੀ ਰਾਖੀ ਅਧੀਨ ਆ ਗਏ।

## ਸ਼ਹੀਦੀ ਮਿਸਲ

### ਬੰਸਾਵਲੀ




ਇਸ ਮਿਸਲ ਦੇ ਬਾਨੀ ਬਾਬਾ ਦੀਪ ਸਿੰਘ ਸਨ ਜਿਨ੍ਹਾਂ ਨੇ 1748 ਵਿਚ ਇਸ ਮਿਸਲ ਦੀ ਨੀਂਹ ਧਰੀ। ਇਹ ਅੰਮ੍ਰਿਤਸਰ ਦੀ ਰੱਖਿਆ ਕਰਦੇ ਹੋਏ ਜਹਾਨ ਖਾਂ ਦੀ ਫੌਜ ਨਾਲ ਲੜਦੇ 1757 ਵਿਚ ਸ਼ਹੀਦੀ ਪਾ ਗਏ[87]। ਉਨ੍ਹਾਂ ਤੋਂ ਬਾਅਦ ਸਦਾ ਸਿੰਘ ਮਿਸਲ ਦਾ ਮੁਖੀ ਬਣਿਆ ਜੋ 1762 ਵਿਚ ਸ਼ਹੀਦ ਹੋ ਗਿਆ। ਇਸ ਤੋਂ ਬਾਅਦ ਕਰਮ ਸਿੰਘ ਸ਼ਹੀਦ ਨੇ ਵੱਡੇ ਘੱਲੂਘਾਰੇ ਵਿਚ ਬਹਾਦਰੀ ਵਿਖਾਈ। ਸਰਹਿੰਦ ਦੀ ਜਿੱਤ (1764) ਤੋਂ ਬਾਅਦ ਇਸ ਮਿਸਲ ਨੇ ਸ਼ਹਿਜ਼ਾਦਪੁਰ, ਮਾਜਰਾ, ਤਰਾਵੜੀ, ਦਮਦਮਾ ਸਾਹਿਬ, ਆਦਿ 'ਤੇ ਕਬਜ਼ਾ ਕਰ ਲਿਆ[88]। ਇਨ੍ਹਾਂ ਨੇ ਗੰਗਾ ਜਮਨਾ ਦੁਆਬ ਵਿਚ ਵੀ ਮਾਰਾਂ ਮਾਰੀਆਂ। ਕਰਮ ਸਿੰਘ ਤੋਂ ਬਾਅਦ ਗੁਲਾਬ ਸਿੰਘ ਨੇ ਮਿਸਲ ਦੀ ਨੇਤਾਗਿਰੀ ਸੰਭਾਲੀ। ਉਸ ਨੇ 1804 ਵਿਚ ਅੰਗਰੇਜ਼ਾਂ ਪਾਸ ਰੱਖਿਆ ਲਈ ਦਰਖਾਸਤ ਦਿੱਤੀ। 1809 ਵਿਚ ਇਸ ਦੇ ਇਲਾਕੇ ਅੰਗਰੇਜ਼ੀ ਰੱਖਿਆ ਅਧੀਨ ਆ ਗਏ। 1844 ਵਿਚ ਗੁਲਾਬ ਸਿੰਘ ਤੋਂ ਬਾਅਦ ਸ਼ਿਵ ਕਿਰਪਾਲ ਸਿੰਘ ਜਾਗੀਰ ਦਾ ਮਾਲਕ ਬਣਿਆ[89]। ਇਸ ਨੇ ਅੰਗਰੇਜ਼ੀ ਸਿੱਖ ਲੜਾਈਆਂ ਤੇ 1857 ਦੇ ਗਦਰ ਵਿਚ ਅੰਗਰੇਜ਼ਾਂ ਦੀ ਇਮਦਾਦ ਕੀਤੀ। 1871 ਵਿਚ ਉਸ ਦਾ ਪੁੱਤਰ ਜੀਵਨ ਸਿੰਘ ਜਾਗੀਰਦਾਰ ਬਣਿਆ। ਇਸ ਨੂੰ 1890 ਵਿਚ ਅੰਗਰੇਜ਼ੀ ਸਰਕਾਰ ਵਲੋਂ ਸਿਤਾਰਾ-ਇ-ਹਿੰਦ ਦਾ ਖਿਤਾਬ ਮਿਲਿਆ[90]। ਇਹ ਘਰਾਣਾ ਸ਼ਹਿਜ਼ਾਦਪੁਰੀਏ ਅਖਵਾਉਂਦਾ ਹੈ।

**ਨਿਸ਼ਾਨਵਾਲੀਆ ਮਿਸਲ** :- ਮਿਸਲ ਦੇ ਬਾਨੀ ਦਸੌਂਧਾ ਸਿੰਘ ਗਿੱਲ (ਪਿੰਡ ਮਨਸੂਰ) ਫਿਰੋਜ਼ਪੁਰ ਸੀ। ਸਰਹਿੰਦ ਦੀ ਜਿੱਤ ਤੋਂ ਬਾਅਦ ਇਸ ਮਿਸਲ ਨੇ ਅੰਬਾਲਾ, ਸ਼ਾਹਾਬਾਦ,

ਸਰਾਇ ਲਸ਼ਕਰੀ ਖਾਂ, ਸਾਹਨੇਵਾਲ, ਦੁਰਾਹਾ, ਜੀਰਾ, ਆਦਿ 'ਤੇ ਕਬਜ਼ਾ ਕਰ ਲਿਆ। ਇਸ ਦਾ ਡੇਰਾ ਅੰਬਾਲਾ ਵਿਚ ਸੀ। 1765-66 ਵਿਚ ਇਸ ਦੀ ਮੌਤ ਤੋਂ ਬਾਅਦ ਸੰਗਤ ਸਿੰਘ ਮਿਸਲਦਾਰ ਬਣਿਆ[91]। ਬਾਅਦ ਵਿਚ ਗੁਰਬਖਸ਼ ਸਿੰਘ ਅੰਬਾਲੇ ਦਾ ਹਾਕਮ ਬਣ ਗਿਆ। ਉਸ ਤੋਂ ਪਿੱਛੋਂ ਇਥੇ ਦਇਆ ਕੌਰ ਰਾਜ ਕਰਦੀ ਰਹੀ। 1808 ਵਿਚ ਰਣਜੀਤ ਸਿੰਘ ਨੇ ਦਇਆ ਕੌਰ ਤੋਂ ਅੰਬਾਲਾ ਜਿੱਤ ਲਿਆ। ਪਰ 1809 ਦੀ ਸੰਧੀ ਤੋਂ ਬਾਅਦ ਇਹ ਫਿਰ ਇਸ ਨੂੰ ਮਿਲ ਗਿਆ। 1830 ਵਿਚ ਦਇਆ ਕੌਰ ਤੋਂ ਪਿੱਛੋਂ ਇਥੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ[92]।

**ਫੂਲਕੀਆ ਮਿਸਲ** :- ਪਟਿਆਲਾ, ਨਾਭਾ, ਜੀਂਦ ਤੇ ਕੈਥਲ ਦੇ ਰਾਜੇ ਇਸ ਮਿਸਲ ਨਾਲ ਸੰਬੰਧਿਤ ਸਨ। ਇਸ ਦਾ ਨੇਤਾ ਬਾਬਾ ਆਲਾ ਸਿੰਘ (1714-1765) ਸੀ। ਇਸ ਨੇ ਪਟਿਆਲਾ ਦੀ ਨੀਂਹ ਰੱਖੀ। ਇਸ ਦੇ ਮੁਗਲ ਸਰਕਾਰ, ਅਬਦਾਲੀ, ਦਲ ਖਾਲਸਾ ਸਾਰਿਆਂ ਨਾਲ ਚੰਗੇ ਸੰਬੰਧ ਰਹੇ। ਮੌਕੇ ਅਨੁਸਾਰ ਇਸ ਨੇ ਹਰੇਕ ਤੋਂ ਲਾਭ ਉਠਾਇਆ। 1762 ਈ. ਦੇ ਘੱਲੂਘਾਰੇ ਵਿਚ ਇਹ ਦਲ ਖਾਲਸਾ ਨਾਲ ਨਹੀਂ ਰਲਿਆ। 1761 ਵਿਚ ਇਸ ਨੇ ਅਬਦਾਲੀ ਤੋਂ ਰਾਜਾ ਹੋਣ ਦਾ ਖਿਤਾਬ ਲਿਆ। 1764 ਵਿਚ ਸਰਹਿੰਦ ਜਿੱਤਣ ਵਿਚ ਇਹ ਦਲ ਖਾਲਸਾ ਨਾਲ ਮਿਲ ਗਿਆ[93]। 1765 ਵਿਚ ਇਸ ਦਾ ਪੋਤਰਾ ਅਮਰ ਸਿੰਘ (1765-81) ਰਾਜਾ ਬਣਿਆ। ਇਸ ਨੂੰ ਅਬਦਾਲੀ ਵਲੋਂ 1767 ਵਿਚ ਰਾਜਾ-ਇ-ਰਾਜਗਾਨ ਦਾ ਖਿਤਾਬ ਮਿਲਿਆ[94]। 1779 ਵਿਚ ਇਸ ਨੇ ਭੱਟੀ ਸਰਦਾਰ ਆਪਣੇ ਅਧੀਨ ਕੀਤੇ। 1781 ਵਿਚ ਇਸ ਦੀ ਮੌਤ ਹੋ ਗਈ[95]। ਬਾਅਦ ਵਿਚ ਸਾਹਿਬ ਸਿੰਘ 1813 ਤੱਕ ਰਾਜਾ ਰਿਹਾ। ਇਸ ਦੀ ਭੈਣ ਸਾਹਿਬ ਕੌਰ ਨੇ 1795 ਵਿਚ ਮਰਹੱਟਿਆਂ ਨੂੰ ਹਾਰ ਦਿੱਤੀ[96]। 1809 ਦੀ ਸੰਧੀ ਤੋਂ ਬਾਅਦ ਇਹ ਰਿਆਸਤ ਅੰਗਰੇਜ਼ੀ ਰੱਖਿਆ ਅਧੀਨ ਆ ਗਈ[97]। ਸਾਹਿਬ ਸਿੰਘ ਤੋਂ ਬਾਅਦ ਕਰਮ ਸਿੰਘ (1813-1845), ਨਰਿੰਦਰ ਸਿੰਘ (1845-1862), ਮਹਿੰਦਰ ਸਿੰਘ (1862-76), ਰਜਿੰਦਰ ਸਿੰਘ (1876-1900), ਭੁਪਿੰਦਰ ਸਿੰਘ (1900-38), ਯਾਦਵਿੰਦਰ ਸਿੰਘ (1938-1948) ਰਾਜੇ ਰਹੇ। 1948 ਵਿਚ ਪੰਜਾਬ ਦੀਆਂ ਰਿਆਸਤਾਂ ਦਾ ਸੰਗ੍ਰਹਿ ਪੈਪਸੂ ਬਣ ਗਿਆ।

**ਨਾਭਾ ਰਿਆਸਤ** :- ਨਾਭਾ ਰਿਆਸਤ ਦਾ ਮੋਢੀ ਗੁਰਦਿੱਤਾ ਤਲੋਕਾ ਚੌਧਰੀ ਦਾ ਪੁੱਤਰ ਸੀ। ਤਲੋਕੇ ਦੀ ਮੌਤ (1687) ਤੋਂ ਬਾਅਦ ਗੁਰਦਿੱਤਾ ਚੌਧਰੀ ਬਣਿਆ। 1754 ਵਿਚ ਗੁਰਦਿੱਤੇ ਦੀ ਮੌਤ ਤੋਂ ਬਾਅਦ ਹਮੀਰ ਸਿੰਘ ਗੱਦੀ 'ਤੇ ਬੈਠਾ। 1755 ਵਿਚ ਹਮੀਰ ਸਿੰਘ ਨੇ ਨਾਭਾ ਵਸਾਇਆ। ਸਰਹਿੰਦ ਦੀ ਜਿੱਤ ਤੋਂ ਬਾਅਦ ਇਸ ਨੇ ਅਮਲੋਹ, ਆਦਿ 'ਤੇ ਕਬਜ਼ਾ ਕੀਤਾ[98]। 1783 ਵਿਚ ਉਸ ਦਾ ਪੁੱਤਰ ਜਸਵੰਤ ਸਿੰਘ ਰਾਜਾ ਬਣਿਆ। 1809 ਵਿਚ ਸੰਧੀ ਤੋਂ ਬਾਅਦ ਇਹ ਰਿਆਸਤ ਅੰਗਰੇਜ਼ੀ ਸ਼ਰਨ ਵਿਚ ਆ ਗਈ[99]। ਜਸਵੰਤ ਸਿੰਘ (ਮੌਤ 1840) ਤੋਂ ਬਾਅਦ ਦੇਵਿੰਦਰ ਸਿੰਘ (1840-47), ਭਰਪੂਰ ਸਿੰਘ

(1847-63), ਭਗਵਾਨ ਸਿੰਘ (1863-71), ਹੀਰਾਂ ਸਿੰਘ (1871-1911), ਰਿਪਦੁਮਨ ਸਿੰਘ (1911-23) ਤੇ ਪ੍ਰਤਾਪ ਸਿੰਘ (1923-48) ਰਾਜੇ ਰਹੇ। 1948 ਵਿਚ ਇਹ ਰਿਆਸਤ ਪੈਪਸੂ ਵਿਚ ਮਿਲਾ ਲਈ ਗਈ।

**ਜੀਂਦ ਰਿਆਸਤ** :- ਰਿਆਸਤ ਜੀਂਦ ਦਾ ਮੋਢੀ ਚੌਧਰੀ ਤਲੋਕੇ ਦਾ ਪੁੱਤਰ ਸੁਖਚੈਨ ਸੀ ਜਿਸ ਨੇ ਪਿਤਾ ਦੀ ਮੌਤ (1687) ਵਿਚ ਆਪਣੇ ਭਰਾ ਗੁਰਦਿੱਤੇ ਨਾਲ ਜ਼ਮੀਨ ਵੰਡ ਲਈ। ਇਸ ਤੋਂ ਬਾਅਦ ਗਜਪਤ ਸਿੰਘ (1738-1786) ਮੁੱਖ ਸਰਦਾਰ ਬਣਿਆ। ਇਸ ਨੇ ਸ਼ਾਹ ਆਲਮ ਤੋਂ 1770 ਵਿਚ ਰਾਜੇ ਦਾ ਖਿਤਾਬ ਲਿਆ[100]। ਸਰਹਿੰਦ ਦੀ ਜਿੱਤ ਤੋਂ ਬਾਅਦ ਇਸ ਨੇ ਜੀਂਦ ਤੇ ਸਫੈਦੋਂ 'ਤੇ ਕਬਜ਼ਾ ਕੀਤਾ। 1774 ਵਿਚ ਇਸ ਦੀ ਧੀ ਰਾਜ ਕੌਰ ਸੁਕਰਚੱਕੀਆ ਸਰਦਾਰ ਮਹਾਂ ਸਿੰਘ ਨਾਲ ਵਿਆਹੀ ਗਈ[101]। ਉਸ ਦਾ ਪੁੱਤਰ ਭਾਗ ਸਿੰਘ (1786-1819) ਰਾਜਾ ਬਣਿਆ। 1909 ਵਿਚ ਇਸ ਨੇ ਆਪਣੀ ਰਿਆਸਤ ਅੰਗਰੇਜ਼ਾਂ ਦੀ ਸ਼ਰਨ ਵਿਚ ਕਰ ਦਿੱਤੀ[102]। ਇਸ ਤੋਂ ਬਾਅਦ ਫਤਹਿ ਸਿੰਘ (1819-22), ਸੰਗਤ ਸਿੰਘ (1822-1834), ਸਰੂਪ ਸਿੰਘ (1834-1864), ਰਘਬੀਰ ਸਿੰਘ (1864-1887), ਰਣਬੀਰ ਸਿੰਘ (1887-1948) ਤੇ ਰਾਜਬੀਰ ਸਿੰਘ (1948) ਰਾਜੇ ਸਨ। 1948 ਵਿਚ ਇਹ ਰਿਆਸਤ ਪੈਪਸੂ ਵਿਚ ਮਿਲ ਗਈ।

ਉੱਤਰ ਮੁਗਲ ਕਾਲ ਵਿਚ ਸੂਬਾ ਲਾਹੌਰ ਜਲੰਧਰ ਦੁਆਬ, ਬਾਰੀ ਦੁਆਬ, ਰਚਨਾ, ਚਜ, ਸਿੰਧ ਸਾਗਰ ਤੇ ਕਾਂਗੜਾ ਸਰਕਾਰਾਂ ਵਿਚ ਵੰਡਿਆ ਹੋਇਆ ਸੀ। ਸੂਬਾ ਮੁਲਤਾਨ ਦੀਆਂ ਮੁਲਤਾਨ, ਦੀਪਾਲਪੁਰ, ਭੱਖਰ ਤੇ ਸਵਿਸਤਾਨ ਚਾਰ ਸਰਕਾਰਾਂ ਸਨ[103]। ਇਨ੍ਹਾਂ ਦੋ ਸੂਬਿਆਂ ਦੇ ਹਾਕਮ ਸੂਬੇਦਾਰ ਸਨ। ਸੂਬੇਦਾਰ ਦਾ ਕੰਮ ਸ਼ਾਂਤੀ ਰੱਖਣਾ, ਮਾਲੀਆ ਇਕੱਤਰ ਕਰਨਾ ਅਤੇ ਸ਼ਾਹੀ ਹੁਕਮ ਮੰਨਣਾ ਸੀ। ਲਾਹੌਰ ਦੇ ਸੂਬੇਦਾਰ ਮੀਰ ਮਨੂੰ ਨੇ ਕੌੜਾ ਮੱਲ ਨੂੰ ਮੁਲਤਾਨ ਦਾ ਨਾਜ਼ਿਮ ਨਿਯੁਕਤ ਕੀਤਾ[104]। ਇਉਂ, ਮੁਲਤਾਨ ਲਾਹੌਰ ਦੇ ਅਧੀਨ ਵੀ ਰਿਹਾ।

ਨਾਦਰ ਸ਼ਾਹ ਦੇ ਹਮਲੇ ਪਿੱਛੋਂ ਜਦੋਂ ਵੀ ਅਫਗਾਨਾਂ ਦਾ ਪੰਜਾਬ ਦੇ ਕੁਝ ਹਿੱਸਿਆਂ ਉੱਤੇ ਕਬਜ਼ਾ ਹੁੰਦਾ ਰਿਹਾ, ਉਹ ਆਪਣੇ ਸੂਬੇਦਾਰ ਨਿਯੁਕਤ ਕਰਦੇ ਰਹੇ[105]। ਪਿਸ਼ਾਵਰ, ਕਸ਼ਮੀਰ, ਲਾਹੌਰ, ਮੁਲਤਾਨ, ਸਰਹਿੰਦ ਵਿਚ ਅਫਗਾਨਾਂ ਵਲੋਂ ਨਾਮਜ਼ਦ ਸੂਬੇਦਾਰ ਕੰਮ ਕਰਦੇ ਰਹੇ।

ਸਿੱਖ ਮਿਸਲਾਂ ਤੋਂ ਪਹਿਲਾਂ ਸਿੱਖ ਦਲ ਖਾਲਸਾ ਦੇ ਰੂਪ ਵਿਚ ਸੰਬੰਧਿਤ ਸਨ। ਉਹ ਸਿਆਸੀ ਤੇ ਹੋਰ ਮਸਲਿਆਂ ਬਾਰੇ ਫੈਸਲੇ ਕਰਨ ਲਈ ਸਰਬੱਤ ਖਾਲਸਾ ਦੀ ਮੀਟਿੰਗ ਬੁਲਾਉਂਦੇ ਸਨ ਅਤੇ ਗੁਰਮਤੇ ਰਾਹੀਂ ਫੈਸਲੇ ਕਰਕੇ ਕੰਮ ਚਲਾਉਂਦੇ ਸਨ[106]। ਹੌਲੀ ਹੌਲੀ ਮਿਸਲਦਾਰ ਸੁਤੰਤਰ ਸਰਦਾਰ ਦਾ ਰੂਪ ਧਾਰਦੇ ਗਏ ਅਤੇ ਆਪਣੇ ਇਲਾਕਿਆਂ ਦਾ ਪ੍ਰਬੰਧ ਕਰਨ ਵਾਸਤੇ ਖੁਦਮੁਖਤਿਆਰ ਹੋ ਗਏ।

ਸੈਨਿਕ ਪ੍ਰਬੰਧ ਵਜੋਂ ਮੁਗਲਾਂ ਦੀ ਚਲਾਈ ਲੀਹ ਅਠਾਰ੍ਹਵੀਂ ਸਦੀ ਦੇ ਮੁਗਲ ਹਾਕਮਾਂ ਨੇ ਅਪਣਾਈ। ਸੂਬੇਦਾਰ ਅਧੀਨ ਮਨਸਬਦਾਰਾਂ ਪਾਸ ਸੈਨਿਕ ਹੁੰਦੇ ਸਨ। ਕੁਝ ਸੈਨਾ ਜਾਗੀਰਦਾਰਾਂ ਪਾਸ ਹੁੰਦੀ ਸੀ ਜੋ ਲੋੜ ਪੈਣ ਉੱਤੇ ਸੂਬੇਦਾਰ ਦੀ ਮਦਦ ਕਰਦੇ ਸਨ। ਤੀਜਾ ਖਾਲਸਾ ਫੌਜ ਸੀ ਜੋ ਤੋਪਖਾਨਾ, ਪੈਦਲ ਤੇ ਹੋਰ ਰੂਪ ਵਿਚ ਮੁਗਲ ਬਾਦਸ਼ਾਹ ਰੱਖਦੇ ਸਨ। ਤੋਪਖਾਨੇ ਦਾ ਮੁਖੀ ਮੀਰ ਆਤਿਸ਼ ਹੁੰਦਾ ਸੀ। ਪੈਦਲ ਸੈਨਾ ਦੀ ਮਹੱਤਾ ਖਾਸ ਨਹੀਂ ਸੀ[107]। ਹਾਥੀਆਂ ਦੀ ਵਰਤੋਂ ਆਮ ਕਰਕੇ ਸੈਨਾਪਤੀ ਕਰਦੇ ਸਨ[108]। ਸੈਨਾ ਨੂੰ ਖੁਰਾਕ ਦੀ ਸਪਲਾਈ ਵਣਜਾਰਿਆਂ ਰਾਹੀਂ ਹੁੰਦੀ ਸੀ।

ਅਫਗਾਨਾਂ ਦੇ ਸੈਨਿਕ ਪ੍ਰਬੰਧ ਬਾਰੇ ਜ਼ਿਆਦਾ ਸਮੱਗਰੀ ਨਹੀਂ ਮਿਲਦੀ। ਫਿਰ ਵੀ ਕਿਹਾ ਜਾ ਸਕਦਾ ਹੈ ਕਿ ਹਮਲਾਵਰ ਪਾਸ ਲੋੜ ਮੁਜਬ ਆਪਣੇ ਸੈਨਿਕ ਹੁੰਦੇ ਸਨ। ਹੋਰ ਲੁਟੇਰੇ ਵੀ ਆਪਣੀ ਜਿੰਮੇਵਾਰੀ 'ਤੇ ਉਸ ਨਾਲ ਰਲ ਸਕਦੇ ਸਨ।

ਸਿੱਖਾਂ ਵਿਚ ਹਰੇਕ ਸਰਦਾਰ ਦੀ ਆਪਣੀ ਸੈਨਾ ਹੁੰਦੀ ਸੀ। ਇਨ੍ਹਾਂ ਦੀ ਸਿਖਲਾਈ ਵਿਸ਼ੇਸ਼ ਵਿਧੀਬੱਧ ਨਹੀਂ ਸੀ। ਪਰ ਪੰਥ ਵਾਸਤੇ ਮਰ ਮਿਟਣ ਦੀ ਭਾਵਨਾ ਇਸ ਕਸਰ ਨੂੰ ਪੂਰਾ ਕਰ ਦਿੰਦੀ ਸੀ। ਮਿਸਲਾਂ ਤੋਂ ਪਹਿਲਾਂ ਸਾਰੇ ਸਰਦਾਰ ਦਲ ਖਾਲਸਾ ਦੇ ਨੇਤਾ ਦੇ ਅਧੀਨ ਸਨ। ਲੜਾਈ ਦੀ ਵਿਧੀ ਗੁਰੀਲਾ ਢੰਗ ਦੀ ਹੁੰਦੀ ਸੀ। ਇਸ ਅਨੁਸਾਰ ਅਵੇਸਲੇ ਵੈਰੀ ਉੱਤੇ ਵਸਾਹ ਕੇ ਹਮਲਾ ਕੀਤਾ ਜਾਂਦਾ ਅਤੇ ਉਸ ਦਾ ਵੱਧ ਤੋਂ ਵੱਧ ਨੁਕਸਾਨ ਕਰਕੇ, ਲੁੱਟ ਮਾਰ ਕਰਕੇ ਪਿੱਛੇ ਹਟਿਆ ਜਾਂਦਾ ਸੀ। ਸਿੱਖ ਸੈਨਾ ਵਧੇਰੇ ਕਰਕੇ ਘੋੜ ਸਵਾਰ ਹੁੰਦੀ ਸੀ[109]।

ਮੁਗਲ ਕਾਲ ਦਾ ਮਾਲੀਆ ਪ੍ਰਬੰਧ ਵੀ ਇਸ ਸਮੇਂ ਚਲਦਾ ਰਿਹਾ। ਕਾਨੂੰਨਗੋ ਸਾਲ ਵਿਚ ਦੋ ਵਾਰ ਮਾਲੀਆ ਨਿਰਧਾਰਤ ਕਰਕੇ ਕਾਗਜ਼, ਉੱਪਰ, ਮਾਲੀਆ ਵਿਭਾਗ ਨੂੰ ਭੇਜਦੇ ਸਨ। ਉਥੋਂ ਉਹ ਕਾਗਜ਼ ਸੂਬੇਦਾਰ ਪਾਸ ਅਤੇ ਫਿਰ ਬਾਦਸ਼ਾਹ ਪਾਸ ਜਾਂਦੇ ਸਨ। ਨਿਰੀਖਣ ਤੋਂ ਬਾਅਦ ਇਹ ਰਿਕਾਰਡ ਵਿਚ ਰੱਖੇ ਜਾਂਦੇ।

ਸੂਬਾ ਮੁਲਤਾਨ ਤੇ ਲਾਹੌਰ ਦਾ ਮਾਲੀਆ ਵੇਰਵਾ ਫ਼ਾਰਸੀ ਰਚਨਾਵਾਂ ਵਿਚ ਮਿਲਦਾ ਹੈ। **ਆਈਨਿ ਅਕਬਰੀ** ਅਨੁਸਾਰ ਸੂਬਾ ਲਾਹੌਰ ਦੇ ਪੰਜ ਦੁਆਬ ਤੇ 234 ਪਰਗਨੇ ਸਨ। ਕੁਲ ਮਾਪੀ ਹੋਈ ਜ਼ਮੀਨ 1,61,55,643 ਵਿਘੇ ਤੇ ਮਾਲੀਆ 1,39,86,460 ਰੁਪਏ ਸਨ। ਮੁਲਤਾਨ ਦੀਆਂ 3 ਸਰਕਾਰਾਂ, 88 ਪਰਗਨੇ, 32,93,932 ਵਿਘੇ ਜ਼ਮੀਨ ਅਤੇ 37,85,090 ਰੁਪਏ ਮਾਲੀਆ ਸੀ[110]। ਮਾਲੀਆ ਉਗਰਾਹੀ ਦੇ ਸਾਧਨ ਖੇਤ ਬਟਾਈ, ਕਨਕੂਤ, ਲਾਗ ਬਟਾਈ ਤੇ ਬਟਾਈ ਵਿਚੋਂ ਕਿਸੇ ਇਕ ਵਿਧੀ ਦੀ ਚੋਣ ਉੱਤੇ ਨਿਰਭਰ ਸਨ। ਮੁਲਤਾਨ ਵਿਚ ਜਿਨਸੀ, ਨਕਦੀ ਜਿਨਸੀ, ਜ਼ਬਤੀ ਤੇ ਕਰਾਰੀ ਵਿਧੀ ਵਰਤੀਆਂ ਜਾਂਦੀਆਂ ਸਨ। ਪਹਾੜੀ ਰਾਜੇ, ਇਕ ਤਰ੍ਹਾਂ ਮਾਲੀਏ ਪੱਖੋਂ ਸਰਕਾਰ ਦੇ ਜ਼ਿਮੀਦਾਰ ਹੁੰਦੇ ਸਨ ਜੋ ਮਾਲੀਆ ਇਕੱਤਰ ਕਰਕੇ ਭੇਜਦੇ ਸਨ।

ਮਿਸਲਾਂ ਤੋਂ ਪਹਿਲਾਂ ਸਿੱਖ ਜੋ ਮਿਲਦਾ ਲੈ ਲੈਂਦੇ ਸਨ। ਸਰਕਾਰ ਆਪਣੇ ਇਲਾਕੇ ਵਿਚ ਮਾਲੀਆ ਕਰਮਚਾਰੀ ਨਿਯੁਕਤ ਕਰ ਦਿੰਦਾ ਸੀ ਜੋ ਮਾਲੀਆ ਉਗਰਾਹੁੰਦੇ ਸਨ। ਮਾਲੀਆ ਬਟਾਈ ਦੇ ਰੂਪ ਵਿਚ ਲਿਆ ਜਾਂਦਾ ਸੀ। ਮਿਸਲਾਂ ਵੇਲੇ ਸਰਦਾਰ ਆਪਣੇ ਇਲਾਕੇ ਵਿਚ 1/2 ਤੱਕ ਮਾਲੀਆ ਇਕੱਤਰ ਕਰ ਸਕਦਾ ਸੀ, ਪਰ ਆਮ ਤੌਰ 'ਤੇ ਕਿਸਾਨਾਂ ਦੀ ਹਾਲਤ ਵੇਖ ਕੇ ਹਿਸਾਬ ਦਾ ਮਾਲੀਆ ਲਾਇਆ ਜਾਂਦਾ ਸੀ[111]।

ਮੁਗਲਾਂ ਸਮੇਂ ਪੰਜਾਬ ਦੀ ਆਰਥਿਕ ਹਾਲਤ ਚੰਗੀ ਸੀ। ਯਾਹੀਆਂ ਖਾਂ ਦੇ ਸਮੇਂ ਤੱਕ ਪੰਜਾਬ ਦੀ ਆਰਥਿਕਤਾ ਨੂੰ ਬਹੁਤਾ ਫਰਕ ਨਹੀਂ ਪਿਆ। ਇਸ ਸਮੇਂ ਤੋਂ ਬਾਅਦ ਕਾਲ, ਬਿਮਾਰੀਆਂ, ਅਬਦਾਲੀ ਦੇ ਹਮਲਿਆਂ 'ਤੇ ਸਿੱਖਾਂ ਦੀਆਂ ਲੁੱਟਾਂ ਨੇ ਪੰਜਾਬ ਦੀ ਆਰਥਿਕਤਾ ਨੂੰ ਬਹੁਤ ਨੁਕਸਾਨ ਪਹੁੰਚਾਇਆ।

ਉਸ ਸਮੇਂ ਦਾ ਪੰਜਾਬ ਆਰਥਿਕਤਾ ਦੇ ਪੱਖੋਂ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਾੜੀ ਤੇ ਉਪ ਪਹਾੜੀ ਹਿੱਸਾ ਖੇਤੀ ਪੱਖੋਂ ਚੰਗਾ ਨਹੀਂ ਸੀ। ਮੱਕੀ ਦੀ ਫਸਲ ਹੀ ਹੁੰਦੀ ਸੀ। ਪੂਰਬੀ ਉੱਤਰੀ ਪੰਜਾਬ ਦਾ ਮੈਦਾਨ ਖੇਤੀ ਪੱਖੋਂ ਉੱਤਮ ਸੀ। ਇਥੇ ਮੱਕੀ, ਕਮਾਦ ਤੇ ਕਣਕ ਪੈਦਾ ਹੁੰਦੀ ਸੀ। ਦੱਖਣੀ ਪੱਛਮੀ ਖੇਤਰ ਵਿਚ ਖਰੀਫ਼ ਦੀ ਫਸਲ ਹੋ ਸਕਦੀ ਸੀ, ਵਧੇਰੇ ਕਰਕੇ ਛੋਲੇ ਹੁੰਦੇ ਸਨ। ਦੱਖਣੀ ਪੂਰਬੀ ਖੇਤਰ ਵਿਚ ਘੱਟ ਫਸਲ ਹੁੰਦੀ ਸੀ। ਜੌਂ, ਛੋਲੇ ਤੇ ਬਾਜਰੇ ਦੀ ਖੇਤੀ ਕੀਤੀ ਜਾਂਦੀ ਸੀ।

ਪੰਜਾਬ ਦੀ ਆਰਥਿਕਤਾ ਜ਼ਿਆਦਾ ਕਰਕੇ ਖੇਤੀ ਪ੍ਰਧਾਨ ਸੀ। ਖੇਤੀ ਦੇ ਸੰਦ ਰਵਾਇਤੀ ਸਨ। ਮੁੱਖ ਤੌਰ 'ਤੇ ਕਿਸਾਨ ਦੀ ਹਾਲਤ ਚੰਗੀ ਨਹੀਂ ਸੀ। ਵਾਪਾਰੀ ਤਬਕੇ ਤੋਂ ਉਸ ਦੀ ਲੁੱਟ ਹੋਣੀ ਆਮ ਜਿਹੀ ਗੱਲ ਸੀ। ਕਾਲ, ਬਿਮਾਰੀਆਂ ਤੇ ਲੁੱਟ ਖਸੁੱਟ ਨੇ ਉਸ ਦੀ ਹਾਲਤ ਹੋਰ ਵੀ ਖਰਾਬ ਕਰ ਦਿੱਤੀ ਸੀ। ਦੁਆਬਾਂ ਦਾ ਖੇਤਰ ਵਧੇਰੇ ਕਰਕੇ ਉਜੜਿਆ ਰਹਿੰਦਾ ਸੀ।

ਵਾਪਾਰ ਜ਼ਿਆਦਾ ਕਰਕੇ ਦਰਿਆਵਾਂ ਰਾਹੀਂ ਹੁੰਦਾ ਸੀ। ਬੇੜੀਆਂ ਰਾਹੀਂ ਸਾਮਾਨ ਭੇਜਿਆ ਜਾਂਦਾ ਸੀ। ਵਾਪਾਰਿਕ ਰਸਤੇ ਉਪਜਾਊ ਖੇਤਰਾਂ ਵਿਚੋਂ ਲੰਘਦੇ ਸਨ। ਕੰਧਾਰ ਤੋਂ ਦਿੱਲੀ ਜਾਣ ਵਾਲਾ ਰਸਤਾ ਮੁਲਤਾਨ, ਹੜੱਪਾ, ਪਾਕਪਟਨ, ਸਰਸਾ ਤੋਂ ਲੰਘਦਾ ਸੀ। ਕਾਬਲ ਤੋਂ ਕਾਂਗੜਾ ਪਿਸ਼ਾਵਰ, ਟੈਕਸਿਲਾ, ਪਠਾਨਕੋਟ ਰਾਹੀਂ ਜਾਂਦਾ ਸੀ। ਕਾਬਲ ਤੋਂ ਦਿੱਲੀ ਜਾਣ ਲਈ ਬੰਨੂੰ, ਲਾਹੌਰ, ਜਲੰਧਰ ਰਾਹੀਂ, ਗਜਨੀ ਤੋਂ ਦਿੱਲੀ ਜਾਣ ਲਈ ਭੱਖਰ, ਸ਼ੋਰਕੋਟ, ਹੜੱਪਾ, ਸਰਸਾ ਆਉਂਦੇ ਸਨ[112]।

ਵਾਪਾਰੀ ਜ਼ਿਆਦਾਤਰ ਲੁਬਾਣੇ, ਖੱਤਰੀ ਤੇ ਭਾਟੀਆ ਵਰਗਾਂ ਵਿਚੋਂ ਸਨ। ਵਾਪਾਰ ਘੋੜਿਆਂ, ਊਠਾਂ ਤੇ ਖੋਤਿਆਂ 'ਤੇ ਹੁੰਦਾ ਸੀ। ਪੰਜਾਬ ਦਾ ਅੰਦਰੂਨੀ ਵਾਪਾਰ ਵੀ ਕਾਫੀ ਸੀ। ਖੇਤੀ ਦੀ ਉਪਜ, ਨੀਲ ਤੇ ਕਮਾਦ ਸਿੰਧ ਤੇ ਕਾਬਲ ਨੂੰ ਭੇਜੇ ਜਾਂਦੇ ਸਨ। ਕਪਾਹ ਤੇ ਤੇਲ ਦੇ ਬੀਜ ਵੀ ਬਰਾਮਦ ਹੁੰਦੇ ਸਨ। ਹੋਰ ਚੀਜ਼ਾਂ ਖੰਡ, ਦਾਲਾਂ, ਘਿਉ, ਤੇਲ, ਲੂਣ,

ਆਦਿ ਵੀ ਬਾਹਰ ਜਾਂਦੀਆਂ ਸਨ। ਸਤਿਲੁਜ ਹੇਠਾੜ ਖੇਤਰ ਵਿਚ ਫਿਰੋਜ਼ਪੁਰ, ਫਾਜ਼ਿਲਕਾ, ਮੁਕਤਸਰ, ਕੋਟਕਪੂਰਾ, ਬਠਿੰਡਾ ਵਾਪਾਰਕ ਮੰਡੀਆਂ ਸਨ। ਦੁਆਬ ਖੇਤਰਾਂ ਵਿਚ ਜਲੰਧਰ, ਅੰਮ੍ਰਿਤਸਰ, ਜੇਹਲਮ, ਰਾਵਲਪਿੰਡੀ, ਗੁਜਰਾਂਵਾਲਾ, ਵਜ਼ੀਰਾਬਾਦ, ਐਮਨਾਬਾਦ, ਆਦਿ ਵਿਚ ਵਾਪਾਰਕ ਕੇਂਦਰ ਕਾਇਮ ਸਨ।

ਮੁੱਖ ਦਸਤਕਾਰੀ ਜੁਲਾਹੇ, ਮੋਚੀ, ਲੁਹਾਰ, ਤਰਖਾਣ, ਤੇਲੀ, ਘੁਮਿਆਰ, ਆਦਿ ਦੇ ਕਿੱਤਿਆਂ ਨਾਲ ਸੰਬੰਧਿਤ ਸਨ। ਰਾਜਨੀਤਕ ਉਥਲ ਪੁਥਲ ਤੋਂ ਇਹ ਵਧੇਰੇ ਪ੍ਰਭਾਵਿਤ ਨਹੀਂ ਹੁੰਦੇ ਸਨ ਅਤੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਦੇ ਰਹਿੰਦੇ ਸਨ। ਕਪਾਹ, ਰੇਸ਼ਮ ਤੇ ਉੱਨੀ ਕੱਪੜਿਆਂ ਦੀਆਂ ਦਸਤਕਾਰੀਆਂ ਆਮ ਸਨ। ਚੀਨੀ, ਰੇਸ਼ਮ ਦੀ ਬੁਣਤੀ ਅੰਮ੍ਰਿਤਸਰ, ਮੁਲਤਾਨ, ਆਦਿ ਵਿਚ ਸੀ। ਠਠੇਰਿਆਂ ਦਾ ਕਿੱਤਾ ਪੂਰੇ ਪੰਜਾਬ ਵਿਚ ਚਲਦਾ ਸੀ।

ਲਾਹੌਰ ਸ਼ਹਿਰ ਰੇਸ਼ਮ ਬਣਾਉਣ, ਹਥਿਆਰ ਬਣਾਉਣ, ਸ਼ਾਲ ਤੇ ਕੱਪੜੇ ਵਾਸਤੇ ਮਸ਼ਹੂਰ ਸੀ। ਮੁਲਤਾਨ ਦੀ ਮੁੱਖ ਦਸਤਕਾਰੀ ਰੇਸ਼ਮ, ਮਿੱਟੀ ਦੇ ਬਰਤਨ, ਗਹਿਣੇ, ਧਾਤਾਂ ਦਾ ਕੰਮ, ਆਦਿ ਸੀ। ਸ੍ਰੀਨਗਰ ਕਾਗਜ਼, ਗਹਿਣੇ, ਹਥਿਆਰ, ਚਮੜੇ ਲਈ ਪ੍ਰਸਿੱਧ ਸੀ। ਲੂਣ ਪਿੰਡੀ ਦਾਦਨ ਖਾ ਦੀਆਂ ਖਾਣਾਂ ਵਿਚੋਂ ਕੱਢਿਆ ਜਾਂਦਾ ਸੀ[113]।

ਉਸ ਸਮੇਂ ਪੰਜਾਬ ਵਿਚ ਬਹੁਤ ਸਾਰੇ ਵਰਗਾਂ ਦੇ ਲੋਕ ਰਹਿੰਦੇ ਸਨ। ਚਹੁੰ ਵਰਨਾਂ ਵਿਚੋਂ ਬ੍ਰਾਹਮਣਾਂ ਦੀ ਸਮਾਜਿਕ ਪਦਵੀ ਉੱਚੀ ਸੀ। ਇਨ੍ਹਾਂ ਦੀ ਗਿਣਤੀ ਪੂਰਬੀ ਪਹਾੜੀ ਤੇ ਮੈਦਾਨੀ ਇਲਾਕੇ ਵਿਚ ਵਧੇਰੇ ਸੀ, ਪਰ ਪੱਛਮੀ, ਉੱਤਰੀ ਤੇ ਦੱਖਣੀ ਖੇਤਰਾਂ ਵਿਚ ਬਿਲਕੁਲ ਘੱਟ ਸੀ। ਖੱਤਰੀ ਵਾਪਾਰਿਕ ਕਿੱਤਾ ਅਪਣਾਉਂਦੇ ਸਨ ਅਤੇ ਕੁਝ ਪ੍ਰਬੰਧਕੀ ਕੰਮਾਂ ਵਿਚ ਲੱਗੇ ਹੋਏ ਸਨ। ਮੁਸਲਮਾਨਾਂ ਵਿਚੋਂ ਬਲੋਚ, ਪਠਾਣ, ਮੁਗਲ, ਸਯਦ, ਗਖੜ, ਖੋਖਰ, ਖਰਲ, ਗੁਜਰ, ਡੋਗਰ, ਅਰਾਈਂ ਜ਼ਿਆਦਾਤਰ ਮੱਧ, ਪੱਛਮੀ ਦੱਖਣੀ, ਉੱਤਰੀ ਪੱਛਮੀ ਪੰਜਾਬ ਵਿਚ ਫੈਲੇ ਹੋਏ ਸਨ। ਇਨ੍ਹਾਂ ਦੇ ਕਿੱਤੇ ਖੇਤੀ, ਪਸ਼ੂ ਪਾਲਣੇ, ਆਦਿ ਸਨ। ਜੱਟ ਤਕਰੀਬਨ ਸਾਰੇ ਪੰਜਾਬ ਵਿਚ ਸਨ। ਇਨ੍ਹਾਂ ਦਾ ਕਿੱਤਾ ਖੇਤੀਬਾੜੀ ਸੀ। ਮੱਧ ਪੰਜਾਬ ਵਿਚ ਇਨ੍ਹਾਂ ਵਿਚੋਂ ਵਧੇਰੇ ਸਿੱਖ ਪੰਥ ਵਿਚ ਸ਼ਾਮਿਲ ਹੋ ਰਹੇ ਸਨ। ਬਾਣੀਆ ਵਰਗ ਵਧੇਰੇ ਕਰਕੇ ਵਾਪਾਰੀ ਕਿੱਤੇ ਨਾਲ ਜੁੜੇ ਹੋਏ ਸਨ ਜਿਨ੍ਹਾਂ ਦੀ ਸਮਾਜਿਕ ਹਾਲਤ ਆਦਿ ਕਾਫੀ ਮਾੜੀ ਸੀ। ਸਾਂਸੀ ਸ਼ਿਕਾਰ ਦਾ ਕਿੱਤਾ ਅਪਣਾਉਂਦੇ ਸਨ। ਚੂਹੜੇ ਤੇ ਚਮਾਰ ਸਫਾਈ ਤੇ ਚੰਮ ਦਾ ਕੰਮ ਕਰਦੇ ਸਨ। ਸਾਂਸੀ ਤੇ ਮਿਰਾਸੀ ਮੰਗ ਕੇ ਅਤੇ ਅਖੌਤੀ ਉੱਚੇ ਵਰਗਾਂ ਦੇ ਲੋਕਾਂ ਦੀ ਕਲਾਣ ਕਰਕੇ ਗੁਜ਼ਾਰਾ ਕਰਦੇ ਸਨ।

ਵਿਆਹ ਪੱਖੋਂ ਮੁਸਲਮਾਨਾਂ ਵਿਚ, ਖ਼ਾਸ ਕਰਕੇ ਉੱਚ ਵਰਗ ਦੇ ਮੁਸਲਮਾਨਾਂ ਵਿਚ ਚਾਰ ਤੱਕ ਸ਼ਾਦੀਆਂ ਦਾ ਰਿਵਾਜ ਸੀ। ਆਦਮੀ ਔਰਤ ਨੂੰ ਮਰਜ਼ੀ ਮੁਤਾਬਿਕ ਤਲਾਕ ਦੇ ਸਕਦਾ ਸੀ। ਹਿੰਦੂਆਂ ਵਿਚ ਜ਼ਿਆਦਾਤਰ ਇਕ ਵਿਆਹ ਹੁੰਦਾ ਸੀ। ਪਰ ਤਲਾਕ

ਕੇਵਲ ਪਰ ਨਰ ਭੋਗ ਕਰਕੇ ਹੀ ਹੋ ਸਕਦਾ ਸੀ। ਵਿਧਵਾ ਦਾ ਦੂਜਾ ਵਿਆਹ ਨਹੀਂ ਸੀ ਹੁੰਦਾ ਭਾਵੇਂ ਉਹ ਬਾਲ ਵਿਧਵਾ ਹੀ ਕਿਉਂ ਨਾ ਹੋਵੇ। ਜੱਟਾਂ ਵਿਚ ਚਾਦਰ ਪਾਉਣ ਦਾ ਰਿਵਾਜ ਜ਼ਰੂਰ ਸੀ[114]। ਕੁੜੀਆਂ ਮਾਰਨ ਦਾ ਰਿਵਾਜ ਖੱਤਰੀਆਂ (ਬੇਦੀਆਂ, ਸੋਢੀਆਂ) ਵਿਚ ਆਮ ਸੀ[115]।

ਆਮ ਲੋਕਾਂ ਦੇ ਜੀਵਨ ਵਿਚ ਵਹਿਮ ਭਰਮ ਬਹੁਤ ਸਨ। ਕੁਝ ਵਹਿਮ ਭਰਮ ਯਾਤਰਾ ਕਰਨ ਲਈ ਜਾਣ ਸਮੇਂ ਨਾਲ ਸੰਬੰਧਿਤ ਸਨ। ਕੁਝ ਖੇਤੀ ਕਰਨ, ਪਸ਼ੂ ਖਰੀਦਣ, ਆਦਿ ਨਾਲ ਜੁੜੇ ਹੋਏ ਸਨ[116]। ਮਾਨਸਿਕ ਬੀਮਾਰੀਆਂ ਨੂੰ ਭੂਤ ਪ੍ਰੇਤਾਂ ਨਾਲ ਸੰਬੰਧਿਤ ਮੰਨਿਆ ਜਾਂਦਾ ਸੀ। ਇਸ ਸੰਬੰਧੀ ਬਹੁਤ ਸਾਰੇ ਓਹੜ ਪੋਹੜ, ਧਾਗੇ ਤਵੀਤ ਪ੍ਰਚਲਿਤ ਸਨ। ਗੁਰ ਸਿੱਖਾਂ ਨੂੰ ਭੂਤਾਂ ਦੇ ਗੁਰੂ ਵੀ ਮੰਨਿਆ ਜਾਂਦਾ ਸੀ। **ਮਹਿਮਾ ਪ੍ਰਕਾਸ਼** ਵਿਚ ਇਸ ਸੰਬੰਧੀ ਕੁਝ ਹਵਾਲੇ ਪ੍ਰਾਪਤ ਹਨ[117]।

ਵਿਦਿਅਕ ਪ੍ਰਬੰਧ ਫਿਰਕਿਆਂ ਤੇ ਭਾਸ਼ਾਵਾਂ ਉੱਪਰ ਆਧਾਰਿਤ ਸੀ। ਮੁਸਲਮਾਨਾਂ ਵਿਚ ਅਰਬੀ ਤੇ ਫਾਰਸੀ ਦੇ ਸਕੂਲ, ਹਿੰਦੂਆਂ ਵਿਚ ਸੰਸਕ੍ਰਿਤ ਅਤੇ ਸਿੱਖਾਂ ਵਿਚ ਗੁਰਮੁਖੀ ਦੇ ਸਕੂਲ ਸਨ। ਵਾਪਾਰਿਕ ਕੰਮ ਲਈ ਮਹਾਜਨੀ ਜਾਂ ਲੰਡਿਆਂ ਦੇ ਸਕੂਲ ਸਨ। ਮੁਸਲਿਮ ਸਕੂਲਾਂ ਵਿਚ ਗਣਿਤ, ਭਾਸ਼ਾਵਾਂ, ਸਾਹਿੱਤ ਤੇ ਕੁਰਾਨ ਦੀ ਸਿੱਖਿਆ ਦਿੱਤੀ ਜਾਂਦੀ ਸੀ। ਹਿੰਦੂ ਸਕੂਲਾਂ ਵਿਚ ਜੋਤਿਸ਼, ਸਾਹਿੱਤ, ਮੰਤਰ, ਪਿੰਗਲ, ਪੁਰਾਨ, ਵੇਦਾਂਤ ਤੇ ਵਿਆਕਰਣ, ਆਦਿ ਪੜ੍ਹਾਏ ਜਾਂਦੇ ਸਨ। ਗੁਰਮੁਖੀ ਸਕੂਲਾਂ ਵਿਚ ਪਿੰਗਲ, ਇਤਿਹਾਸ, ਗਣਿਤ, ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਬਾਣੀ ਤੋਂ ਇਲਾਵਾ, ਨਯਾਯ, ਸਾਂਖ, ਵੇਦਾਂਤ ਵੀ ਪੜ੍ਹਾਇਆ ਜਾਂਦਾ ਸੀ। ਇਉਂ ਸਿੱਖਾਂ ਵਿਚ ਵੇਦਾਂਤ ਤੇ ਹੋਰ ਹਿੰਦੂ ਵਿਦਿਆ ਦਾ ਪ੍ਰਚਾਰ ਵੀ ਹੋ ਰਿਹਾ ਸੀ। ਧਰਮ ਤੇ ਵਿਦਿਆ ਦਾ ਆਪਸੀ ਅਨਿੱਖੜਵਾਂ ਸੰਬੰਧ ਸੀ। ਫਾਰਸੀ ਰਾਜ ਭਾਸ਼ਾ ਹੋਣ ਕਰਕੇ ਹਿੰਦੂਆਂ ਤੇ ਸਿੱਖਾਂ ਨੂੰ ਵੀ ਪੜ੍ਹਨੀ ਪੈਂਦੀ ਸੀ। ਪਰ ਫਾਰਸੀ ਦੇ ਅਧਿਆਪਕ ਹਿੰਦੂ ਵੀ ਹੁੰਦੇ ਸਨ। ਹਿੰਦੂ ਤੇ ਸਿੱਖ ਘਰਾਂ ਵਿਚ ਹਿੰਦੂ ਸਿੱਖ ਫਾਰਸੀ ਅਧਿਆਪਕ ਰੱਖੇ ਜਾਂਦੇ ਸਨ[118]।

ਅਠਾਰ੍ਹਵੀਂ ਸਦੀ ਵਿਚ ਪੰਜਾਬੀ, ਫਾਰਸੀ, ਬ੍ਰਜੀ ਤੇ ਉਰਦੂ ਵਿਚ ਸਾਹਿੱਤ ਰਚਨਾ ਹੋਈ। ਵਾਰਤਕ ਤੇ ਕਵਿਤਾ ਦੋਹਾਂ ਰੂਪਾਂ ਵਿਚ ਸਾਹਿਤ ਰਚਿਆ ਮਿਲਦਾ ਹੈ।

**ਦਸਮ ਗ੍ਰੰਥ** ਦਾ ਜ਼ਫਰਨਾਮਾ ਭਾਗ 1705 ਵਿਚ ਰਚਿਆ ਗਿਆ। ਇਸ ਫਾਰਸੀ ਰਚਨਾ ਵਿਚ ਆਨੰਦਪੁਰ ਦੀ ਲੜਾਈ (1704-05) ਦਾ ਉਲੇਖ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਤੇ ਜੁੱਧ ਤੰਤਰ ਬਾਰੇ ਵਾਕਫੀਅਤ ਮਿਲਦੀ ਹੈ। 1709 ਦੀ ਅੰਮ੍ਰਿਤਸਰ ਦੀ ਲੜਾਈ ਬਾਰੇ ਪੰਜਾਬੀ ਵਿਚ ਦਰਸ਼ਨ ਕਵੀ ਕ੍ਰਿਤ ਵਾਰ ਪ੍ਰਾਪਤ ਹੈ। 1711 ਵਿਚ ਸੈਨਾਪਤੀ ਨੇ ਗੁਰਬਿਲਾਸ ਰੂਪਾਕਾਰ ਵਿਚ ਬ੍ਰਜ ਭਾਸ਼ਾ ਦੀ ਰਚਨਾ **ਸ੍ਰੀ ਗੁਰ ਸੋਭਾ** ਕੀਤੀ ਜੋ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਤੇ ਜੀਵਨ ਬਾਰੇ ਅਧਿਐਨ ਲਈ

ਮੁੱਢਲਾ ਸ੍ਰੋਤ ਹੈ।

ਇਸ ਸਮੇਂ ਦੀ ਸਾਹਿੱਤ ਰਚਨਾ ਨੂੰ ਸੂਫੀ ਕਾਵਿ, ਕਿੱਸਾ ਕਾਵਿ, ਬੀਰ ਰਸੀ ਕਾਵਿ (ਵਾਰਾਂ ਤੇ ਜੰਗ ਨਾਮੇ), ਸਾਖੀਆਂ, ਗੋਸ਼ਟਾਂ, ਟੀਕਾਵਾਂ, ਰਹਿਤਨਾਮੇ, ਹੁਕਮਨਾਮੇ, ਪਰਚੀਆਂ, ਆਦਿ ਵਿਚ ਵੰਡਿਆ ਜਾ ਸਕਦਾ ਹੈ।

ਸੂਫੀ ਕਵੀ ਬੁਲ੍ਹੇ ਸ਼ਾਹ (1680-1758) ਦੀਆਂ ਕਾਫ਼ੀਆਂ ਵਿਚ ਤਸਵਫ ਦੇ ਪ੍ਰਗਟਾਅ ਤੋਂ ਇਲਾਵਾ ਤਤਕਾਲੀ ਸਥਿਤੀ ਬਾਰੇ ਵਿਚਾਰ ਵੀ ਮਿਲਦੇ ਹਨ[119]। ਇਸ ਰਾਹੀਂ ਵਰਤੇ ਗਏ ਪ੍ਰਤੀਕ ਪੰਜਾਬੀ ਸਭਿਆਚਾਰ ਵਿਚੋਂ ਹਨ ਅਤੇ ਬੋਲੀ ਟਕਸਾਲੀ ਪੰਜਾਬੀ ਹੈ। ਅਲੀ ਹੈਦਰ (1690-1785) ਦੀਆਂ ਸੀਹਰਫ਼ੀਆਂ ਵਿਚ ਵੀ ਤਸਵਫ ਦਾ ਵਿਸ਼ਾ ਲਿਆ ਗਿਆ ਹੈ। ਇਹ ਨਾਦਰਸ਼ਾਹ ਦੇ ਹਮਲੇ ਦਾ ਵਿਰੋਧ ਵੀ ਕਰਦਾ ਹੈ[120]।

ਵਾਰਾਂ ਤੇ ਜੰਗਨਾਮਿਆਂ ਦਾ ਸਿੱਧਾ ਸੰਬੰਧ ਤਤਕਾਲੀ, ਰਾਜਸੀ, ਸਮਾਜਿਕ ਵਿਵਸਥਾ ਨਾਲ ਹੈ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ ਨੇ ਉਨ੍ਹਾਂ ਰਾਹੀਂ ਸਟੇਟ ਅਤੇ ਪਹਾੜੀ ਰਾਜਿਆਂ ਵਿਰੁੱਧ ਹੋਈਆਂ ਲੜਾਈਆਂ ਬਾਰੇ ਲਿਖਿਆ। ਇਨ੍ਹਾਂ ਵਿਚੋਂ ਅਣੀ ਰਾਏ ਕ੍ਰਿਤ ਵਾਰ, ਵਾਰ ਭੇੜੇ ਕੀ, ਵਾਰ ਭੰਗਾਣੀ ਕੀ ਪ੍ਰਸਿੱਧ ਹਨ। ਲਵ ਕੁਸ਼ ਤੇ ਕਾਨ੍ਹ ਭਗਵਾਨ ਨਾਲ ਸੰਬੰਧਿਤ ਵਾਰਾਂ ਮਿਥਿਹਾਸਕ ਵਿਸ਼ਾ ਵਸਤੂ ਲੈਂਦੀਆਂ ਹਨ। ਚੱਠਿਆਂ ਦੀ ਵਾਰ ਸ. ਮਹਾਂ ਸਿੰਘ ਸ਼ੁਕਰਚੱਕੀਆ ਤੇ ਪੀਰ ਮੁਹੰਮਦ ਚੱਠਾ ਵਿਚਕਾਰ ਜੁੱਧਾਂ ਦਾ ਹਾਲ ਬਿਆਨ ਕਰਦੀ ਹੈ। ਨਿਜ਼ਾਬਤ ਦੀ ਨਾਦਰ ਸ਼ਾਹ ਦੀ ਵਾਰ ਨਾਦਰ ਸ਼ਾਹ ਦੇ ਹਮਲੇ ਦੇ ਕਾਰਨਾਂ, ਹਮਲੇ ਦੇ ਉਲੇਖਾਂ ਤੇ ਦੇਸ਼ ਭਗਤੀ ਦਾ ਪ੍ਰਗਟਾਅ ਹੈ। ਅਗਰਾ ਨੇ ਹਕੀਕਤ ਰਾਇ ਦੀ ਵਾਰ ਉਸ ਦੀ ਸ਼ਹੀਦੀ (1734) ਬਾਰੇ 1791 ਵਿਚ ਲਿਖਿਆ। ਦਿਆਲ ਸਿੰਘ ਨੇ 1797 ਵਿਚ ਸਾਹਿਬ ਸਿੰਘ ਭੰਗੀ ਤੇ ਸਹਾਂਨਚੀ (ਸ਼ਾਹ ਜਮਾਨ ਵਲੋਂ ਸਿੰਧ ਸਾਗਰ ਦੁਆਬ ਦਾ ਹਾਕਮ) ਦੀ ਗੁਜਰਾਤ ਵਾਲੀ ਲੜਾਈ ਦਾ ਹਾਲ ਵਾਰ ਸਿੰਘਾਂ ਕੀ ਵਿਚ ਦਿੱਤਾ ਹੈ। 1786 ਵਿਚ ਕਿਰਪਾ ਦਿਆਲ ਭੱਲਾ ਨੇ ਫਤਹਿਨਾਮਾ ਸਤਿਗੁਰੂ ਜੀ ਕੇ ਪੰਥ ਕਾ ਲਿਖਿਆ ਜਿਸ ਵਿਚ ਸਿੱਖਾਂ ਦੀ ਉਸਤਤ ਕੀਤੀ ਗਈ ਹੈ।

ਅਖਬਾਰਾਤ ਦਰਬਾਰ ਇ-ਮੁਅੱਲਾ ਦੇ ਨਾਲ ਨਾਲ ਫਾਰਸੀ ਦੀਆਂ ਹੋਰ ਰਚਨਾਵਾਂ, ਮੁਹੰਮਦ ਕਾਸਿਮ ਦਾ **ਇਬਰਤਨਾਮਾ**, ਮਿਰਜਾ ਮੁਹੰਮਦ ਦਾ **ਇਬਰਤਨਾਮਾ**, ਮੁਹੰਮਦ ਹਾਜੀ ਕਾਮਵਾਰ ਖਾਂ ਦੀ **ਤਵਾਰੀਖ ਸਲਾਤੀਨ ਇ ਚੁੱਗਤਾ**, ਖਾਫੀ ਖਾਂ ਦੀ **ਮੰਤਖਬ ਲੁਬਾਬ**, ਚਤਰਮਨ ਦੀ **ਚਹਾਰ ਗੁਲਸ਼ਨ**, **ਤਹਿਮਾਸਨਾਮਾ**, ਆਦਿ ਰਚਨਾਵਾਂ ਸਿੱਖਾਂ ਦੇ ਤਤਕਾਲੀ ਹਾਲਾਤਾਂ ਦੇ ਨਾਲ ਤਤਕਾਲੀ ਪਰਿਸਥਿਤੀਆਂ ਉੱਪਰ ਚਾਨਣਾ ਪਾਉਂਦੀਆਂ ਹਨ। ਪਰ ਇਨ੍ਹਾਂ ਦਾ ਆਲੋਚਨਾਤਮਕ ਅਧਿਐਨ ਕਰਨ ਦੀ ਜ਼ਿਆਦਾ ਹੀ ਲੋੜ ਹੈ।

ਮੁਕਬਲ, ਵਾਰਿਸ ਦੇ ਕਿੱਸਿਆਂ ਵਿਚ ਤਤਕਾਲੀ ਸਮਕਾਲੀ ਵਾਤਾਵਰਣ ਦਾ ਉਲੇਖ ਕਾਫੀ ਹੈ। ਵਾਰਿਸ ਤੇ ਹਾਸ਼ਮ ਦੇ ਕਿੱਸਿਆਂ ਵਿਚ ਤਤਕਾਲੀ ਰਾਜਸੀ ਪਰਿਸਥਿਤੀਆਂ

ਵੱਲ ਇਸ਼ਾਰੇ ਵੀ ਮਿਲਦੇ ਹਨ[121]।

ਸੁੱਖਾ ਸਿੰਘ ਦਾ **ਗੁਰਬਿਲਾਸ** (1797) ਗੁਰ ਬਿਲਾਸ ਰੂਪਾਕਾਰ ਦੀ ਸਿਖਰ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਦੇ ਜੀਵਨ ਸੰਘਰਸ਼ ਤੇ ਉਦੇਸ਼ਾਂ ਦਾ ਬ੍ਰਜ ਕਾਵਿ ਵਿਚ ਵਰਣਨ ਕੀਤਾ ਗਿਆ ਹੈ। ਨਾਲ ਹੀ ਇਸ ਵਿਚੋਂ ਸਿੱਖ ਪੰਥ ਦੇ ਤਤਕਾਲੀ ਹਾਲਾਤਾਂ ਦਾ ਵੀ ਪਤਾ ਚਲਦਾ ਹੈ।

ਉਰਦੂ ਵਿਚ ਨਾਮਵਰ ਖਾਂ ਦੱਤ ਨੇ ਚੜ੍ਹਤ ਸਿੰਘ ਸ਼ੁਕਰਚੱਕੀਆ ਦੀ ਮੌਤ ਉੱਤੇ ਮਰਸੀਆ ਲਿਖਿਆ ਜਿਸ ਵਿਚ ਉਸ ਦੀ ਉਪਮਾ ਕੀਤੀ ਹੋਈ ਹੈ[122]। ਮੁਹੰਮਦ ਗੌਸ ਬਟਾਲਵੀ ਨੇ ਗੁਰਬਖਸ਼ ਸਿੰਘ ਕਨ੍ਹਈਆ ਦੀ (ਅਚਲ ਬਟਾਲੇ ਵਿਚ ਹੋਈ) ਮੌਤ ਸੰਬੰਧੀ ਮਰਸੀਆ ਲਿਖਿਆ[123]। ਦਿਲ ਮੁਹੰਮਦ ਸ਼ਾਦ ਪਸਰੂਰੀ ਨੇ **ਦੀਵਾਨਿ ਦਿਲਸ਼ਾਦ** ਵਿਚ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆ ਤੇ ਸਿੱਖਾਂ ਰਾਹੀਂ ਲੁੱਟਾਂ ਮਾਰਾਂ ਦਾ ਫ਼ਾਰਸੀ ਕਵਿਤਾ ਵਿਚ ਉਲੇਖ ਕੀਤਾ[124]। ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਵਿਚੋਂ ਅਬਦਾਲੀ ਦੇ ਨਵੰਬਰ, 1764 ਦੇ ਹਮਲੇ ਤੇ ਸਿੱਖਾਂ ਦੀ ਤਤਕਾਲੀ ਸਥਿਤੀ ਬਾਰੇ ਪਤਾ ਚਲਦਾ ਹੈ।

ਸਾਖੀ ਰੂਪਾਕਾਰ ਵੀ ਇਸ ਸਮੇਂ ਪ੍ਰਚਲਿਤ ਰਿਹਾ, ਭਾਵੇਂ ਉਸ ਦੀ ਪ੍ਰਾਸੰਗਕਤਾ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਨਹੀਂ ਰਹਿ ਗਈ ਸੀ[125]। ਗਿ. ਮਨੀ ਸਿੰਘ ਦੇ ਨਾਂ ਨਾਲ **ਗਿਆਨ ਰਤਨਾਵਲੀ** ਤੇ **ਭਗਤ ਰਤਨਾਵਲੀ** ਸੰਬੰਧਿਤ ਹਨ। ਇਸੇ ਰੂਪਾਕਾਰ ਵਿਚ ਪਰਚੀ **ਸ੍ਰੀ ਗੁਰੂ ਗੋਬਿੰਦ ਸਿੰਘ** ਕੀ (ਸੇਵਾਦਾਸ), **ਜਨਮ ਸਾਖੀ ਗੁਰੂ ਨਾਨਕ ਦੇਵ** (ਸੰਤਦਾਸ ਛਿੱਬਰ), **ਗੁਰੂ ਨਾਨਕ ਵਿਜੈ** (ਸੰਤਰੇਣ), **ਸੌ ਸਾਖੀਆਂ**, **ਮਹਿਮਾ ਪ੍ਰਕਾਸ਼** ਅਤੇ **ਮਹਿਮਾ ਪ੍ਰਕਾਸ਼ ਵਾਰਤਕ ਗ੍ਰੰਥ** ਹਨ। ਕੇਸਰ ਸਿੰਘ ਛਿੱਬਰ ਦਾ **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ** ਕਾ ਦਸ ਗੁਰੂ ਸਾਹਿਬਾਨ ਤੋਂ ਇਲਾਵਾ ਤਤਕਾਲੀ ਪਰਿਸਥਿਤੀਆਂ ਉੱਪਰ ਚਾਨਣਾ ਪਾਉਂਦਾ ਹੈ।

ਜਾਨ ਸਰਮਨ ਤੇ ਐਡਵਰਡ ਸਟੀਫਨਸਨ ਨੇ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦੀ ਅੱਖੀਂ ਵੇਖੀ ਗੁਆਹੀ ਰਿਕਾਰਡ ਕੀਤੀ[126]। ਪੋਲੀਅਰ, ਜਾਰਜ ਫੋਰੈਸਟਰ ਤੇ ਜੇਮਜ ਬਰਾਊਨ (**ਦੀ ਹਿਸਟਰੀ ਆਫ ਦਾ ਸਿੱਖਜ਼**) ਦੀਆਂ ਲਿਖਤਾਂ ਇਸ ਸਦੀ ਬਾਰੇ ਕੁਝ ਕੁਝ ਜਾਣਕਾਰੀ ਦਿੰਦੀਆਂ ਹਨ[127]। **ਬਰਾਊਨਜ਼ ਕਾਰਸਪੌਂਡੈਂਸ**, **ਕਲੰਡਰ ਆਫ ਪਰਸੀਅਨ ਕਾਰਸਪੌਂਡੈਂਸ**, ਆਦਿ ਹੋਰ ਵੀ ਕਈ ਰਚਨਾਵਾਂ ਇਸ ਸੰਬੰਧੀ ਵੇਖੀਆਂ ਜਾ ਸਕਦੀਆਂ ਹਨ।

ਇਸ ਸਮੇਂ ਦੀ ਹੋਰ ਰਚਨਾ ਹੁਕਮਨਾਮੇ ਹਨ ਜੋ ਬਾਬਾ ਬੰਦਾ ਸਿੰਘ ਬਹਾਦਰ, ਮਾਤਾ ਸੁੰਦਰੀ, ਮਾਤਾ ਸਾਹਿਬ ਦੇਵਾਂ ਤੇ ਤਖਤ ਸਾਹਿਬਾਨ ਵਲੋਂ ਜਾਰੀ ਹੋਏ ਸਨ[128]। ਇਨ੍ਹਾਂ ਵਿਚ ਸਿੱਖ ਪੰਥ ਨਾਲ ਸੰਬੰਧਿਤ ਸਾਮਗਰੀ ਮਿਲਦੀ ਹੈ।

ਕੁਝ ਰਹਿਤਨਾਮਿਆਂ ਦੀ ਵੀ ਸਿਰਜਣਾ ਹੋਈ ਜੋ ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ

ਸਮਕਾਲੀ ਸਿੱਖਾਂ ਨਾਲ ਜੋੜੇ ਗਏ ਹਨ। ਚੌਪਾ ਸਿੰਘ ਦੇ ਨਾਂ ਉੱਪਰ ਰਹਿਤਨਾਮਾ ਸਿੱਖ ਪੰਥ ਉੱਪਰ ਪੈ ਰਹੇ ਬਿਪਰਵਾਦੀ ਮਤ ਦਾ ਪ੍ਰਭਾਵ ਦਰਸਾਉਂਦਾ ਹੈ[129]।

ਇਸ ਸਮੇਂ ਕੁਝ ਸੰਪਰਦਾਵਾਂ ਵਲੋਂ ਕੁਝ ਸਾਹਿੱਤ ਰਚਨਾ ਹੋਈ ਜਿਵੇਂ ਟੀਕੇ ਆਨੰਦਘਨ ਉਦਾਸੀ, ਸਾਖੀਆਂ ਅੱਡਣ ਸ਼ਾਹ (ਸਹਿਜ ਰਾਮ ਸੇਵਾ ਪੰਥੀ), **ਅਧਿਆਤਮ ਰਾਮਾਇਣ** (ਗੁਲਾਬ ਸਿੰਘ ਨਿਰਮਲਾ, ਆਦਿ। ਉਦਾਸੀਆਂ ਤੇ ਨਿਰਮਲਿਆਂ ਦੀਆਂ ਰਚਨਾਵਾਂ ਵਿਚ ਅਦ੍ਵੈਤ ਵੇਦਾਂਤ ਦਾ ਪ੍ਰਭਾਵ ਪਿਆ ਹੈ। ਕਿਤੇ ਕਿਤੇ ਇਸ ਵਿਚਾਰਧਾਰਾ ਦੀ ਕਾਫੀ ਵਿਆਖਿਆ ਕੀਤੀ ਗਈ ਹੈ[130]। ਇਸ ਵਿਆਖਿਆ ਦੀ ਮੰਨਤਾ ਤਤਕਾਲੀ, ਸਿਆਸੀ ਤੇ ਸਮਾਜਿਕ ਪਰਿਸਥਿਤੀਆਂ ਦੇ ਅਧਿਐਨ ਤੋਂ ਪ੍ਰਗਟ ਹੁੰਦੀ ਹੈਂ।

ਪੰਜਾਬ ਦੇ ਲੋਕ ਧਰਮ ਪੱਖੋਂ ਤਿੰਨ ਵਰਗਾਂ—ਇਸਲਾਮ, ਹਿੰਦੂ ਤੇ ਸਿੱਖ ਵਿਚ ਵੰਡੇ ਹੋਏ ਹਨ। ਇਸਲਾਮ ਦੇ ਸੁੰਨੀ ਤੇ ਸ਼ੀਆ ਦੋਹਾਂ ਵਰਗਾਂ ਦੇ ਲੋਕ ਪੰਜਾਬ ਵਿਚ ਵਸਦੇ ਸਨ। ਜ਼ਿਆਦਾ ਲੋਕ ਧਰਮ ਪਰਿਵਰਤਿਤ ਸਨ ਪਰ ਸਮਾਜਿਕ ਪਦਵੀਆਂ ਪੱਖੋਂ ਈਰਾਨੀ, ਤੁਰਕੀ, ਪਠਾਣ ਆਦਿ ਚੰਗੇਰੀ ਹਾਲਤ ਦੇ ਮਾਲਕ ਸਨ। ਸਟੇਟ ਵਲੋਂ ਸੁੰਨੀ ਲੋਕਾਂ ਨਾਲ ਚੰਗਾ ਪੱਖਪਾਤੀ ਵਿਹਾਰ ਹੋਣ ਕਰਕੇ ਇਹ ਲੋਕ ਸ਼ੀਆ ਵਰਗ ਨਾਲੋਂ ਵਧੀਆ ਪੁਜੀਸ਼ਨ ਵਿਚ ਸਨ। ਸੂਫੀ ਫਕੀਰਾਂ ਖਾਸ ਕਰ ਚਿਸ਼ਤੀ, ਕਾਦਰੀ ਤੇ ਨਕਸ਼ਬੰਦੀਆਂ ਦੇ ਡੇਰੇ ਪੰਜਾਬ ਵਿਚ ਆਮ ਸਨ।

ਹਿੰਦੂਆ ਦੇ ਸ਼ੈਵ, ਵੈਸ਼ਣਵ ਤੇ ਦੇਵੀ ਦੇ ਵਰਗ ਵੀ ਪੰਜਾਬ ਵਿਚ ਕਾਫੀ ਥਾਂ ਕਾਇਮ ਸਨ। ਨਾਥਾਂ ਦੇ ਡੇਰੇ ਪੰਜਾਬ ਦੇ ਕਈ ਸ਼ਹਿਰਾਂ ਵਿਚ ਸਨ। ਵੈਸ਼ਣਵ ਡੇਰੇ ਵੀ ਆਮ ਸਨ। ਕਾਂਗੜੇ ਤੇ ਜੰਮੂੰ ਦੇ ਪਹਾੜਾਂ ਵਿਚ ਦੇਵੀ ਪੂਜਾ ਦਾ ਰਿਵਾਜ ਚਲਦਾ ਸੀ। ਟਿੱਲਾ ਗੋਰਖ ਨਾਥ ਤੇ ਜਖਬੜ (ਨਾਥ), ਪੰਡੋਰੀ ਮਹੰਤਾਂ (ਵੈਸ਼ਣਵ), ਕਾਂਗੜਾ ਤੇ ਤ੍ਰਿਕੁਟਾ (ਜੰਮੂੰ) ਵਿਚਲੇ ਦੇਵੀ ਦੇ ਥਾਨ ਪੰਜਾਬ ਵਿਚ ਪ੍ਰਸਿੱਧ ਸਨ[131]। ਨਗਾਹੇ ਦੇ ਸਖੀ ਸਰਵਰ ਨੂੰ ਹਿੰਦੂ, ਮੁਸਲਿਮ, ਸਿੱਖ ਸਭ ਮੰਨਦੇ ਸਨ[132]।

ਲੋਕ ਧਰਮ ਵਜੋਂ ਦਰੱਖਤ ਪੂਜਾ, ਸਰਪ ਪੂਜਾ, ਪਿਤਰ ਪੂਜਾ, ਗਊ ਪੂਜਾ, ਆਦਿ ਪ੍ਰਚਲਿਤ ਸਨ। ਸਰਪ ਪੂਜਾ ਵਜੋਂ ਗੁੱਗੇ ਦੀਆਂ ਮਟੀਆਂ ਮੱਧ ਪੰਜਾਬ, ਕਾਂਗੜਾ, ਜੰਮੂੰ ਵਿਚ ਮਿਲਦੀਆਂ ਸਨ।

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਗੁਰੂ ਗ੍ਰੰਥ ਤੇ ਗੁਰੂ ਪੰਥ ਨੂੰ ਗੁਰਿਆਈ ਮਿਲਣ ਤੋਂ ਬਾਅਦ ਵਿਅਕਤੀ ਗੁਰੂ ਕੋਈ ਵੀ ਨਾ ਰਿਹਾ। ਫਿਰ ਵੀ ਬੰਦਈਆਂ, ਗੁਲਾਬ ਰਾਇ (ਸੂਰਜ ਮੱਲ ਦੇ ਪੁੱਤਰ), ਗੰਗੂ ਸ਼ਾਹ, ਅਜੀਤ ਸਿੰਘ (ਮਾਤਾ ਸੁੰਦਰੀ ਦੇ ਪਾਲਤ ਪੁੱਤਰ), ਆਦਿ ਨੇ ਆਪਣੇ ਆਪ ਨੂੰ ਗੁਰੂ ਐਲਾਨ ਕੇ ਵੱਖਰੀਆਂ ਗੱਦੀਆਂ ਚਲਾਈਆਂ[133]। ਇਸ ਤੋਂ ਬਿਨਾਂ ਨਿਰਮਲੇ, ਸੇਵਾ ਪੰਥੀ ਤੇ ਉਦਾਸੀ ਸਿੱਖ ਵਰਗ ਵੀ ਪੰਜਾਬ ਵਿਚ ਪ੍ਰਚਲਿਤ ਸਨ। ਜੰਡਿਆਲੇ ਦੇ ਬਾਬੇ ਹੰਦਾਲ ਦਾ ਨਿਰੰਜਨੀ ਮਤ ਵੀ ਕਾਫੀ ਪ੍ਰਭਾਵ ਪਾ ਰਿਹਾ ਸੀ। ਇਨ੍ਹਾਂ

ਰਾਹੀਂ ਲਿਖੀ **ਜਨਮ ਸਾਖੀ ਭਾਈ ਬਾਲਾ** ਪੰਜਾਬ ਵਿਚ ਕਾਫੀ ਮਕਬੂਲ ਰਹੀ[134] । ਇਸ ਰਚਨਾ ਦਾ ਪ੍ਰਭਾਵ ਸੰਤ ਦਾਸ ਛਿੱਬਰ ਦੀ **ਜਨਮ ਸਾਖੀ ਗੁਰੂ ਨਾਨਕ**, ਕੇਸਰ ਸਿੰਘ ਛਿੱਬਰ ਦੇ ਬੰਸਾਵਲੀਨਾਮਾ ਅਤੇ ਇਥੋਂ ਤੱਕ ਕਿ **ਮਹਿਮਾ ਪ੍ਰਕਾਸ਼** ਉੱਤੇ ਵੀ ਪਿਆ[135]।

ਸਿੱਖ ਪੰਥ ਉੱਪਰ ਬਿਪਰਵਾਦੀ ਰੀਤਾਂ ਰਸਮਾਂ ਦਾ ਪ੍ਰਭਾਵ ਵੀ ਚੱਲ ਰਿਹਾ ਸੀ। ਇਸ ਸੰਬੰਧੀ ਤਤਕਾਲੀ ਰਚਨਾਵਾਂ **ਬੰਸਾਵਲੀਨਾਮਾ, ਮਹਿਮਾ ਪ੍ਰਕਾਸ਼, ਗੁਰਬਿਲਾਸ** (ਸੁੱਖਾ ਸਿੰਘ) ਤੋਂ ਪਤਾ ਲਗਦਾ ਹੈ[136] । ਉਦਾਸੀ ਤੇ ਨਿਰਮਲੇ ਸੰਤਾਂ ਦੀਆਂ ਰਚਨਾਵਾਂ ਵੇਦਾਂਤ ਦੇ ਪ੍ਰਭਾਵ ਹੇਠ ਆ ਰਹੀਆਂ ਸਨ ਜਿਵੇਂ ਆਨੰਦ ਘਨ ਦੇ ਟੀਕੇ, ਗੁਲਾਬ ਸਿੰਘ ਨਿਰਮਲੇ ਦੀਆਂ **ਸ੍ਰੀ ਮੋਖ ਪੰਥ ਪ੍ਰਕਾਸ਼, ਅਧਿਆਤਮਕ ਰਾਮਾਇਣ** ਵੇਖੀਆਂ ਜਾ ਸਕਦੀਆਂ ਹਨ[137]।

ਸਿੱਖਾਂ ਵਿਚ ਧਾਰਮਿਕ ਤੇ ਰਾਜਨੀਤਕ ਸੰਸਥਾਵਾਂ ਵਿਚੋਂ ਗੁਰੂ, ਲੰਗਰ, ਧਰਮਸਾਲ ਤੇ ਸੰਗਤ ਚੱਲ ਰਹੀਆਂ ਸਨ। ਵਿਅਕਤੀਗਤ ਗੁਰੂ ਦੀ ਥਾਂ ਗੁਰੂ ਗ੍ਰੰਥ ਤੇ ਪੰਥ ਨੇ ਲੈ ਲਈ ਸੀ। ਮਿਸਲਾਂ ਦੇ ਸਮੇਂ ਪੰਥ ਦੀ ਥਾਂ ਵਿਅਕਤੀਗਤ ਸਰਦਾਰ ਲੈ ਰਹੇ ਸਨ[138] । ਗੁਰਮਤੇ ਦੀ ਸੰਸਥਾ ਵੀ ਕੰਮ ਕਰ ਰਹੀ ਸੀ ਪਰ ਸਿੱਖ ਮਿਸਲਾਂ ਵੇਲੇ ਰਾਜ ਸੰਸਥਾ ਵੱਲ ਝੁਕਾਅ ਵਧ ਰਿਹਾ ਸੀ[139] ।

ਇਨ੍ਹਾਂ ਪਰਿਸਥਿਤੀਆਂ ਦਾ ਅਧਿਐਨ ਬਾਬਾ ਦੀਪ ਸਿੰਘ ਦੀ ਜੀਵਨੀ ਤੇ ਸ਼ਖਸੀਅਤ ਨੂੰ ਸਮਝਣ ਲਈ ਜ਼ਰੂਰੀ ਹੈ।

## ਟਿੱਪਣੀਆਂ ਤੇ ਹਵਾਲੇ

1. **ਖੁਲਾਸਤੁੱਤਵਾਰੀਖ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨਾ 436
2. Ganda Singh, The Martyrdom of Guru Arjan, *The Panjab : Past & Present*, Vol. 22, Oct. 1988, pp. 84-102
3. **ਖੁਲਾਸਾਤੁੱਤਵਾਰੀਖ**, ਪੰਨਾ 527, **ਮਹਿਮਾ ਪ੍ਰਕਾਸ਼**, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1971, ਭਾਗ 2, ਪੰਨੇ 598, 603
4. ਭੱਟਵਹੀ ਜਾਦੋ ਬੰਸੀਆਂ ਕੀ, ਭੱਟ ਵਹੀ ਪੂਰਬੀ ਦੱਖਣੀ
5. ਭੱਟਵਹੀ ਤਲਉਡਾ ਜੀਂਦ
6. Ganda Singh, The Martyrdom of Guru Tegh Bahadur, *The Panjab : Past & Present*, Vol. 22, Oct. 1988, pp. 103-114
7. **ਸ੍ਰੀ ਗੁਰ ਸੋਭਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1980, ਅਧਿ. ਦੂਜਾ; ਸੇਵਾ ਸਿੰਘ, **ਸ਼ਹੀਦ ਬਿਲਾਸ**, ਸਾਹਿਤ ਅਕਾਦਮੀ, ਲੁਧਿਆਣਾ, 1961, ਪੰਨਾ 64
8. **ਸ੍ਰੀ ਗੁਰੂ ਸੋਭਾ**, ਅਧਿ. 8-13
9. **ਉਹੀ**, ਅਧਿ. 13, ਛੰਦ 557
10. ਵਾਰ ਅੰਮ੍ਰਿਤਸਰ ਕੀ, **ਇਤਿਹਾਸਕ ਪੱਤਰ**, 2.1 (1950), 1-5
11. ਰਤਨ ਸਿੰਘ ਭੰਗੂ, **ਸ੍ਰੀ ਗੁਰੂ ਪੰਥ ਪ੍ਰਕਾਸ਼**, ਸ੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 1984, ਪੰਨੇ 144-47
12. ਅਖਬਾਰਾਤ ਦਰਬਾਰ-ਇ-ਮੁਅੱਲਾ, *The Panjab : Past & Present*, No. 36, Oct. 1984), ਪੰਨਾ 36
13. **ਉਹੀ**, ਪੰਨਾ 43

14. **ਉਹੀ**, ਪੰਨਾ 123
15. **ਉਹੀ**, ਪੰਨਾ 129
16. **ਉਹੀ**, ਪੰਨਾ 149
17. **ਉਹੀ**, ਪੰਨਾ 159
18. **ਉਹੀ**, ਪੰਨੇ 165-66
19. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 229-30
20. **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**, (ਸੰਪਾ. ਰਾਏ ਜਸਬੀਰ ਸਿੰਘ), ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 2001, ਪੰਨਾ 142
21. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 230-36
22. ਅਲੀਉੱਦੀਨ, **ਇਬਰਤਨਾਮਾ**, MS.SHR-1277, p. 211
23. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 257-69
24. ਗਿਆਨ ਸਿੰਘ, ਗਿ., **ਤਵਾਰੀਖ ਗੁਰੂ ਖਾਲਸਾ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970, ਭਾਗ 2, ਪੰਨੇ 11-13
25. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 282-87
26. **ਉਹੀ**, ਪੰਨੇ 288-89, ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨੇ 119-20
27. **ਉਹੀ**, ਪੰਨੇ 120-21
28. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 295-300
29. **ਉਹੀ**, ਪੰਨੇ 345-50, ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨੇ 149-52
30. Rustam Ali, Tarikh Hindi, Elliot & Dowson, *History of India told by Its Own Historians*, Kitab Manal, Allahabad, 1964, Vol. 8, p. 60
31. *Ibid.*, p. 60
32. *Ibid.*, pp. 61-65
33. Malcolm, *Sketch of the Sikhs*, Vinay Publications, Chandigarh, 1981, p. 68
34. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 384-406
35. Prinsep. H.T., *Origin of the Sikh Power in the Panjab*, Languages Deptt. Panjab, Patiala, 1970, p. 4, ਗੰਡਾ ਸਿੰਘ, **ਸਿੱਖ ਇਤਿਹਾਸ**, ਪੰਜਾਬੀ ਯੂਨੀ. ਪਟਿਆਲਾ, 1985, ਪੰਨਾ 154
36. **ਉਹੀ**, ਪੰਨਾ 154
37. Tarikh Ahmed Shah, Elliot & Dowson, *op. cit.*, pp. 106-111
38. ਗੰਡਾ ਸਿੰਘ, **ਉਹੀ ਪੁਸਤਕ**, ਪੰਨਾ 155
39. Tarikh Ahmed Shah, Elliot & Dowson, *op. cit.*, p. 111
40. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 410-12
41. Tarikh Ahmed Shah, Elliot & Dowson,. *op. cit.*, p. 114-115
42. ਖੁਸ਼ਵਕਤ ਰਾਇ, **ਅਹਵਾਲ-ਫਿਰਕਾ ਸਿੱਖਾਂ**, M.S. SHR-1274, p. 67. ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨਾ 165
43. Tarikh Ahmed Shah, Elliot & Dowson, *op. cit.*, pp. 121-23 *Umdat-ut-Twarikh*, Arya Press, Lahore, 1885-89, Vol. I, pp. 132-33
44. Tarikh Ahmed Shah, Elliot & Dowson, *op. cit.*, pp. 121-23, Khushwaqt Rai, *Ahwal-i-Firqa-Sikhan*, Vol. I, pp. 69-70
45. Malcolm, *op. cit.*, p. 73
46. ਗਿਆਨ ਸਿੰਘ, ਗਿ., **ਉਹੀ ਰਚਨਾ**, pp. 169-70

47. Maskin, *Tahmas Nama,* Popular Prakashan, Bombay, 1967, pp. 20, 21, ਸੋਹਨ ਲਾਲ ਸੂਰੀ, **ਉਮਦੱਤੁ ਤਵਾਰੀਖ**, Vol. I, p. 136
48. Maskin, *op. cit.*, pp. 21-40, Khair-ud-din, Ibratnama, Elliot & Dowson, *op. cit.*, p. 240
49. Mehd. Zafar Shamlu, Tarikh-i-Manazila-w-Futab, *Ibid.*, p. 145
50. Tarikh Ibrahim Khan, *Ibid.*, p. 265
51. *Ibid.*, pp. 265-67
52. *Ibid.*, p. 267
53. *Ibid.*, p. 267
54. *Ibid.*, p. 267
55. Sayad Ghulam Ali, Nigar Nama-i-Hind, Elliot & Dowson, *op. cit.*, pp. 398-402
56. Brown, Major James, History of the Sikhs, *Early European Accounts of the Sikhs*, (ed. Ganda Singh), Indian Studies : Past & Present, Calcutta, 1962, p. 598, ਗਿਆਨ ਸਿੰਘ, ਗਿ., **ਉਹੀ ਰਚਨਾ**, pp. 195-96 ; Sohan Lal Suri, *op. cit.,* Vol. 1, pp. 146-47
57. ਖੁਸ਼ਵਕਤ ਰਾਇ, **ਉਹੀ ਰਚਨਾ**, pp. 77-78; Miskin, *op. cit.*, pp. 105-106; Ganesh Das, *Chahar Bagh-i-Punjab*, (ed. Kirpal Singh), Kh. College, Amritsar, n.d., pp. 124-25 ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 448-63
58. ਅਲੀਉੱਦੀਨ, **ਉਹੀ ਰਚਨਾ**, ਪੰਨਾ 268
59. **ਉਹੀ**, ਪੰਨਾ 270, ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨਾ 207
60. ਬੂਟੇ ਸ਼ਾਹ, **ਤਾਰੀਖ ਪੰਜਾਬ,** MS. SHR-1388-89, ਦਫਤਰ 4, ਪੰਨਾ 510, ਸੋਹਨ ਲਾਲ ਸੂਰੀ, **ਉਹੀ ਰਚਨਾ**, ਭਾਗ 1, ਪੰਨਾ 60, ਮਿਸਕੀਨ, **ਉਹੀ ਰਚਨਾ**, ਪੰਨਾ 113
61. ਗਣੇਸ਼ ਦਾਸ, **ਉਹੀ ਰਚਨਾ**, ਪੰਨਾ 128; ਸੋਹਨ ਲਾਲ ਸੂਰੀ, **ਉਹੀ ਰਚਨਾ**, ਭਾਗ 2, ਪੰਨਾ 5, ਕਾਜੀ ਨੂਰ ਮੁਹੰਮਦ, **ਜੰਗਨਾਮਾ**, (ਸੰਪਾ. ਗੰਡਾ ਸਿੰਘ, ਖਾਲਸਾ ਕਾਲਜ, ਅੰਮ੍ਰਿਤਸਰ, SHR-1547, ਪੰਨੇ 38, 40
62. **ਉਹੀ**, ਪੰਨੇ 38, 40
63. ਸੋਹਨ ਲਾਲ ਸੂਰੀ, **ਉਹੀ ਰਚਨਾ**, ਭਾਗ 1, ਪੰਨਾ 163; ਖੁਸ਼ਵਕਤ ਰਾਇ, ਉਹੀ ਰਚਨਾ, ਪੰਨੇ 79-80; ਗਣੇਸ਼ ਦਾਸ, **ਉਹੀ ਰਚਨਾ**, ਪੰਨੇ 130-33
64. *Calander of Persian Correspondence*, National Archives, New Delhi, Vol. 2, p. 22, Paper 65
65. ਅਹਿਮਦ ਸ਼ਾਹ ਬਟਾਲਵੀ, ਤਾਰੀਖ ਹਿੰਦ, MS.SHR-1291, (ਪੰ.ਅ.) **ਸਿੱਖ ਧਰਮ ਦਾ ਮੁੱਢ ਤੇ ਉਥਾਨ,** (ਅਨੁ. ਵ. ਸ. ਸੂਰੀ), ਨਿਊ ਬੁੱਕ ਕੰਪਨੀ, ਜਲੰਧਰ, 1972, ਪੰਨਾ 57; ਗਿਆਨ ਸਿੰਘ ਗਿ., **ਉਹੀ ਰਚਨਾ**, ਪੰਨਾ 227
66. ਅਹਿਮਦ ਸ਼ਾਹ ਬਟਾਲਵੀ, **ਉਹੀ ਰਚਨਾ**, ਪੰਨੇ 58-59; ਗਿਆਨ ਸਿੰਘ, ਗਿ., **ਉਹੀ ਰਚਨਾ** ਪੰਨੇ 228-29
67. ਅਹਿਮਦ ਸ਼ਾਹ ਬਟਾਲਵੀ, **ਉਹੀ ਰਚਨਾ**, ਪੰਨੇ 96-97
68. **ਉਹੀ**, ਪੰਨਾ 98
69. ਗਿਆਨ ਸਿੰਘ ਗਿ., **ਉਹੀ ਰਚਨਾ**, ਪੰਨੇ 268-69
70. **ਉਹੀ**, ਪੰਨਾ 270
71. **ਉਹੀ**, ਪੰਨਾ 270
72. **ਉਹੀ**, ਪੰਨਾ 234
73. **ਉਹੀ**, ਪੰਨਾ 236
74. **ਉਹੀ**, ਪੰਨਾ 237
75. **ਉਹੀ**, ਪੰਨਾ 238
76. **ਉਹੀ**, ਪੰਨਾ 240

77. ਅਹਿਮਦ ਸ਼ਾਹ ਬਟਾਲਵੀ, **ਉਹੀ ਰਚਨਾ**, ਪੰਨਾ 79
78. **ਉਹੀ**, ਪੰਨਾ 82
79. **ਉਹੀ**, ਪੰਨਾ 87
80. **ਉਹੀ**, ਪੰਨਾ 89
81. ਗਿਆਨ ਸਿੰਘ, ਗਿ., **ਉਹੀ ਰਚਨਾ**, 277-80, ਖੁਸ਼ਵਕਤ ਰਾਇ, **ਉਹੀ ਰਚਨਾ**, ਪੰਨਾ 188-99
82. ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨਾ 280-85, ਖੁਸ਼ਵਕਤ ਰਾਇ, **ਉਹੀ ਰਚਨਾ**, ਪੰਨੇ 192-98
83. ਗਿਆਨ ਸਿੰਘ ਗਿ., **ਉਹੀ ਰਚਨਾ**, ਪੰਨੇ 247-49
84. ਉਹੀ, ਪੰਨੇ 252-54, ਖੁਸ਼ਵਕਤ ਰਾਇ, **ਉਹੀ ਰਚਨਾ**, ਪੰਨੇ 94-96
85. ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨਾ 255
86. **ਉਹੀ**, ਪੰਨੇ 255-59
87. **ਉਹੀ**, ਪੰਨੇ 262-63
88. **ਉਹੀ**, ਪੰਨਾ 264
89. **ਉਹੀ**, ਪੰਨਾ 265
90. **ਉਹੀ**, ਪੰਨਾ 266
91. **ਉਹੀ**, ਪੰਨਾ 272
92. **ਉਹੀ**, ਪੰਨਾ 293
93. **ਉਹੀ**, ਪੰਨਾ 560
94. **ਉਹੀ**, ਪੰਨਾ 563
95. **ਉਹੀ**, ਪੰਨਾ 570
96. **ਉਹੀ**, ਪੰਨਾ 581
97. **ਉਹੀ**, ਪੰਨਾ 593
98. **ਉਹੀ**, ਪੰਨਾ 629
99. **ਉਹੀ**, ਪੰਨਾ 632-34
100. **ਉਹੀ**, ਪੰਨਾ 665
101. **ਉਹੀ**, ਪੰਨਾ 280
102. **ਉਹੀ**, ਪੰਨੇ 667-71
103. Bernier F., *Travels in the Mughal Empire*, S. Chand & Co., New Delhi, 1972, pp. 456-57
104. ਗਿਆਨ ਸਿੰਘ, ਗਿ., **ਉਹੀ ਰਚਨਾ**, ਪੰਨਾ 165
105. Tarikh Ibrahim Khan, Elliot & Dowson, *op. cit.*, p. 265
106. J.S. Grewal, *Essays in Sikh History*, Guru Nanak Dev Uni. Amritsar, 1982, p. 97
107. Irvine W., *The Army of the Mughal Empire*, Eurasia Publishing House, New Delhi, 1962, p. 161
108. *Ibid.*, p. 175
109. N.K. Sinha, *Rise of Sikh Power*, A Mukherjee & Co., Calcutta, 1973, pp. 115-16
110. Abu-al-Fazal, *The Ain-i-Akbari*, Oriental Books Reprint Corporation, New Delhi, 1978, Vol.2, pp. 319, 331
111. Brown, Major, J., *op. cit.*, Introduction, p. 557, Melcolm, *op. cit.*, pp. 100-111
112. See Map of trade routes.
113. Steinbach, *The Panjab*, Language Deptt. Panjab, Patiala, 1970, pp. 50-52, 54
114. ਸੋਂਧਾ, ਜੱਟੀ ਤੇ ਖਤਰਾਣੀ ਦਾ ਝਗੜਾ, **ਪੰਜਾਬੀ ਝਗੜੇ**, ਸਰਦਾਰ ਸਾਹਿਤ ਭਵਨ, ਪਟਿਆਲਾ, 1974, ਪੰਨਾ 74

115. **ਸੀਹਰਫੀਆਂ ਸਾਧੂ ਵਜੀਰ ਸਿੰਘ,** ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988, ਪੰਨੇ 59–60
116. **ਗੁਰੂ ਅਮਰਦਾਸ ਜੀ ਕਾ ਬੋਲਣਾ,** ਪੰਜਾਬ ਸਟੇਟ ਆਰਕਾਈਵਜ਼, M-395, ਪੱਤਰੇ 54ਅ-58ਅ
117. ਸਰੂਪ ਦਾਸ ਭੱਲਾ, **ਉਹੀ ਰਚਨਾ**, ਭਾਗ 2, ਪੰਨੇ 107, 123
118. ਕੇਸਰ ਸਿੰਘ ਛਿੱਬਰ, **ਉਹੀ ਰਚਨਾ**, ਪੰਨਾ 77
119. **ਸਾਈਂ ਬੁਲ੍ਹੇ ਸ਼ਾਹ**, (ਸੰਪਾ. ਪਿਆਰਾ ਸਿੰਘ ਪਦਮ), ਸਰਦਾਰ ਸਾਹਿਤ ਭਵਨ, ਪਟਿਆਲਾ, 1968, ਪੰਨੇ 33, 60, 87
120. **ਅਲੀ ਹੈਦਰ ਦੀ ਕਾਵਿ ਰਚਨਾ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1966, ਪੰਨੇ 55, 96
121. **ਵਾਰਿਸ ਸ਼ਾਹ**, (ਸੰਪਾ. ਪਿਆਰਾ ਸਿੰਘ ਪਦਮ), ਕਲਮ ਮੰਦਰ, ਲੋਅਰ ਮਾਲ, ਪਟਿਆਲਾ, 1977, ਪੰਨੇ 74, 79, 99; **ਹਾਸ਼ਮ ਰਚਨਾਵਲੀ**, (ਸੰਪਾ. ਪਿਆਰਾ ਸਿੰਘ ਪਦਮ), ਸਰਦਾਰ ਸਾਹਿਤ ਭਵਨ, ਪਟਿਆਲਾ, 1957, ਪੰਨੇ 110, 129
122. ਸ਼ੈਰਾਨੀ, ਹਾਫਜ਼ ਮਹਿਮੂਦ, **ਪੰਜਾਬ ਵਿਚ ਉਰਦੂ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1962, ਪੰਨੇ 269–71
123. **ਉਹੀ**, ਪੰਨੇ 272–76
124. **ਉਹੀ**, ਪੰਨੇ 276–93
125. S.S. Hans, Early Sikh Literature, *Journal of Regional History* G.N.D.Uni. Amritsar, 1982, p. 8
126. *Early European Accounts of the Sikhs*, (ed. Dr. Ganda Singh), Today & Tomarrow's Printers & Publishers New Delhi, 1974, p. 185
127. *Ibid.*, pp. 189, 211, 561
128. **ਹੁਕਮਨਾਮੇ**, (ਸੰਪਾ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 168–233
129. **ਰਹਿਤਨਾਮੇ**, (ਸੰਪਾ. ਪਿਆਰਾ ਸਿੰਘ ਪਦਮ), ਕਲਮ ਮੰਦਰ, ਲੋਅਰ ਮਾਲ, ਪਟਿਆਲਾ, 1974, ਪੰਨੇ 80–133
130. ਆਨੰਦ ਘਨ, **ਗੁਰਬਾਣੀ ਟੀਕੇ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970, ਪੰਨੇ 102–03, 108, 156, ਆਦਿ। ਗੁਲਾਬ ਸਿੰਘ, **ਸ੍ਰੀ ਮੋਖ ਪੰਥ ਪ੍ਰਕਾਸ਼**, ਸ੍ਰੀ ਨਿਰਮਲ ਪੰਚੈਤੀ ਅਖਾੜਾ, ਕਨਖਲ, ਹਰਿਦੁਆਰ, 1977, ਪੰਨੇ 27, 56, 115, 277, 359, 537, ਆਦਿ।
131. **ਵਾਰਿਸ ਸ਼ਾਹ**, ਪੰਨਾ 139; Grewal & Goswami, *The Mughals and the Jogis of Jakhbar*, Indian Institute of Advanced Study, Simla, 1967, p. 1, Grewal & Goswami, *The Mughals and the Sikhs Rulers and the Vaishnavas of Pondory*, Indian Institute of Advanced Study, Simla, p. 1, ਕੇਸਰ ਸਿੰਘ ਛਿੱਬਰ, **ਉਹੀ ਰਚਨਾ**, ਪੰਨਾ 46
132. ਸਰੂਪ ਦਾਸ ਭੱਲਾ, **ਉਹੀ ਰਚਨਾ**, ਭਾਗ 2, ਪੰਨਾ 333
133. ਰਤਨ ਸਿੰਘ ਭੰਗੂ, **ਉਹੀ ਰਚਨਾ**, ਪੰਨੇ 236, 246; ਕੇਸਰ ਸਿੰਘ ਛਿੱਬਰ, **ਉਹੀ ਰਚਨਾ**, ਪੰਨੇ 134–41
134. ਕਰਮ ਸਿੰਘ ਹਿਸਟੋਰੀਅਨ, **ਕਤਕ ਕਿ ਵਿਸਾਖ**, ਲਾਹੌਰ ਬੁਕ ਸ਼ਾਪ, ਲੁਧਿਆਣਾ, 1979, ਪੰਨੇ 118–19;
135. ਸੰਤ ਦਾਸ ਛਿੱਬਰ **ਜਨਮ ਸਾਖੀ ਗੁਰੂ ਨਾਨਕ ਸ਼ਾਹ ਜੀ ਕੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975, ਪੰਨਾ 2; ਕੇਸਰ ਸਿੰਘ ਛਿੱਬਰ, **ਉਹੀ ਰਚਨਾ**, ਪੰਨੇ 16–17; ਸਰੂਪ ਦਾਸ ਭੱਲਾ, **ਉਹੀ ਰਚਨਾ** ਭਾਗ 1, ਪੰਨੇ 282, 294
136. ਕੇਸਰ ਸਿੰਘ ਛਿੱਬਰ, **ਉਹੀ ਰਚਨਾ**, ਪੰਨਾ 50; ਸਰੂਪ ਦਾਸ ਭੱਲਾ, **ਉਹੀ ਰਚਨਾ**, ਭਾਗ 1, ਪੰਨਾ 9; ਸੁੱਖਾ ਸਿੰਘ, **ਗੁਰ ਬਿਲਾਸ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970, ਪੰਨੇ 147, 162
137. ਫੁਟ ਨੋਟ 130
138. **ਸ੍ਰੀ ਗੁਰ ਸੋਭਾ**, 128; ਸਰੂਪ ਦਾਸ ਭੱਲਾ, **ਉਹੀ ਰਚਨਾ**, ਭਾਗ 2, ਪੰਨਾ 892
139. J.S. Grewal, *op. cit.*, pp. 127-38

# ਬੰਸਾਵਲੀਆਂ

## ਭੰਗੀ ਮਿਸਲ

ਛੱਜਾ ਸਿੰਘ
|
ਭੋਮਾ ਸਿੰਘ (ਸੰਬੰਧੀ)
|
ਹਰੀ ਸਿੰਘ (ਮੁਤਬੰਨਾ)
|
ਝੰਡਾ ਸਿੰਘ    ਗੰਡਾ ਸਿੰਘ    ਚੜ੍ਹਤ ਸਿੰਘ    ਦੀਵਾਨ ਸਿੰਘ    ਦੇਸੂ ਸਿੰਘ
|
ਦੇਸਾ ਸਿੰਘ
|
ਗੁਲਾਬ ਸਿੰਘ
|
ਗੁਰਦਿੱਤ ਸਿੰਘ
|
ਅਜੀਤ ਸਿੰਘ    ਮੂਲ ਸਿੰਘ
|
ਠਾਕਰ ਸਿੰਘ    ਹਾਕਮ ਸਿੰਘ

ਲਹਿਣਾ ਸਿੰਘ
|
ਚੇਤ ਸਿੰਘ

ਗੁਜਰ ਸਿੰਘ
|
ਸਾਹਿਬ ਸਿੰਘ


ਆਹਲੂਵਾਲੀਆ
ਗੰਡਾ ਸਿੰਘ
ਸਧਾਵਾ ਸਿੰਘ
ਗੋਪਾਲ ਸਿੰਘ
ਹੇਮੂ
ਸਕੰਦਰ
ਚਾਕਾ
ਦੇਵਾ ਸਿੰਘ
ਗੁਰਬਖਸ਼ ਸਿੰਘ
ਸਦਰ ਸਿੰਘ
ਬਦਰ ਸਿੰਘ
ਕਿਰਪਾਲ ਸਿੰਘ
ਲਾਲ ਸਿੰਘ
ਮੰਨਾ ਸਿੰਘ
ਮੋਹਰ ਸਿੰਘ
ਜੱਸਾ ਸਿੰਘ
ਲੱਧਾ ਸਿੰਘ
ਭਾਗ ਸਿੰਘ (1783-1801)
ਰਣਧੀਰ ਸਿੰਘ (1852-1870)
ਫਤਹਿ ਸਿੰਘ (1801-1837)
ਕੰਵਰ ਹਰਨਾਮ ਸਿੰਘ
ਖੜਕ ਸਿੰਘ (1870-1877)
ਨਿਹਾਲ ਸਿੰਘ (1837-52)
ਅਮਰ ਸਿੰਘ
ਜਗਤ ਜੀਤ ਸਿੰਘ (1877-1949)
ਰਣਧੀਰ ਸਿੰਘ
ਬਿਕਰਮ ਸਿੰਘ
ਸੁਚੇਤ ਸਿੰਘ

# ਸਿੰਘਪੁਰੀਆ/ਫੈਜ਼ਲਪੁਰੀਆ

- ਦਲੀਪ ਸਿੰਘ
  - ਨਵਾਬ ਕਪੂਰ ਸਿੰਘ
  - ਦਾਨ ਸਿੰਘ
    - ਖੁਸ਼ਹਾਲ ਸਿੰਘ
      - ਬੁੱਧ ਸਿੰਘ
        - ਅਮਰ ਸਿੰਘ
          - ਕਿਰਪਾਲ ਸਿੰਘ
        - ਭੋਪਾਲ ਸਿੰਘ
          - ਪ੍ਰਤਾਪ ਸਿੰਘ
          - ਉਤਮ ਸਿੰਘ
        - ਗੋਪਾਲ ਸਿੰਘ
          - ਜੈ ਸਿੰਘ
            - ਅਵਤਾਰ ਸਿੰਘ
        - ਲਾਲ ਸਿੰਘ
          - ਰਾਮ ਨਰੈਣ ਸਿੰਘ
          - ਲਹਿਣਾ ਸਿੰਘ
          - ਸੰਤੋਖ ਸਿੰਘ
        - ਗੁਰਦਿਆਲ ਸਿੰਘ
          - ਜਸਵੰਤ ਸਿੰਘ
        - ਹਰਦਿਆਲ ਸਿੰਘ
        - ਦਿਆਲ ਸਿੰਘ
          - ਕੇਸਰ ਸਿੰਘ
          - ਬਿਸ਼ਨ ਸਿੰਘ
          - ਕਿਸ਼ਨ ਸਿੰਘ
      - ਰੂਪ ਕੌਰ
      - ਸੁੱਧ ਸਿੰਘ

# ਰਾਮਗੜ੍ਹੀਆ

ਹਰਦਾਸ ਸਿੰਘ

|

ਭਗਵਾਨ ਸਿੰਘ




ਖੁਸ਼ਹਾਲ ਸਿੰਘ ਜੱਟ ਗਗੋਬੂਆ

|

ਨੰਦ ਸਿੰਘ, ਜੱਟ ਸਾਂਘਣਾ

|

ਜੱਸਾ ਸਿੰਘ

|

ਜੋਧ ਸਿੰਘ

# ਕਨ੍ਹਈਆ ਮਿਸਲ


ਖੁਸ਼ਹਾਲ ਸਿੰਘ
ਜੈ ਸਿੰਘ
ਝੰਡਾ ਸਿੰਘ
ਸਿੰਘਾ
ਗੁਰਬਖਸ਼ ਸਿੰਘ
ਭਾਗ ਸਿੰਘ
ਨਿਧਾਨ ਸਿੰਘ
ਹੇਮ ਸਿੰਘ
ਮੋਹਰ ਸਿੰਘ
ਸਰੂਪ ਸਿੰਘ
ਅਤਰ ਸਿੰਘ
ਅਨੂਪ ਸਿੰਘ
ਜੀਤ ਸਿੰਘ
ਗੁਰਦਿੱਤ ਸਿੰਘ
ਮੇਘ ਸਿੰਘ
ਪ੍ਰਤਾਪ ਸਿੰਘ
ਜਗਤ ਸਿੰਘ
ਬਘੇਲ ਸਿੰਘ ਸੰਧੂ
ਚੰਨਾ ਸਿੰਘ
ਹੀਰਾ ਸਿੰਘ
ਹਕੀਕਤ ਸਿੰਘ
ਮਤਾਬ ਸਿੰਘ
ਸੱਦਾ ਸਿੰਘ
ਜੈਮਲ ਸਿੰਘ
ਨਿਧਾਨ ਸਿੰਘ
ਖਜ਼ਾਨ ਸਿੰਘ
ਚੰਦ ਕੌਰ
ਚੰਦਾ ਸਿੰਘ

# ਸ਼ੁਕਰਚੱਕੀਆ ਮਿਸਲ

- ਤਖਤ ਮੱਲ
  - ਭਾਗ ਮੱਲ
    - ਬੁੱਢਾ ਸਿੰਘ (—-1718)
      - ਨੌਧ ਸਿੰਘ (1718-52)
        - ਚੜ੍ਹਤ ਸਿੰਘ (1752-74)
          - ਮਹਾਂ ਸਿੰਘ (1774-92)
            - ਰਣਜੀਤ ਸਿੰਘ (1780-1839)
              - ਖੜਕ ਸਿੰਘ
                - ਨੌਨਿਹਾਲ ਸਿੰਘ
              - ਸ਼ੇਰ ਸਿੰਘ
                - ਪ੍ਰਤਾਪ ਸਿੰਘ
                - ਸ਼ਿਵਦੇਵ ਸਿੰਘ
                  - ਸੁਖਦੇਵ ਸਿੰਘ
                - ਬਖਸ਼ੀਸ਼ ਸਿੰਘ
              - ਤਾਰਾ ਸਿੰਘ
              - ਮੁਲਤਾਨਾ ਸਿੰਘ
              - ਕਸ਼ਮੀਰਾ ਸਿੰਘ
              - ਪਸ਼ੌਰਾ ਸਿੰਘ
              - ਦਲੀਪ ਸਿੰਘ
                - ਵਿਕਟਰ
                - ਫਰੈਡਿਕ
                - ਐਡਵਰਡ
                - ਬੰਬਾ
                - ਸੋਫੀਆ
                - ਕੈਥੇਰਾਈਨ
      - ਚੰਦਾ ਸਿੰਘ
        - ਦੀਦਾਰ ਸਿੰਘ
          - ਅਮੀਰ ਸਿੰਘ (ਸੰਧਾਵਲੀਏ)

# ਨਕਈ ਮਿਸਲ


ਹੇਮਰਾਜ ਸੰਧੂ
ਹੀਰਾ ਸਿੰਘ
ਨੱਥਾ ਸਿੰਘ
ਦਸੌਂਧੀ ਸਿੰਘ
ਦਲ ਸਿੰਘ
ਗੁਰਬਖਸ਼ ਸਿੰਘ
ਨਾਹਰ ਸਿੰਘ
ਰਣ ਸਿੰਘ
ਭਗਵਾਨ ਸਿੰਘ
ਗਿਆਨ ਸਿੰਘ
ਖਜ਼ਾਨ ਸਿੰਘ
ਰਾਜ ਕੌਰ
ਕਾਨ੍ਹ ਸਿੰਘ
ਪੰਚਾ ਸਿੰਘ
ਚਤਰ ਸਿੰਘ
ਅਤਰ ਸਿੰਘ (ਖੁਦਾਬਖਸ਼)
ਈਸ਼ਰ ਸਿੰਘ (ਅਬਦੁੱਲ ਅਜ਼ੀਜ਼)
ਹੁਕਮ ਸਿੰਘ
ਪ੍ਰਤਾਪ ਸਿੰਘ
ਰਣਜੋਧ ਸਿੰਘ
ਠਾਕਰ ਸਿੰਘ
ਨਰਾਇਣ ਸਿੰਘ
ਹਰਦਿਆਲ ਸਿੰਘ
ਕਾਦਰ ਬਖਸ਼
ਲਾਭ ਸਿੰਘ

## ਡੱਲੇਵਾਲੀਆ

ਗੁਲਾਬ ਸਿੰਘ ਖੱਤਰੀ
|
ਗੁਰਦਿਆਲ ਸਿੰਘ (ਸੰਬੰਧੀ)
|
ਤਾਰਾ ਸਿੰਘ ਕੰਗ (ਗ਼ੈਬਾ)

- ਝੰਡਾ ਸਿੰਘ
  - ਨਾਰਲ ਸਿੰਘ
    - ਅਮਰ ਸਿੰਘ
      - ਠਾਕੁਰ ਸਿੰਘ
  - ਬਖਤਾਵਰ ਸਿੰਘ
- ਦਸੌਂਧਾ ਸਿੰਘ
- ਗੁਜਰ ਸਿੰਘ
  - ਜਗਤ ਸਿੰਘ
    - ਲਹਿਣਾ ਸਿੰਘ
    - ਖਜ਼ਾਨ ਸਿੰਘ

## ਕਰੋੜ ਸਿੰਘੀਆ

ਸ਼ਾਮ ਸਿੰਘ ਜੱਟ
|
ਕਰਮ ਸਿੰਘ (ਸਾਥੀ)
|
ਕਰੋੜਾ ਸਿੰਘ ਪੈਜਗੜ੍ਹ
|
ਬਘੇਲ ਸਿੰਘ ਧਾਲੀਵਾਲ

## ਸ਼ਹੀਦੀ ਮਿਸਲ

ਬਾਬਾ ਦੀਪ ਸਿੰਘ
|
ਸਦਾ ਸਿੰਘ
|
ਕਰਮ ਸਿੰਘ
|
ਗੁਲਾਬ ਸਿੰਘ
|
ਸਿਵ ਕਿਰਪਾਲ ਸਿੰਘ
|
ਜੀਵਨ ਸਿੰਘ

ਬੀਰ ਸਿੰਘ

ਕਰਮ ਸਿੰਘ | ਧਰਮ ਸਿੰਘ

ਕਰਮ ਸਿੰਘ: ਗੁਲਾਬ ਸਿੰਘ | ਮਹਿਤਾਬ ਸਿੰਘ

ਗੁਲਾਬ ਸਿੰਘ
|
ਸਿਵ ਕਿਰਪਾਲ ਸਿੰਘ
|
ਜੀਵਨ ਸਿੰਘ

# ਨਿਸ਼ਾਨ ਵਾਲੀਆ

ਚੌਧਰੀ ਸਾਹਿਬ ਸਿੰਘ



# ਫੂਲਕੀਆ ਮਿਸਲ


ਜੈਸਲ
ਹੇਮ ਮੱਲ
ਜਾਂਦੇ ਰਾਉ
ਬਾਤੀ ਰਾਉ
ਮੰਗਲ ਰਾਉ
ਅਨੰਦ ਰਾਉ
ਖੀਵਾ
ਸਿੱਧੂ
ਧਾਰ (ਕੈਥਲ)
ਬੂੜ
ਸੁਰ
ਰੂਪਾ
ਬੀਰ
ਸਿਤ ਰਾਉ
ਜਾਰਥਾ
ਲਕੰਬਾ (ਅਟਾਰੀ)
ਮਾਹੀ
ਗਾਲਾ


ਮੇਹਰਾ
ਹੰਬੀਰ
ਬਰਾੜ
ਪੌਰ
ਧੌਲ
ਬੇਰਾਬ
ਰਤਨ ਚੰਦ (ਫਰੀਦਕੋਟ)
ਕਾਈ
ਮਹਿਣਾ
ਬਾਊ
ਕਿਲਜਾ
ਸੰਘਰ
ਬਰਿਆਮ
ਮਿਹਰਾਜ
ਗਰਾਜ
ਸੁਤੋ
ਪੁਖੋ
ਲੱਖੋ
ਚਾਹੋ
ਹਬਾਲ
ਮੋਹਨ
ਰੂਪ ਨੰਦ
ਕਾਲਾ
ਸੰਦਲੀ
ਫੂਲ
ਤਲੋਕਾ
ਰਾਮਾ
ਰਾਘੂ
ਚੰਨੂੰ
ਝੰਡੂ
ਤਖਤ ਮੱਲ

ਨਾਭਾ ਜੀਂਦ

- ਦੁੱਨਾ ਭਦੌੜ
- ਸੁੱਖਾ
  - ਜੋਧ
- ਆਲਾ ਸਿੰਘ
  - ਸਰਦੂਲ ਸਿੰਘ
    - ਹਿੰਮਤ ਸਿੰਘ
    - ਰਾਜਾ ਅਮਰ ਸਿੰਘ
      - ਚੰਦ ਕੌਰ
      - ਬੁਧ ਸਿੰਘ
      - ਸਾਹਿਬ ਕੌਰ
      - ਰਾਜਾ ਸਾਹਿਬ ਸਿੰਘ
        - ਰਾਮ ਕੌਰ
        - ਪ੍ਰੇਮ ਕੌਰ
        - ਸ. ਕਰਮ ਸਿੰਘ
          - ਸ. ਨਰਿੰਦਰ ਸਿੰਘ
            - ਬਸੰਤ ਕੌਰ
            - ਬਿਸਨ ਕੌਰ
            - ਮ. ਮਹਿੰਦਰ ਸਿੰਘ
              - ਮ. ਰਜਿੰਦਰ ਸਿੰਘ
                - ਮ. ਭੁਪਿੰਦਰ ਸਿੰਘ
                  - ਮ. ਯਾਦਵਿੰਦਰ ਸਿੰਘ
                    - ਮ. ਅਮਰਿੰਦਰ ਸਿੰਘ
          - ਦੀਪ ਸਿੰਘ
        - ਜੀਤ ਸਿੰਘ
  - ਬੀਬੀ ਪਰਧਾਨ
  - ਭੂਮਾ ਸਿੰਘ
  - ਲਾਲ ਸਿੰਘ
- ਬਖਤਾ ਮਲੌਦ
- ਬੁੱਧਾ
- ਲੱਧਾ

## ਰਿਆਸਤ ਨਾਭਾ


ਫੂਲ
ਤਲੋਕਾ
ਰਾਮਾ
ਰਾਮੂ
ਚੰਨੂੰ
ਝੰਡੂ
ਤਖਤ ਮੱਲ
ਗੁਰਦਿੱਤਾ
ਸੁਖਚੈਨ (ਜੀਂਦ)
ਸੁਰਤੀਆ
ਰਾ. ਹਮੀਰ ਸਿੰਘ
ਕਪੂਰ ਸਿੰਘ
ਰਾ. ਜਸਵੰਤ ਸਿੰਘ
ਰਣਜੀਤ ਸਿੰਘ
ਰਾ. ਦਵਿੰਦਰ ਸਿੰਘ
ਸੰਤੋਖ ਸਿੰਘ
ਰਾ. ਭਰਪੂਰ ਸਿੰਘ
ਰਾ. ਭਗਵਾਨ ਸਿੰਘ
ਰਾ. ਹੀਰਾ ਸਿੰਘ (ਮਤਬੰਨਾ)
ਰਾ. ਰਿਪਦੁਮਨ ਸਿੰਘ
ਮ. ਪ੍ਰਤਾਪ ਸਿੰਘ

# ਰਿਆਸਤ ਜੀਂਦ


ਤਲੋਕਾ
ਗੁਰਦਿੱਤਾ (ਨਾਭਾ)
ਸੁਖਚੈਨ
ਆਲਮ ਸਿੰਘ
ਰਾਜਾ ਰਾਜਪਤ ਸਿੰਘ
ਬੁਲਾਕੀ ਸਿੰਘ ਦਿਆਲਪੁਰੀਏ
ਮਿਹਰ ਸਿੰਘ
ਰਾਜ ਕੌਰ
ਭਾਗ ਸਿੰਘ
ਭੂਪ ਸਿੰਘ
ਰਾਜਾ ਫਤਹਿ ਸਿੰਘ
ਪ੍ਰਤਾਪ ਸਿੰਘ
ਮਹਿਤਾਬ ਸਿੰਘ
ਰਾਜਾ ਸੰਗਤ ਸਿੰਘ
ਕਰਮ ਸਿੰਘ
ਵਸਾਵਾ ਸਿੰਘ (ਬਡਰੁਖਾ)
ਰ. ਸਰੂਪ ਸਿੰਘ
(ਸੰਗਤ ਸਿੰਘ ਦਾ ਮਤਬੰਨਾ)
ਸੁੱਖਾ ਸਿੰਘ
ਹੀਰਾ ਸਿੰਘ
(ਨਾਭੇ ਦਾ ਰਾਜਾ)
ਰਣਧੀਰ ਸਿੰਘ
ਰਾਜਾ ਰਘਬੀਰ ਸਿੰਘ
ਬਲਬੀਰ ਸਿੰਘ
ਮ. ਰਨਬੀਰ ਸਿੰਘ
ਮ. ਰਾਜਬੀਰ ਸਿੰਘ

# ਤਹਿਮਾਸ ਬੇਗ, ਤਹਿਮਾਸ ਨਾਮਾ, 1782 ਈ.

ਤਹਿਮਾਸਬੇਗ ਖਾਂ ਮੁਗਲ ਬਾਦਸ਼ਾਹ ਸ਼ਾਹ ਆਲਮ (1759-1806) ਦਾ ਪ੍ਰਸਿੱਧ ਮਨਸਬਦਾਰ ਸੀ। ਤਹਿਮਾਸ ਨਾਮਾ ਉਸ ਦੀ ਆਤਮ ਕਥਾ ਹੈ।

ਤਹਿਮਾਸ ਖਾਂ 1738 ਈ. ਦੇ ਕਰੀਬ ਤੁਰਕੀ ਦੇ ਇਕ ਪਿੰਡ ਵਿਚ ਜਨਮਿਆ। ਜਦੋਂ ਇਹ ਪੰਜ ਸਾਲਾਂ ਦਾ ਸੀ, ਇਸ ਨੂੰ ਨਾਦਰ ਸ਼ਾਹ ਦੇ ਜਰਨੈਲਾਂ ਨੇ ਤੁਰਕੀ ਇਰਾਨੀ ਲੜਾਈ ਦੌਰਾਨ ਫੜ ਲਿਆ ਅਤੇ ਗੁਲਾਮ ਬਣਾ ਲਿਆ।

ਨਾਦਰ ਸ਼ਾਹ ਦੀ ਮੌਤ (1747) ਤੋਂ ਬਾਅਦ ਘਰੇਲੂ ਜੰਗ ਸਮੇਂ 1748 ਦੇ ਮੁੱਢ ਵਿਚ ਨਾਦਰ ਦੇ ਕੁਝ ਜਰਨੈਲ ਭਾਰਤ ਆ ਗਏ ਅਤੇ ਉਹ ਤਹਿਮਾਸ ਨੂੰ ਵੀ ਨਾਲ ਲੈਂਦੇ ਆਏ। ਤਹਿਮਾਸ ਨੂੰ ਆਪਣੇ ਮਾਪਿਆਂ ਰਾਹੀਂ ਰੱਖੇ ਨਾਂ ਦਾ ਪਤਾ ਨਹੀਂ ਸੀ। ਇਹ ਜਰਨੈਲ ਉਸ ਨੂੰ ਜਾਕਿਰ ਆਖਦੇ ਸਨ[1]।

ਇਹ ਜਰਨੈਲ ਮੁਲਤਾਨ ਤੋਂ ਲਾਹੌਰ ਆ ਗਏ ਅਤੇ ਇਨ੍ਹਾਂ ਪੰਜਾਬ ਦੇ ਸੂਬੇਦਾਰ ਮੀਰ ਮਨੂੰ ਪਾਸ ਨੌਕਰੀ ਕਰ ਲਈ। ਇਹ ਲੜਕਾ ਉਨ੍ਹਾਂ ਨੇ ਮੀਰ ਮਨੂੰ ਨੂੰ ਭੇਟ ਕਰ ਦਿੱਤਾ। ਤਹਿਮਾਸ ਮੀਰ ਮਨੂੰ ਦਾ ਘਰੇਲੂ ਨੌਕਰ ਬਣ ਗਿਆ। ਉਸ ਦੀ ਮੌਤ ਤੋਂ ਬਾਅਦ ਉਹ ਮੁਗਲਾਣੀ ਬੇਗਮ ਦੀ ਸੇਵਾ ਵਿਚ ਰਿਹਾ। ਮੀਰ ਮਨੂੰ ਨੇ ਉਸ ਦਾ ਨਾਂ ਜਾਕਿਰ ਤੋਂ ਤੈਮੂਰ ਅਤੇ ਫਿਰ ਤੈਮੂਰਸ ਰੱਖ ਦਿੱਤਾ। ਜਦੋਂ ਅਬਦਾਲੀ ਦਾ ਪੁੱਤਰ ਤੈਮੂਰ ਸ਼ਾਹ 1757 ਵਿਚ ਪੰਜਾਬ ਦਾ ਸੂਬੇਦਾਰ ਬਣਿਆ ਉਸ ਨੇ ਇਸ ਦਾ ਨਾਂ ਤਹਿਮਾਸ ਕਰ ਦਿੱਤਾ। ਆਪਣੀਆਂ ਲਿਖਤਾਂ ਵਿਚ ਵੀ ਉਹ ਤਹਿਮਾਸ ਮਸਕੀਨ ਨਾਂ ਵਰਤਦਾ ਹੈ[2]।

ਤਹਿਮਾਸ ਖਾਂ ਨੇ ਪੰਜਾਬ ਤੇ ਦਿੱਲੀ ਵਿਚ ਵਾਪਰੀਆਂ ਕਈ ਘਟਨਾਵਾਂ ਨੂੰ ਅੱਖੀਂ ਵੇਖਿਆ ਅਤੇ ਬਿਆਨਿਆ ਹੈ। ਉਸ ਨੇ ਬਾਬਾ ਦੀਪ ਸਿੰਘ ਰਾਹੀਂ ਕੀਤੀ ਗਈ ਮੁਗਲਾਂ ਅਫਗਾਨਾਂ ਵਿਰੁੱਧ ਲੜਾਈ ਵਿਚ ਸਟੇਟ ਵਲੋਂ ਭਾਗ ਲਿਆ। ਮਰਾਠਿਆਂ ਦੇ ਲਾਹੌਰ 'ਤੇ ਕਬਜ਼ੇ (20 ਅਪ੍ਰੈਲ 1758), ਵੱਡੇ ਘੱਲੂਘਾਰੇ (1762), ਸਿੱਖਾਂ ਰਾਹੀਂ ਗੰਗ ਦੁਆਬ ਤੇ ਦਿੱਲੀ 'ਤੇ ਹਮਲਿਆਂ ਦੌਰਾਨ ਵੀ ਉਹ ਸਟੇਟ ਦੀ ਫੌਜ ਵਿਚ ਕੰਮ ਕਰਦਾ ਰਿਹਾ ਹੈ। 1762 ਵਿਚ ਉਸ ਨੇ ਮੁਗਲਾਣੀ ਬੇਗਮ ਦੀ ਸੇਵਾ ਛੱਡ ਦਿੱਤੀ ਅਤੇ ਦਿੱਲੀ ਆ ਗਿਆ। 1772 ਤੱਕ ਉਹ ਨਜੀਬ ਖਾਂ ਤੇ ਫਿਰ ਉਸ ਦੇ ਪੁੱਤਰ ਜਾਬਿਤਾ ਖਾਂ ਦੀ ਮੁਲਾਜ਼ਮਤ ਕਰਦਾ ਰਿਹਾ। ਫਿਰ ਉਹ 1772 ਵਿਚ ਸ਼ਾਹ ਆਲਮ ਦੇ ਪ੍ਰਧਾਨ ਵਜ਼ੀਰ ਨਜਫ ਖਾਂ ਦੀ ਸੇਵਾ ਵਿਚ ਆਇਆ ਅਤੇ ਇਸ ਨੇ ਜੱਟਾਂ ਵਿਰੁੱਧ ਲੜਾਈਆਂ ਵਿਚ ਭਾਗ ਲਿਆ। ਇਸ ਦੀਆਂ ਸੇਵਾਵਾਂ ਕਾਰਨ ਇਸ ਨੂੰ ਮਨਸਬਦਾਰੀ ਪ੍ਰਾਪਤ ਹੋਈ[3]। ਆਤਮ ਕਥਾ ਵਿਚ ਉਸ ਨੇ ਨਜਫ ਖਾਂ ਦੀ ਮੌਤ 1782 ਤੱਕ ਦੇ ਹਾਲਾਤ ਵਰਣਨ ਕੀਤੇ ਹਨ।

ਬਾਬਾ ਦੀਪ ਸਿੰਘ ਨਾਲ ਸਟੇਟ ਦੇ ਸੰਘਰਸ਼ ਦਾ ਇਸ ਦਾ ਵਰਣਨ ਸਭ ਤੋਂ ਪਹਿਲਾਂ ਅਤੇ ਅੱਖੀਂ ਡਿੱਠਾ ਹੈ। ਇਸ ਵਿਚ ਬਾਬਾ ਦੀਪ ਸਿੰਘ ਦਾ ਨਾਂ ਨਹੀਂ ਆਇਆ ਪਰ ਸਟੇਟ ਪੱਖੀ ਹੋਣ ਦੇ ਬਾਵਜੂਦ ਵੀ ਉਹ ਸਿੱਖਾਂ ਦੀ ਬਹਾਦਰੀ ਦਾ ਪ੍ਰਸੰਸਾ ਪੂਰਬਕ ਉਲੇਖ ਕਰਦਾ ਹੈ। ਪਤਾ ਲਗਦਾ ਹੈ ਕਿ ਬਾਬਾ ਦੀਪ ਸਿੰਘ ਨੇ ਅੰਮ੍ਰਿਤਸਰ ਤੀਰਥ ਤੇ ਧਰਮ ਦੀ ਰੱਖਿਆ ਲਈ ਬਹਾਦਰੀ ਪੂਰਣ ਕਾਰਜ ਕੀਤਾ ਅਤੇ ਸਿੱਖ ਲਹਿਰ ਦੇ ਵਿਕਾਸ ਵਾਸਤੇ ਉਲੇਖ ਯੋਗ ਯੋਗਦਾਨ ਪਾਇਆ।

## ਟਿੱਪਣੀਆਂ ਤੇ ਹਵਾਲੇ

1. ***Tahmas Nama*** (ed. P. Setu Madhava Rao), Popular Prakashan, Bombay, 1967, p. VII
2. ***Ibid.***, p. VII
3. ***Ibid.***, p. VIII

# ਪਾਠ

## ਜਹਾਨ ਖਾਂ ਦੀ ਸਿੱਖਾਂ ਵਿਰੁੱਧ ਕਾਰਵਾਈ (ਨਵੰਬਰ, 1757)

61

ਇਕ ਦਿਨ ਗੁਪਤ ਸੂਚਨਾ ਮਿਲੀ ਕਿ ਬਹੁਤ ਸਾਰੇ ਸਿੱਖ ਤੀਰਥ ਇਸ਼ਨਾਨ ਲਈ ਚੱਕ ਗੁਰੂ ਵਿਚ ਇਕੱਠੇ ਹੋ ਗਏ ਹਨ ਅਤੇ ਉਹ ਸ਼ੋਰ ਸ਼ਰਾਬਾ ਤੇ ਬਦਅਮਨੀ ਖੜੀ ਕਰ ਰਹੇ ਹਨ। ਹਾਜੀ ਅਤਾਈ ਖਾਂ ਅਧੀਨ ਸੂਬੇਦਾਰ ਦੀਆਂ ਫੌਜਾਂ ਇਲਾਕੇ ਅਧੀਨ ਕਰਨ, ਸਮੱਸਿਆਵਾਂ ਹੱਲ ਕਰਨ ਤੇ ਸਿੱਖਾਂ ਦਾ ਪਿੱਛਾ ਕਰਨ ਵਿਚ ਲੱਗੀਆਂ ਹੋਈਆਂ ਸਨ। ਵਜ਼ੀਰ ਨੇ ਸਰਦਾਰ ਹਾਜੀ ਅਤਾਈ ਖਾਂ ਨੂੰ ਇਸ ਗੜਬੜ ਸੰਬੰਧੀ ਚਿੱਠੀ ਲਿਖੀ। ਉਸ ਨੇ ਉਸ ਨੂੰ ਆਖਿਆ ਕਿ ਉਹ ਇਸ ਖਾਸ ਦਿਨ ਆਪਣੀ ਸਾਰੀ ਫੌਜ ਲੈ ਕੇ ਯਕਲਖਤ, ਤੇਜ਼ੀ ਨਾਲ ਚੱਕ ਗੁਰੂ ਪਹੁੰਚੇ। ਉਸ ਨੇ ਖੁਦ ਵੀ ਸਿੱਖਾਂ ਨੂੰ ਤਬਾਹ ਕਰਨ ਵਾਸਤੇ ਉਥੇ ਪਹੁੰਚਣ ਦਾ ਵਾਅਦਾ ਕੀਤਾ। ਉਸ ਨੇ ਲਾਹੌਰ ਸ਼ਹਿਰ ਵਿਚ ਇਕ ਐਲਾਨ ਨਾਮਾ ਕੱਢਿਆ ਕਿ ਅਫਗਾਨਿਸਤਾਨ ਵਾਂਗ, ਹਰ ਕੋਈ ਜੋ ਭਾਵੇਂ ਉਹ ਰਾਜ ਦਾ ਨੌਕਰ ਹੈ ਜਾਂ ਨਹੀਂ, ਪਰ ਉਸ ਪਾਸ ਘੋੜਾ ਹੈ, ਲੜਾਈ ਦੇ ਮੈਦਾਨ ਵਿਚ ਜਾਣ ਲਈ ਤਿਆਰੀ ਕਰੇ, ਅਤੇ ਵਜ਼ੀਰ ਦੇ ਨਾਲ ਹੋ ਲਵੇ। ਵਜ਼ੀਰ ਨੇ ਬੇਗਮ ਨੂੰ ਵੀ ਆਖਿਆ ਕਿ ਉਹ ਜਿੰਨੇ ਵੀ ਸੰਭਵ ਹੋਣ, ਤਸਮਾਨ ਖਾਂ (ਲੇਖਕ ਖੁਦ) ਅਧੀਨ ਘੋੜੇ ਭੇਜੇ। ਬੇਗਮ ਨੇ ਛੇਤੀ ਹੀ ਕੋਈ ਪੰਝੀ ਘੋੜ ਸਵਾਰ ਇਕੱਤਰ ਕੀਤੇ ਅਤੇ ਮੇਰੇ (ਤਹਮਾਸ ਖਾਂ ਮਸਕੀਨ) ਅਧੀਨ ਕਰ ਦਿੱਤੇ। ਕਾਸਿਮ ਖਾਂ ਵੀ ਸਾਡੇ ਨਾਲ ਰਲ ਗਿਆ। ਅਸੀਂ ਫਿਰ ਵਜ਼ੀਰ ਦੀ ਛਾਉਣੀ ਵਿਚ ਆ ਗਏ। ਵਜ਼ੀਰ ਦੀ ਫੌਜ ਜੋ ਕੋਈ ਦੋ ਹਜ਼ਾਰ ਘੋੜ ਸਵਾਰ ਸਨ, ਲਾਹੌਰ ਤੋਂ ਚੱਲ ਪਏ। ਸ਼ਾਮ ਦੇ ਸਮੇਂ ਅਸੀਂ ਲਾਹੌਰ ਤੋਂ ਛੇ ਕੋਹ ਦੂਰ ਸਰਾਇ ਖਾਨ ਖਾਨਾਂ ਪਹੁੰਚੇ।

ਅਗਲੇ ਦਿਨ ਫੌਜ ਨੇ ਮਾਰਚ ਕੀਤਾ ਅਤੇ ਚੱਕ ਤੋਂ ਦੋ ਕੋਹ ਦੂਰ ਇਸ ਪਾਸੇ (ਅੰਮ੍ਰਿਤਸਰ ਤੋਂ ਪੰਜ ਮੀਲ 'ਤੇ ਪਿੰਡ ਗੋਹਲਵੜ੍ਹ) ਪਹੁੰਚ ਗਈ। ਉਨ੍ਹਾਂ ਨੂੰ ਇਹ ਵੇਖ ਕੇ ਹੈਰਾਨੀ ਹੋਈ ਕਿ ਸਖਤ ਹਦਾਇਤਾਂ ਦੇ ਬਾਵਜੂਦ ਹਾਜੀ ਅਤਾਈ ਖਾਂ ਉਥੇ ਨਹੀਂ ਪਹੁੰਚਿਆ ਸੀ।

ਸਿੱਖਾਂ ਨੂੰ ਇਸ ਦੀ ਸੂਹ ਮਿਲ ਗਈ ਅਤੇ ਉਨ੍ਹਾਂ ਚਾਰੇ ਪਾਸਿਉਂ ਸਾਡੇ ਉੱਪਰ ਹਮਲਾ ਕਰ ਦਿੱਤਾ। ਲੜਾਈ ਸ਼ੁਰੂ ਹੋ ਗਈ। ਇਕ ਦੂਜੇ ਉੱਪਰ ਅੱਗ ਬਰਸਾਈ ਗਈ ਅਤੇ ਹੋਰ ਹਥਿਆਰ ਵਰਤੇ ਗਏ। ਸਿੱਖਾਂ ਨੇ ਫੌਜ ਨੂੰ ਤੰਗ ਘੇਰਾ ਪਾ ਲਿਆ। ਲੜਾਈ ਹੋਰ ਤੇਜ਼ ਹੋ ਗਈ। ਸਿੱਖਾਂ ਨੇ ਫੌਜ ਨੂੰ ਇਉਂ ਦਬੱਲਿਆ ਕਿ ਕਈ ਲੋਕ ਦੁਖੀ ਹੋ ਕੇ ਭੱਜਣੇ ਸ਼ੁਰੂ

ਹੋ ਗਏ। ਵਜ਼ੀਰ ਸੂਰਬੀਰ ਵਿਅਕਤੀ ਸੀ। ਉਸ ਨੇ ਵੈਰੀ ਦੇ ਹਮਲੇ ਦਾ ਡਟ ਕੇ ਮੁਕਾਬਲਾ ਕੀਤਾ। ਉਸ ਸਮੇਂ ਮੈਂ ਦਸ ਘੋੜ ਸਵਾਰਾਂ ਸਮੇਤ ਵਜ਼ੀਰ ਦੇ ਨਾਲ ਸਾਂ। ਸਿੱਖ ਭੱਜਦੇ ਫੌਜੀਆਂ ਨੂੰ ਜਾਣ ਨਹੀਂ ਦਿੰਦੇ ਸਨ। ਇਸ ਲਈ ਭੱਜ ਰਹੇ ਵਿਅਕਤੀਆਂ ਨੂੰ ਵਾਪਸ ਮੁੱਖ ਫੌਜ ਵੱਲ ਮੁੜਨਾ ਪਿਆ। ਜਹਾਨ ਖਾਂ ਨੇ ਤਲਵਾਰ ਖਿੱਚੀ ਅਤੇ ਆਪਣੇ ਹੀ ਕੁਝ ਆਦਮੀ ਫੱਟੜ ਕਰ ਸੁੱਟੇ ਕਿ ਤੁਸੀਂ ਭੱਜਦੇ ਕਿਉਂ ਹੋ ?

62

ਫਿਰ ਵੀ, ਅਸੀਂ ਸਾਰੇ ਇਕੱਠੇ ਹੋਏ ਅਤੇ ਲੜਾਈ ਚਾਲੂ ਰੱਖੀ। ਸਾਡੇ ਵਾਸਤੇ ਬੜੀ ਔਕੜ ਆ ਬਣੀ। ਹਰੇਕ ਦਾ ਦਾਣਾ ਪੱਠਾ ਮੁੱਕਣ 'ਤੇ ਸੀ। ਇਸ ਹਾਲਤ ਵਿਚ ਮੈਂ ਪੂਰਾ ਜ਼ੋਰ ਮਾਰਿਆ ਅਤੇ ਬਹੁਤ ਦਲੇਰੀ ਵਿਖਾਈ। ਜੇ ਇਸ ਬਾਰੇ ਲਿਖਾਂ ਤਾਂ ਕੋਈ ਵਿਸ਼ਵਾਸ ਨਾ ਕਰੇ। ਇਸ ਪਲ ਹਾਜੀ ਅਤਾਈ ਖਾਂ ਬਹੁਤ ਵੱਡੀ ਫੌਜ ਲੈ ਕੇ ਆ ਗਿਆ। ਸਿੱਖ, ਜੋ ਆਪਣੀ ਬਹਾਦਰੀ ਤੇ ਮਾਣ ਕਰਦੇ ਸਨ, ਫੌਜੀਆਂ ਦੀਆਂ ਤਲਵਾਰਾਂ ਤੇ ਤੋਪਾਂ ਨਾਲ ਮਾਰੇ ਗਏ। ਉਹ ਹਾਰ ਗਏ। ਉਨ੍ਹਾਂ ਦੇ ਪੈਰ ਨਾ ਟਿਕੇ ਅਤੇ ਉਹ ਦੌੜ ਗਏ। ਫੌਜ ਨੇ ਉਨ੍ਹਾਂ ਦਾ ਚੱਕ ਗੁਰੂ ਤੱਕ ਪਿੱਛਾ ਕੀਤਾ। ਉਨ੍ਹਾਂ ਦਾ ਪਵਿੱਤਰ ਸਥਾਨ ਰੱਖਿਆ ਦੀਵਾਰ ਦੇ ਅੰਦਰ ਸੀ। ਦਰਵਾਜ਼ੇ 'ਤੇ ਅਸੀਂ ਪੰਜ ਸੈਨਿਕ ਸਿੱਖ ਵੇਖੇ। ਉਨ੍ਹਾਂ ਨੂੰ ਸਾਡੀ ਫੌਜ ਨੇ ਮਾਰ ਦਿੱਤਾ। ਇਸ ਥਾਂ 'ਤੇ ਮੀਰ ਨਿਆਮਤੁੱਲਾ, ਲਾਹੌਰ ਦਾ ਪ੍ਰਸਿੱਧ ਸ਼ਹਿਰੀ ਮਾਰਿਆ ਗਿਆ। ਫੌਜ ਨੇ ਇਥੇ ਡੇਰਾ ਲਾ ਲਿਆ।

ਵਜ਼ੀਰ ਜਹਾਨ ਖਾਂ ਨੇ ਮੇਰੀ ਬੜੀ ਪ੍ਰਸੰਸਾ ਕੀਤੀ। ਵਜ਼ੀਰ ਅੱਗੇ ਚਲਾ ਗਿਆ। ਮੈਂ ਉਸ ਦੇ ਨਾਲ ਤਿੰਨ ਦਿਨ ਰਿਹਾ। ਫਿਰ ਮੈਂ ਉਸ ਤੋਂ ਛੁੱਟੀ ਲਈ ਅਤੇ ਵਾਪਸ ਲਾਹੌਰ ਆਇਆ। ਵਜ਼ੀਰ ਨੇ ਤੈਮੂਰ ਸ਼ਾਹ ਵਾਸਤੇ ਮੈਨੂੰ ਚਿੱਠੀ ਦਿੱਤੀ, ਜਿਸ ਵਿਚ ਉਸ ਨੇ ਮੇਰੀ ਬੜੀ ਤਾਰੀਫ ਕੀਤੀ। ਉਸ ਨੇ ਬੇਗਮ ਨੂੰ ਚਿੱਠੀ ਲਿਖੀ ਜਿਸ ਵਿਚ ਮੇਰੀ ਪ੍ਰਸੰਸਾ ਕਰਦਿਆਂ ਉਸ ਨੇ ਲਿਖਿਆ, "ਤਹਿਮਾਸ ਖਾਂ ਨੇ ਆਪਣੀ ਮਾਂ ਦੇ ਦੁੱਧ ਦੀ ਲਾਜ ਰੱਖੀ ਹੈ। ਜਦੋਂ ਮੈਂ ਵਾਪਸ ਲਾਹੌਰ ਆਵਾਂਗਾ ਉਸ ਦੀ ਬਹਾਦਰੀ ਦਾ ਹੋਰ ਵਰਣਨ ਕਰਾਂਗਾ।"

ਕੁਝ ਦਿਨਾਂ ਬਾਅਦ ਵਜ਼ੀਰ ਲਾਹੌਰ ਮੁੜਿਆ। ਉਸ ਨੇ ਮੈਨੂੰ ਤੈਮੂਰ ਸ਼ਾਹ ਤੋਂ ਬਹੁਮੁੱਲੀ ਖਿਲਤ ਦੁਆਈ ਜਿਸ ਦੀ ਅਫਗਾਨਿਸਤਾਨ ਵਿਚ ਬੜੀ ਕੀਮਤ ਸੀ। ਮੈਂ ਆਪਣਾ ਸਨਮਾਨ ਪ੍ਰਗਟਾਇਆ। ਮੇਰਾ ਰੁਤਬਾ ਤੇ ਪ੍ਰਭਾਵ ਹੋਰ ਵਧ ਗਿਆ।

# ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼/ ਸ੍ਰੀ ਗੁਰੂ ਪੰਥ ਪ੍ਰਕਾਸ਼ 1841 ਈ.

ਰਤਨ ਸਿੰਘ ਭੰਗੂ ਸ. ਮਹਿਤਾਬ ਸਿੰਘ ਮੀਰਾਂ ਕੋਟ ਦਾ ਪੋਤਰਾ ਤੇ ਸ. ਰਾਇ ਸਿੰਘ ਦਾ ਪੁੱਤਰ ਸੀ। ਇਹ ਸ਼ਾਮ ਸਿੰਘ ਕਰੋੜੀਆ ਦਾ ਦੋਹਤਾ ਸੀ[1]। ਇਸ ਦੇ ਜਨਮ ਸਮੇਂ ਦਾ ਪਤਾ ਨਹੀਂ ਲੱਗਦਾ। ਇਸ ਦੀ ਆਪਣੀ ਗਵਾਹੀ ਅਨੁਸਾਰ ਇਹ 1807 ਵਿਚ ਕੈਪਟਨ ਮੱਰੇ ਨੂੰ ਲੁਧਿਆਣੇ ਮਿਲਿਆ। ਕੈਪਟਨ ਮੱਰੇ ਅਖਤਰਲੋਨੀ ਦੇ ਹੁਕਮ ਅਨੁਸਾਰ ਸਿੱਖਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਖੋਜ ਕਰ ਰਿਹਾ ਸੀ। ਉਸ ਨੇ ਬੂਟੇ ਸ਼ਾਹ ਨੂੰ ਸਿੱਖ ਇਤਿਹਾਸ ਲਿਖਣ ਲਈ ਆਖਿਆ। ਰਤਨ ਸਿੰਘ ਭੰਗੂ ਨੇ ਕੈਪਟਨ ਮੱਰੇ ਪਾਸੋਂ ਬੂਟੇ ਸ਼ਾਹ ਦੀ ਤਵਾਰੀਖ ਵੇਖੀ। ਇਸ ਅਨੁਸਾਰ ਬੂਟੇ ਸ਼ਾਹ ਨੇ ਸਿੱਖਾਂ ਨਾਲ ਇਨਸਾਫ ਨਹੀਂ ਸੀ ਕੀਤਾ। ਕੈਪਟਨ ਮੱਰੇ ਨੇ ਇਸ ਨੂੰ ਲਿਖਣ ਲਈ ਆਖਿਆ। ਇਉਂ ਪੰਥ ਪ੍ਰਕਾਸ਼ ਦਾ ਮੁੱਢ ਹੋਇਆ[2]।

ਰਤਨ ਸਿੰਘ ਭੰਗੂ ਨੇ ਜੋ ਕੈਪਟਨ ਮੱਰੇ ਨੂੰ ਲਿਖ ਕੇ ਦਿੱਤਾ ਉਸੇ ਨੂੰ ਛੰਦ ਬਧ ਰਚਨਾ ਵਿਚ ਲਿਖਿਆ। ਦੱਸਿਆ ਗਿਆ ਹੈ ਕਿ ਉਸ ਨੇ ਆਪਣੇ ਬਜ਼ੁਰਗਾਂ ਪਾਸੋਂ ਸੁਣ ਕੇ ਇਹ ਰਚਨਾ ਕਲਮਬੱਧ ਕੀਤੀ[3]। ਇਸ ਵਿਚ ਜਿਵੇਂ ਕਿ ਹੋਣਾ ਹੀ ਸੀ, ਇਸ ਨੇ ਆਪਣੇ ਬਾਪ ਦਾਦੇ ਤੇ ਨਾਨੇ ਦੀਆਂ ਪ੍ਰਾਪਤੀਆਂ ਵੀ ਦੱਸੀਆਂ ਹਨ[4]। ਇਸ ਵਿਚ ਗੁਰੂ ਸਾਹਿਬਾਨ, ਬੰਦਾ ਸਿੰਘ ਬਹਾਦਰ ਤੇ ਸਿੱਖ ਸੰਘਰਸ਼ ਤੇ ਸਿੱਖ ਮਿਸਲਾਂ ਦਾ ਹਾਲ ਦਿੱਤਾ ਗਿਆ ਹੈ। ਇਸ ਵਿਚ ਬਾਬਾ ਦੀਪ ਸਿੰਘ ਦੀ ਸ਼ਹੀਦੀ ਦਾ ਉਲੇਖ ਨਹੀਂ ਕੀਤਾ ਗਿਆ ਅਤੇ ਨਾ ਹੀ ਮਹਾਰਾਜਾ ਰਣਜੀਤ ਸਿੰਘ ਬਾਰੇ ਕੁਝ ਲਿਖਿਆ ਹੈ। ਹਾਲਾਂਕਿ ਬੂਟੇ ਸ਼ਾਹ ਦੀ ਤਵਾਰੀਖ ਵਿਚ ਗੁਰੂ ਸਾਹਿਬਾਨ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਅੰਤ ਤੱਕ ਦੇ ਸਾਰੇ ਹਾਲਾਤ ਬੜੇ ਵਿਸਤਾਰ ਵਿਚ ਮਿਲਦੇ ਹਨ।

ਰਤਨ ਸਿੰਘ ਭੰਗੂ ਦੀ ਰਚਨਾ ਵਿਚੋਂ ਬਾਬਾ ਦੀਪ ਸਿੰਘ ਬਾਰੇ ਬਹੁਤ ਘੱਟ ਸਾਮੱਗਰੀ ਮਿਲਦੀ ਹੈ। ਪਹਿਲੀ ਸਾਖੀ ਬਾਬਾ ਦੀਪ ਸਿੰਘ ਚਕੋਹੀਏ ਨੂੰ ਬਾਬਾ ਬੰਦਾ ਸਿੰਘ ਬਹਾਦਰ ਵਲੋਂ ਦੰਦਾਂ ਦੀ ਬਖਸ਼ਿਸ਼ ਬਾਰੇ ਹੈ। ਇਹ ਗਿ. ਗਿਆਨ ਸਿੰਘ ਦੀ **ਸ੍ਰੀ ਗੁਰੂ ਪੰਥ ਪ੍ਰਕਾਸ਼** ਵਿਚ ਹੈ। ਉਂਜ ਬਾਬਾ ਦੀਪ ਸਿੰਘ ਦਾ ਪਿੰਡ ਪੋਹੂਵਿੰਡ (ਅੰਮ੍ਰਿਤਸਰ) ਮੰਨਿਆ ਜਾਂਦਾ ਹੈ। ਚਕੋਹੀ ਪਿੰਡ (ਅਜੋਕੇ ਪੰਜਾਬ ਵਿਚ) ਇਕੋ ਹੀ ਹੈ ਜੋ ਲੁਧਿਆਣਾ ਦੇ ਖੰਨਾ ਬਲਾਕ ਵਿਚ ਹੈ।

ਦੂਜੀ ਸਾਖੀ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਦੀ ਪਰਖ ਕੀਤੀ। ਪੰਜ ਮਝੈਲ

ਸਿੰਘ ਪੂਰੇ ਉਤਰੇ। ਉਨ੍ਹਾਂ ਦੀ ਥਾਂ ਬੱਕਰੇ ਝਟਕਾਏ ਗਏ। ਇਹ ਸਾਖੀ ਪੰਜ ਪਿਆਰੇ ਸਜਾਣ ਤੋਂ ਵੱਖਰੀ ਜਾਪਦੀ ਹੈ ਕਿਉਂਕਿ ਪੰਜ ਪਿਆਰੇ ਸਾਰੇ ਦੇ ਸਾਰੇ ਮਝੈਲ ਨਹੀਂ ਸਨ। ਦੱਸਿਆ ਗਿਆ ਹੈ ਕਿ ਉਨ੍ਹਾਂ ਪੰਜ ਮਰਜੀਵੜੇ ਸਿੱਖਾਂ ਵਿਚ ਇਕ ਬਾਬਾ ਦੀਪ ਸਿੰਘ ਸਨ ਜਿਨ੍ਹਾਂ ਨੇ ਹਰਿਮੰਦਰ ਦੇ ਦੱਖਣ ਵਿਚ ਬੁੰਗਾ ਕਾਇਮ ਕੀਤਾ।

ਤੀਜੀ ਸਾਖੀ ਸ. ਕਪੂਰ ਸਿੰਘ ਨੂੰ ਨਵਾਬੀ ਦੇ ਪ੍ਰਸੰਗ ਵਾਲੀ ਹੈ। ਇਸ ਅਨੁਸਾਰ ਸ. ਕਪੂਰ ਸਿੰਘ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਵਿਚ ਸਿੰਘਾਂ ਦੇ ਪੰਜ ਡੇਰੇ ਕਾਇਮ ਕੀਤੇ ਗਏ ਜਿਨ੍ਹਾਂ ਵਿਚੋਂ ਪਹਿਲਾ ਬਾਬਾ ਦੀਪ ਸਿੰਘ ਤੇ ਕਰਮ ਸਿੰਘ ਸ਼ਹੀਦ ਨਿਹੰਗ ਸਿੰਘਾਂ ਦਾ ਸੀ।

ਚੌਥੀ ਸਾਖੀ ਪੰਥ ਵਲੋਂ ਮਲੇਰ। ਪਠਾਣਾਂ ਵਿਰੁੱਧ ਬਾਬਾ ਆਲਾ ਸਿੰਘ ਪਟਿਆਲਾ ਦੀ ਮਦਦ ਵਾਲੀ ਹੈ। ਦੱਸਿਆ ਗਿਆ ਹੈ ਕਿ ਪੰਥ ਦੀ ਮਦਦ ਨਾਲ ਬਾਬਾ ਆਲਾ ਸਿੰਘ ਦੀ ਜਿੱਤ ਹੋਈ। ਇਸ ਤੋਂ ਬਾਅਦ ਬਾਬਾ ਦੀਪ ਸਿੰਘ ਨੇ ਅਰਦਾਸ ਵੀ ਕੀਤੀ।

ਇਉਂ ਮਸਕੀਨ ਤੋਂ ਬਾਅਦ ਰਤਨ ਸਿੰਘ ਭੰਗੂ ਦਾ ਪੰਥ ਪ੍ਰਕਾਸ਼ ਹੈ ਜਿਸ ਵਿਚ ਬਾਬਾ ਦੀਪ ਸਿੰਘ ਦੀ ਸ਼ਹੀਦੀ ਦਾ ਉੱਲੇਖ ਤਾਂ ਨਹੀਂ ਮਿਲਦਾ, ਉਪਰੋਕਤ ਵਿਕੋਲਿਤਰੀਆਂ ਘਟਨਾਵਾਂ ਦੀਆਂ ਸਾਖੀਆਂ ਪ੍ਰਾਪਤ ਹਨ ਜਿਨ੍ਹਾਂ ਦੀ ਬਾਬਾ ਦੀਪ ਸਿੰਘ ਦੀ ਜੀਵਨੀ ਸ਼ਖਸੀਅਤ ਤੇ ਦੇਣ ਵਾਸਤੇ ਖਾਸ ਅਹਿਮੀਅਤ ਹੈ।

## ਟਿੱਪਣੀਆਂ ਤੇ ਹਵਾਲੇ


1. ਕਾਨ੍ਹ ਸਿੰਘ ਨਾਭਾ, **ਗੁਰ ਸ਼ਬਦ ਰਤਨਾਕਰ ਮਹਾਨ ਕੋਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 638
2. **ਸ੍ਰੀ ਗੁਰੂ ਪੰਥ ਪ੍ਰਕਾਸ਼,** (ਸੰਪਾ. ਡਾ. ਜੀਤ ਸਿੰਘ ਸੀਤਲ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1984, ਪੰਨੇ 38-42
3. **ਉਹੀ**, ਪੰਨਾ 32 (ਸ)
4. ਵੇਖੋ ਸਾਖੀ 97, ਸਾਖੀ ਮਹਿਤਾਬ ਸਿੰਘ ਸੁੱਖਾ ਸਿੰਘ ਕੀ, ਸਾਖੀ 110, ਸਾਖੀ ਮਤਿਹਾਬ ਸਿੰਘ ਕੀ, ਸਾਖੀ 160, ਸਾਖੀ ਸਯਾਮ ਸਿੰਘ ਕੀ।

# ਦੀਪ ਸਿੰਘ ਕੋ ਦੰਦ ਦੇਨੇ ਕੋ ਪ੍ਰਸੰਗ

ਦੋਹਰਾ ॥ ਦੀਪ ਸਿੰਘ ਚੁਕੋਹੀਏ[1] ਦਾਣੇ ਚਬੇ ਨ ਜਾਹਿ ।
ਜਿਮ ਤਿਸਕੋ ਦਾੜੈਂ ਦਈ, ਸੋ ਮੈਂ ਦੇਹੁ ਬਤਾਇ ॥੧॥
ਇਕ ਦਿਨ ਛੋਲੇ ਲਯਾਇਓ ਕੋਈ ਬੰਦੈ ਦਿਵਾਨ ।
ਔਰ ਸਭੈ ਚਾਬਤ ਭਏ, ਇਕ ਚਬੈ ਨ ਸਿੰਘ ਜੁਵਾਨ ॥੨॥

ਚੌਪਈ ॥ ਔਰ ਸਭਨ ਨੇ ਮੁਖਹੁ ਅਲਾਯਾ, 'ਦੀਪ ਸਿੰਘ ਨੇ ਦਾਣਾ ਨ ਖਾਯਾ'।
ਦੇਖ ਬੰਦੇ ਨੇ ਉਸ ਕੋ ਕਹਯੋ, 'ਕਿਮ ਤੂੰ ਛੋਲੇ ਚਬਨੋ ਰਹਯੋ' ॥੩॥
ਉਸੈ ਕਹਯੋ, 'ਹਮ ਦਾੜ ਦੰਤ ਨਾਹੀਂ, ਹਮ ਸੋਂ ਦਾਣਾ ਚਬਯੋ ਨ ਜਾਹੀ'।
ਬੰਦੈ ਕਹਯੋ, 'ਮੈਂ ਦਈ ਤੁਮ ਦਾੜ੍ਹ', ਉਨ ਮਾਰਯੋ ਫੱਕੋ ਚਬਯੋ ਕੜਕਾੜ ॥੪॥
ਐਸੀ ਐਸੀ ਕਰਾਮਾਤ ਲਗਾਈ, ਦੁਨੀਆ ਬਹੁਤ ਉਸ ਗੈਲ ਲਗ ਆਈ।
ਐਸੀ ਐਸੀ ਅਨਿਕ ਸਿਧਾਈ[2], ਕਿਤਕ ਕਹੋਂ ਥੀ ਜੋ ਸੁਨ ਪਾਈ ॥੫॥

# ਸਾਖੀ ਸ਼ਹੀਦੋਂ ਸਿੰਘੋਂ ਕੀ

ਦੋਹਰਾ ॥ ਜੋ ਕੋਊ ਪੂਛੈ ਪ੍ਰਸ਼ਨ ਯਹ ਕਿਮ ਕਹੈਂ ਸ਼ਹੀਦ ਵਖਯਾਤ ?
ਯਹ ਭਯੋ ਖਿਤਾਬ ਹਜ਼ੂਰ ਤੇ ਕੋ ਪਿੱਛੇ ਕਹੀ ਕਿਨੇ ਬਾਤ ? ॥੧॥
ਚੌਪਈ ॥ ਤਾਂਕੋ ਉੱਤਰ ਐਸੋ ਦੱਯੈ, ਜੈਸੇ ਸੁਨਿਓ ਤੈਸ ਬਤੱਯੈ ।
ਜਿਉਂ ਮੈਂ ਸੁਨੀ ਬਡਨ ਤੇ ਸਾਖੀ, ਬੁਧਿ ਅਨੁਸਾਰ ਸੋਊ ਕਰ ਭਾਖੀ ॥੨॥
ਦੋਹਰਾ ॥ ਇਕ ਦਿਨ ਸਤਿਗੁਰ ਦਮਦਮੇ[3] ਬੈਠੇ ਮੰਜੀ ਲਾਇ ।
ਸ਼ਬਦ ਉਚਾਰਤ ਆਇਓ ਇਕ ਸਿਖ ਸਤਿਗੁਰ ਪਾਹਿ ॥੩॥
ਅੜਿੱਲ ॥ ਸਿੱਖਾਂ ਸੰਦੇ ਪੁੱਤਰ ਸਾਕਤ[4] ਹੁਇ ਗਏ ।
ਕਲਿਜੁਗ[5] ਕੈ ਪ੍ਰਸਾਦਿ ਸਿਖੀਓ ਅਸਿਖ ਭਏ ।
ਯਹ ਸੁਨ ਸਿਖ ਕੇ ਬਚਨ ਸ੍ਰੀ ਗੁਰੂ ਯੌਂ ਕਹੇ :
ਹੋ ਕੱਚੇ ਗਏ, ਅੱਚਲ ਸਚੇ ਸੁਖ ਲੈ ਗਏ ॥੪॥
ਹਮਰੀ ਸੰਗਤ ਮਾਂਹਿ ਸਿੱਖ ਅਬ ਹੈ ਕਹੀਂ ।
ਸਤਿਜੁਗ ਜੈਸੀ ਰੀਤਿ ਉਨੈ ਕਲਿ ਮਧ ਠਈ ।
ਤੌਂ ਸ੍ਰੀ ਗੁਰ ਸੋਂ ਕਹਯੋ, ਸਿਖਨ ਕੋ ਹਮੈਂ ਦਿਖਾਈਏ ।
ਹੋ ਹੋਵੈ ਪਾਪ ਹਮ ਦੂਰ ਜਿਮ ਸੁਧਾ[6] ਸੁ ਨ੍ਹਾਈਏ ॥੫॥
ਚੌਪਈ ॥ ਕਰਯੋ ਚਰਿੱਤ੍ਰ ਸਿਖਨ ਕੇ ਕਾਰਨ,
ਪੱਕੇ ਕੱਚੇ ਸਿੱਖ ਦਿਖਾਰਨ ।
ਸ੍ਰੀ ਗੁਰ ਬਚਨ ਮੁਖੋਂ ਤੇ ਕਹਯੋ,
ਲੈਨ ਪਰੀਖਯਾ ਤਿਮ ਹੀ ਚਹਯੋ ॥੬॥
ਤਬ ਸ੍ਰੀ ਸਤਿਗੁਰ ਖੰਡੋ ਮੰਗਵਾਯੋ,
ਸਦ ਮਾਰਵਾੜੀਅਨ[7] ਸਾਨ ਚੜ੍ਹਾਯੋ ।
ਲਯੋ ਖੜਗ ਗਹਿ ਭੁਜਾ ਉਠਾਯੋ,
ਪੰਜ ਸਿਖਨ ਚਹਯੋ ਸੀਸ ਝਟਕਾਯੋ ॥੭॥
ਦੋਹਰਾ ॥ ਸਭ ਸੰਗਤ ਇਕੱਠੀ ਕਰੇ ਕਹੀ ਸ੍ਰੀ ਗੁਰ ਸਭਨ ਸੁਨਾਇ ।
'ਹੈ ਕੋਈ ਐਸੋ ਸਿੱਖ ਅਬ ਲੇਵੈ ਸੀਸ ਕਟਾਇ' ॥੮॥
ਚੌਪਈ ॥ ਸੁਨਤ ਬਚਨ ਤਨ ਲੋਕਨ ਤ੍ਰਾਸ,
ਸਤਿਗੁਰ ਕੋ ਬਹੁ ਛਡਗੇ ਪਾਸ ।
ਕਈਅ 'ਸਤਿਗੁਰ ਸਿਰਰੀ' ਕਹਯੋ,

ਸਿੱਖੀ ਤੋੜਨ ਉਨ੍ਹੈ ਚਿਤ ਚਹਯੋ ॥੯॥
ਕਈ ਸੁਨਤ ਘਰ ਕੋ ਹੀ ਦੌੜੇ,
ਕਈ ਆਵਤ ਮਿਲ ਰਸਤਯੋਂ ਮੋੜੇ।
ਕੋਈ ਮਿਲ ਕੋਈ ਅਨਮਿਲ ਗਯੋ,
ਵੇਗ ਭਜਤ ਉਨ ਮਗਰ ਨ ਤਕਯੋ ॥੧੦॥
ਕੋਊ ਕਹਿ, ਇਨ ਮਸੰਦਨ ਸੁਤ ਮਾਰੇ,
ਆਦਿ ਨਿਰਦਈ ਯਹਿ ਐਸ ਪੁਕਾਰੇ।
ਰਹੀ ਬਾਤ ਮਝੈਲਨ ਸਿਰ ਆਇ,
ਹੂਤੋ ਅੰਮ੍ਰਿਤਸਰ ਜਿਨੈ ਸਹਾਇ ॥੧੧॥
ਭਾਈ ਗੁਰਦਾਸ ਤਿਨ ਬਚਨ ਬਿਚਾਰੇ,
ਗੁਰ ਸਾਂਗ ਬ੍ਰਤਾਵੈ ਸਿਖ ਸਿਦਕ ਨ ਹਾਰੇ[8] ।
ਗੁਰ ਭ੍ਰਵਾਸੇ ਸਿਖ ਜੋ ਰਹੈ, ਮਾਨੈ ਹੁਕਮ ਗੁਰੂ ਜੋ ਕਹੈ ॥੧੨॥
ਦੋਹਰਾ ॥ ਜਬ ਤੇ ਮਾਝੇ ਦੇਸ ਮੈਂ ਸ੍ਰੀ ਗੁਰ ਲਵਾਯੋ ਤਾਲ।
ਪਾਪ ਕਰੈ ਜੋ ਕੋਊ ਸਿਖ ਨ੍ਹਾਵਤ ਹੋਤ ਨਿਹਾਲ ॥੧੩॥

## ਸ੍ਰੀ ਸਤਿਗੁਰ ਵਾਕ—ਸੋਰਠਿ ਮ: ੫[9]

ਵਿਚਿ ਕਰਤਾ ਪੁਰਖੁ ਖਲੋਆ, ਵਾਲ ਨ ਵਿੰਗਾ ਹੋਆ।
ਮਜਨੁ ਗੁਰ ਆਂਦਾ ਰਾਸੇ, ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥
ਸੰਤਹੁ ਰਾਮਦਾਸ ਸਰੋਵਰ ਨੀਕਾ।
ਜੋ ਨਾਵੈ ਸੁ ਕੁਲੁ ਤਰਾਵੈ ਉਧਾਰ ਹੋਆ ਹੈ ਜੀਕਾ ॥੧॥ ਰਹਾਉ॥
ਜੈ ਜੈ ਕਾਰੁ ਜਗੁ ਗਾਵੈ, ਮਨਿ ਚਿੰਦਅੜੇ ਫਲ ਪਾਵੈ।
ਸਹੀ ਸਲਾਮਤਿ ਨਾਇ ਆਏ, ਅਪਣਾ ਪ੍ਰਭੂ ਧਿਆਏ ॥੨॥
ਸੰਤ ਸਰੋਵਰ ਨਾਵੈ, ਸੋ ਜਨ ਪਰਮ ਗਤਿ ਪਾਵੈ।
ਮਰੈ ਨ ਆਵੈ ਜਾਈ, ਹਰਿ ਹਰਿ ਨਾਮੁ ਧਿਆਈ ॥੩॥
ਇਹੁ ਬ੍ਰਹਮ ਬਿਚਾਰ ਸੁ ਜਾਨੈ, ਜਿਸ ਦਇਆਲੁ ਹੋਇ ਭਗਵਾਨੈ।
ਬਾਬਾ ਨਾਨਕ ਪ੍ਰਭ ਸਰਣਾਈ, ਸਭ ਚਿੰਤਾ ਗਣਤ ਮਿਟਾਈ ॥੪॥
ਚੌਪਈ ॥ ਉਸ ਪਰਤਾਪ ਉਨ੍ਹੈ ਮਤਿ ਠਈ, ਉਨ੍ਹੈ ਕਾਇਰਤਾ ਤਨ ਤੇ ਗਈ।
ਜਿਗਰੋਂ ਮੈਨ ਨ੍ਹਾਵਤ ਤਨ ਜਾਵੈ,
ਉੱਜਲ ਰਿਦੇ ਉਨ੍ਹੈ ਬੁਧਿ ਆਵੈ ॥੧੪॥

ਇਹ ਸਿੱਖਨ ਉਨ ਸੁਨੀ ਮਝੈਲਨ,
ਆਏ ਸਿੱਖ ਸੁਨਤ ਚਿਤ ਚੈਲਨ।
ਉਸ ਤੇ ਆਗੇ ਹੁਇ ਚਹੈਂ ਖੜਨੋ,
ਸੀਸ ਕਟਾਇ ਬਹੁ ਸਿਖ ਚਹਿੰ ਮਰਨੋ ॥੧੫॥

ਦੋਹਰਾ ॥ ਸਤਿਗੁਰ ਤੰਬੂ ਵਡ ਗਡਯੋ ਕਨਾਤ ਸੁ ਗਿਰਦ ਲਵਾਇ।
ਗੁਪਤਸਿ ਬਕਰੇ ਆਇ ਧਰਿ ਬਯੋਰੋ ਕਿਸੇ ਨ ਲਖਾਇ ॥੧੬॥
ਸਤਿਗੁਰ ਮਾਂਗੇ ਸੀਸ ਜਿਮ ਨਿਤਰੇ ਆਇ ਮਝੈਲ।
ਕਰ ਸ਼ਨਾਨ ਔ ਧੂਪ ਅੰਗ ਕਰ ਖ਼ੁਸ਼ੀ ਸੁ ਅਏ ਬਡ ਛੈਲ ॥੧੭॥

ਚੌਪਈ ॥ ਹੁਤ ਸਤਿਗੁਰ ਪੰਜ ਸਿੱਖ ਬੁਲਾਏ,
ਉਨ ਕੋ ਯੌਂ ਸਭ ਜਤਨ ਜਤਾਏ।
ਬੰਧ ਅਖੀਂ ਕੀਏ ਖੜੇ ਨਿਆਰੇ,
ਉਨਕੀ ਠੌਰ ਦਏ ਬਕਰੇ ਮਾਰੇ ॥੧੮॥
ਬਕਰਨ[10] ਰਕਤ ਬਾਹਰ ਚਲਿ ਆਈ,
ਦੇਖ ਰਕਤ ਨਠ ਗਈ ਲੁਕਾਈ।
ਸਤਿਗੁਰ ਰਾਖੇ ਸਿੱਖ ਬਚਾਇ,
ਉਨ੍ਹੈ ਸ਼ਹੀਦੀ ਪਦ ਦਯੋ ਲਾਇ ॥੧੯॥

ਦੋਹਰਾ ॥ ਤਿਨ ਮੈ ਤੇ ਇਕ ਸਿੰਘ ਹੁਤੋ ਦੀਪ ਸਿੰਘ ਜਿਹ ਨਾਮ।
ਦਛਨ ਦਿਸ[11] ਬੁੰਗਾ ਰਚਿਉ ਸ੍ਰੀ ਅੰਮ੍ਰਿਤਸਰ ਸੁਭ ਨਾਮ ॥੨੦॥

## 'ਕਪੂਰ ਸਿੰਘ ਨਿਬਾਬੀ ਭਈ'

ਦੋਹਰਾ ॥ ਕਪੂਰ ਸਿੰਘ[12] ਨਬਾਬੀ ਭਈ, ਤੌ ਸਿੰਘਨ ਵਧਯੋ ਪ੍ਰਤਾਪ ।
ਤੁਰਕ ਖੁਸ਼ਾਮਦ ਬਹੁ ਕਰੈਂ, ਟਕੇ ਦਏਂ ਘਲ ਆਪ ॥੧॥
ਚੌਪਈ ॥ ਪੰਥ ਓਲੈ ਸੁਖ ਅਸਲਮ ਖਾਂ ਪਾਯੋ,
ਟਕੇ[13] ਬਚੇ ਮਧ ਲਹੌਰ ਬਹਾਯੋ ।
ਪੰਥਹਿ ਕੀ ਵਹਿ ਘੂਰ ਘਲਾਵੈ,
ਬਲਾਇ ਬੁਰੀ ਵਹਿ ਪੰਤ ਬਤਾਵੈ ॥੨॥
ਬਾਰਾਂ ਪਿੰਡ ਦਏ ਜਗੀਰ[14] ਲਿਖਾਈ,
ਗੁਰੂ ਚੱਕ ਸਿਉਂ ਦਏ ਲਗਾਈ ।
ਕਹੈ, 'ਸਿੰਘ ਮੈਂ ਰਖੇ ਪਰਚਾਇ,
ਜੇਊ ਹੁਤੇ ਥੇ ਬੁਰੀ ਬਲਾਇ ॥੩॥
ਤਕੇ ਮਹੀਨਾ ਅੱਗੇ ਲੇਹਿੰ,
ਤੌ ਮੁਖਲਈਏ ਦੁੱਖ ਨ ਦੇਹਿੰ ।
ਹਮਰੀ ਉਨਕੀ ਐਸੀ ਪ੍ਰੀਤ,
ਬਰੂਦ ਅਗਨ ਕੀ ਜੈਸੀ ਰੀਤਿ ॥੪॥
ਜੇਕਰ ਆਵੈਂ ਮੇਰੇ ਦਾਇ,
ਬੰਦੈ ਜਿਮ ਦੇਊਂ ਅਲਖ ਮਿਟਾਇ ।
ਦਈ ਨਿਬਾਬੀ ਕਰਨਿ ਧਿਜਾਇ,
ਉਸ ਫੜ ਲਯਾਵੌਂ ਤੁਮਰੇ ਦਾਇ ॥੫॥
ਦੋਹਰਾ ॥ ਸ਼ਾਹਿ ਕਹੀ, ਜਿਮ ਨੇਕ ਹੁਇ ਤਿਮ ਹੀ ਲਓ ਬਣਾਇ ।
ਹਮ ਮੁਖਤਯਾਰੀ ਤੁਝ ਦਈ, ਤੁਝ ਤੇ ਕੌਣ ਦਨਾਇ ॥੬॥
ਚੌਪਈ ॥ ਫੇਰ ਬਾਤ ਸਿੰਘਨ ਪਰ ਆਈ,
ਸੁਨੋਂ ਸੰਤ ਔ ਗੁਰਮੁਖ ਭਾਈ ।
ਪੰਥ ਡੇਰਾ ਆਇ ਗੁਰ ਚੱਕ ਪਾਯੋ,
ਨਿਤ ਨਿਤ ਖਾਲਸੈ ਹੁਵੈ ਸਵਾਯੋ ॥੭॥
ਨਿਤਪ੍ਰਤਿ ਆਵਹਿੰ ਟਕੇ ਲਹੌਰ,
ਨਿਬਾਬ ਵਰਤਾਵਹਿ ਪੰਥਹਿ ਕੋਰ ।
ਅਕਾਲ ਬੁੰਗੈ ਬਹਿ ਲਗੇ ਦਿਵਾਨ.

ਕਰੈਂ ਪ੍ਰਾਤਿ ਸਰ ਅੰਮ੍ਰਿਤ ਸ਼ਨਾਨ ॥੮॥
ਕਪੂਰ ਸਿੰਘ ਪਰ ਕ੍ਰਿਪਾ ਪੰਥ ਕਰੀ,
ਭਲੀ ਬੁੱਧਿ ਆਇ ਤਿਸ ਮੈਂ ਪਰੀ ।
ਬਹੁਤ ਸਿੰਘਨ ਕੋ ਆਦਰ ਧਰੈ,
ਬਿਨਾਂ ਪੁਛੇ ਪੰਥ ਗੱਲ ਨ ਕਰੈ ॥੯॥
ਟਹਲ ਅਗੈ ਤੇ ਕਰੈ ਸਵਾਈ,
ਬਹੁਤ ਗਰੀਬੀ ਉਸ ਮਨ ਆਈ।
ਜਿਮ ਜਿਮ ਪੰਥਹਿ ਟਹਿਲ ਕਮਾਵੈ,
ਤਿਮ ਤਿਮ ਸਿੰਘ ਜੀ ਗੁਰਮਤਿ ਪਾਵੈ ॥੧੦॥

ਦੋਹਰਾ ॥ ਟਕੋ ਜੁ ਆਵੈ ਇਤ ਉਤੈ,
ਸੋ ਧਰੈ ਦਿਵਾਨਹਿ ਪਾਸ ।
ਦਿਵਾਨ ਬ੍ਰਤਾਵੈ ਖਾਲਸੈ,
ਕਰ ਕਰ ਨਿਤ ਅਰਦਾਸ ॥੧੧॥

ਚੌਪਈ ॥ ਹਰੀ ਸਿੰਘ ਇਕ ਲਾਂਗਰੀ ਥੋਊ,
ਹਾਥ ਪਦਮ[15] ਨਹਿੰ ਮੁਕੈ ਰਸੋਊ ।
ਦਾਣੇ ਦਾਰ ਕਰਯੋ ਜੱਸਾ ਸਿੰਘ ਬਾਲ,
ਆਹਲੂਵਾਲ ਜੁ ਹੁਤੋ ਲਾਲ ॥੧੨॥
ਇਕ ਥਾਂ ਤੇ ਸਭ ਲੇਹੁ ਪੁਸ਼ਾਕ,
ਇਕਹਿ ਥਾਇ ਸਭ ਦੇਵਹਿ ਰਾਖ ।
ਇੱਕ ਥਾਂਇ ਸਭ ਰਖਹਿੰ ਕਮਾਈ,
ਰਖੈ ਨਹੀਂ ਕੋਊ ਤਿਸੈ ਛਪਾਈ ॥੧੩॥

ਦੋਹਰਾ ॥ ਤੋਪ ਰਹਕਲੈ[16] ਸਿੰਘਨ ਪੈ ਸੋ ਤੋ ਚਕੇ ਨ ਜਾਂਹਿ ।
ਜੰਬੂਰੈਂ[17], ਜੰਜਾਇਲ[18] ਸੋ ਸਿੰਘ ਚਲੈਂ ਉਠਾਇ ॥੧੪॥

ਚੌਪਈ ॥ ਕਪੂਰ ਸਿੰਘਨ ਕਹਿ ਦੀਓ,
ਚੱਕਨ ਵਾਰਨ ਘਿਉ ਸੇਰ ਕੀਓ।
ਗੁਰਬਖ਼ਸ਼ ਸਿੰਘ ਹੁੰਦਿਲ ਹੁਤ ਝੀਤੈ[19] ਗ੍ਰਾਮ,
ਸੌਂਪੈ ਜੰਬੂਰੇ ਤਿਸਕੇ ਨਾਮ ॥੧੫॥

ਦੋਹਰਾ ॥ ਜੋ ਨਿਸ ਸਿੰਘ ਬਾਹਿਰ ਰਹੈ,
ਜੋ ਬਿਨ ਪੁਛੈ ਘਰ ਜਾਇ ।
ਸੋਊ ਖਾਲਸੈ ਨਹਿੰ ਰਲੈ, ਬਿਨ ਲਾਈ ਤਨਖਾਹਿ ॥੧੬॥

ਚੌਪਈ ॥ ਜੋ ਘਰ ਤੇ ਹੁਇ ਆਵੈ ਕੋਇ,
ਬਖਸ਼ਾਇ ਰਲੈ ਖੜ ਆਪੇ ਸੋਇ।
ਦਰਬ[20] ਲਯਾਇ ਜੋ ਬਾਹਰੋਂ ਕੋਈ,
ਪਾਵੈ ਖਜ਼ਾਨੈ ਇਕ ਥਾ ਸੋਇ ॥੧੭॥
ਕਿਛਕ ਸਿੰਘਨ ਤੇ ਕਰਯੋ ਅਰਾਮ,
ਕਈ ਸਿੰਘ ਗਏ ਮਿਲਨੇ ਧਾਮ।
ਕਈਅਨ ਨਗਰਨ ਬੁੰਗੇ ਬਨਾਏ,
ਕਈ ਬੈਠ ਧ੍ਰਮਸਾਲ ਚਿਣਾਏ ॥੧੮॥
ਕਈਅਨ ਖੇਤੀ ਜੁਗਤਿ ਕਰਾਈ,
ਕਈ ਲਏ ਘਰ ਨਾਰਨ ਪ੍ਰਚਾਈ।
ਕਈ ਰਖੇ ਘਰ ਘੇਰ ਸੁ ਮਾਤ,
ਕਈ ਲਿਆਏ ਔਰ ਬਹੁ ਸਾਥ ॥੧੯॥
ਬਹੁਤ ਪੰਥ ਕੋ ਬਾਧਾ ਹੁਯੋ,
ਇਕ ਥਾ ਬਹੁਤੇ ਥੰਭਿ ਨ ਭਯੋ।
ਤਉ ਨਿਬਾਬ ਚਿਤ ਕੀਯੋ ਬਿਚਾਰ,
ਕੋਊ ਜੁਗਤ ਬਣਾਈਐ ਜਿਤ ਹੋਇ ਸੰਭਾਰ ॥੨੦॥
ਦੋਹਰਾ ॥ ਉਸੀ ਦਿਨ ਸੱਦ ਖਾਲਸੇ,
ਅਕਾਲ ਬੁੰਗੈ ਤਖਤ ਮਕਾਨ।
ਦੀਨੋ ਸਭਨ ਉਚਾਰ ਢਿਗ, ਨਿਬਾਬੈ ਸਿੰਘ ਸੁਜਾਨ ॥੨੧॥
ਚੌਪਈ ॥ ਭਾਈ ਮਨੀ ਸਿੰਘ ਦਰਬਾਰ ਪੁਜਾਰੀ,
ਲੀਨੋ ਸਬਹਨ ਮਧ ਬੈਠਾਈ।
ਤੇਹਣ ਭੱਲੇ ਦੋਊ ਬਾਵੈ ਬੁਲਾਇ,
ਕਾਹਨ ਸਿੰਘ ਔ ਬਨੋਦ ਸਿੰਘ ਥਾਇ ॥੨੨॥
ਸਭੀ ਪੰਥ ਜੇ ਨਾਮ ਲਿਖੱਯੈ,
ਗ੍ਰੰਥ ਵਧੈ ਔ ਅੰਤ ਨ ਪੱਯੈ।
ਨਬਾਬ ਕਪੂਰ ਸਿੰਘ ਸਭ ਸੋਂ ਕਹੀ,
ਯਹੀ ਬਾਤ ਅਬ ਮੈਂ ਮਨ ਅਈ ॥੨੩॥
ਅਗੈ ਪੰਥ ਥੋ ਪਿੰਡ ਪਿੰਡ ਫਿਰਤੋ,
ਆਪੋ ਅਪਨੀ ਗੁਜਰਹਿ ਕਰਤੋ।
ਅਬ ਇਕ ਥਾ ਪੁਜੈ ਲੰਗਰ ਨਾਂਹੀ,

ਕਊ ਜੁਗਤਿ ਅਬ ਲਯੋ ਬਨਾਈ ॥੨੪॥
ਸਿੰਘਨ ਦੱਯੈ ਜਥੇ ਬਣਾਇ,
ਦੇ ਦੇ ਖਰਚ ਉਸ ਦੱਯੈ ਪ੍ਰਚਾਇ।
ਸਭੀ ਖਾਲਸੈ ਸੋ ਮੰਨ ਲਈ,
ਪਸੰਦ ਸਭਨ ਕੇ ਯਹਿ ਗਲ ਅਈ ॥੨੫॥

ਦੋਹਰਾ ॥ ਪੰਜ ਡੇਰਨ[21] ਬਿਧ ਰਚ ਦਈ, ਪੰਜ ਨਿਸ਼ਾਨ ਬਨਾਇ ।
ਪੰਜੋ ਝੰਡੇ ਤੌਂ ਗਡੇ, ਸ੍ਰੀ ਅਕਾਲ ਬੁੰਗੇ ਤੇ ਲਯਾਇ ॥੨੬॥

ਚੌਪਈ ॥ ਪ੍ਰਥਮ ਸ਼ਹੀਦਨ ਔ ਨਿਹੰਗਨ ਫੜਾਯੋ,
ਦੀਪ ਸਿੰਘ, ਸਿੰਘ ਕਰਮ ਸੁ ਗਾਯੋ ।
ਦੂਏ ਕਰਮ ਧਰਮ ਸਿੰਘ ਅੰਮ੍ਰਿਤਸਰੀਏ,
ਦਯੋ ਉਨੈ ਥੋਊ ਜਾਤ ਖਤਰੀਏ ॥੨੭॥
ਤੀਜੋ ਚਕਯੋ ਬਾਬਨ ਬਡ ਅੰਸੀ,
ਤੇਹਣ ਭੱਲੇ ਤੇ ਆਦਿ ਗੁਰ ਅੰਸੀ ।
ਚੌਥੋ ਸਿੰਘ ਦਸੌਂਧਾ ਨਾਮ,
ਗਿੱਲ ਜੱਟ ਕੋਟ ਬੁਢੇ ਥੋ ਧਾਮ ॥੨੮॥
ਪੰਜਵੋਂ ਰੰਘਰੇਟੋ ਬੀਰ ਸਿੰਘ ਨਾਇ,
ਹੁਤੋ ਤੇਰਾਂ ਸੈ ਘੋੜੇ ਵਾਇ।
ਐਸੀ ਲਈ ਜੁਗਤ ਬਨਾਇ,
ਜੋ ਸੁਨੀ ਰਤਨ ਸਿੰਘ ਸੋ ਦਈ ਗਾਇ ॥੨੯॥

ਦੋਹਰਾ ॥ ਜੇ ਕੋ ਪੁੱਛੈ ਪ੍ਰਸ਼ਨ ਯਹਿ,
ਨਬਾਬ ਕਪੂਰ ਸਿੰਘ ਕੀ ਜਾਤ ।
ਕੌਣ ਪਿੰਡ ਔ ਗੋਤ ਕੋਇ ਸੋਈ ਸੁਨੋਂ ਅਬ ਬਾਤ ॥੩੦॥

ਚੌਪਈ ॥ ਫਰਜ਼ੁੱਲੇ ਖਾਂ ਥੋ ਮੁਗ਼ਲਹਿ ਨਾਮ,
ਉਨੈਂ ਬਸਾਯੋ ਫ਼ਜ਼ੁੱਲੇ ਗ੍ਰਾਮ।
ਹੁਤੀ ਖਾਨੂ ਨਬਾਬ ਖਾਨੋ ਹਮਸ਼ੀਰਾ,
ਫਰਜੁਲੈ ਕੈ ਘਰ ਵਸਤੀ ਧੀਰਾ ॥੩੧॥
ਹੁਤੀ ਹਮਾਇਤਨ ਬਡੀ ਕਮਜਾਤ,
ਉਨ੍ਹ ਬਹੁ ਸਿੰਘ ਥੇ ਕਰਾਏ ਘਾਤ ।
ਪੰਦ੍ਰਾਂ ਸੈ ਜੁ ਹੁਤੋ ਚਕਰੈਲ[22],
ਸੋ ਉਨ੍ਹ ਮਰਵਾਏ ਕਰ ਕਰ ਫੈਲ ॥੩੨॥

ਤਹਿੰ ਕਪੂਰ ਸਿੰਘ ਹੁਤੇ ਪਿਤ ਮਾਤ,
ਬਿਰਕ ਗੋਤ ਔ ਜੱਟ ਥੀ ਜਾਤ ।
ਵਹਿ ਘਰ ਸੇ ਨਿਕਸਯੋ ਸਾਇਤ ਕਿਤ ਖਰੀ ।
ਬਹੁਤ ਟਹਿਲ ਉਨ ਸਿੰਘਨ ਕਰੀ ॥੩੩॥
ਉਸੀ ਟਹਲ ਕਰੀ ਕਿਸ ਬ੍ਰਿਥੀ ਨ ਜਾਇ,
ਯਹਿ ਖਾਲਸੋ ਖੁਦ ਖੁਦੈ ਖੁਦਾਇ ॥੩੪॥
ਦੋਹਰਾ ॥ ਏਕ ਦਿਵਸ ਇਸ ਨਵਾਬ ਕੈ ਮਨ ਮੈਂ ਆਈ ਮੌਜ ।
ਔਰ ਸਿੰਘਨ ਪੌਰਖ ਕੀਏ ਮੈਂ ਨਿਜ ਕੀਓ ਨ ਕੌਜ ॥੩੫॥
ਚੌਪਈ ॥ ਚੜ੍ਹਯੋ ਨਿਬਾਬ ਕਿਹ ਖੇਲਨ ਸ਼ਿਕਾਰ,
ਸਾਥ ਕੁੱਲ ਲਏ ਬੀਸ ਅਸਵਾਰ ।
ਜਾਤ ਜਾਤ ਜਾ ਪੂਜਯੋ ਲਹੌਰ,
ਜਾਇ ਬੈਠਯੋ ਸੁ ਚਬੂਤਰੈ ਠੌਰ ॥੩੬॥
ਪਹਰ ਦੋਇ ਤਹਿੰ ਹੁਕਮ ਚਲਾਇ,
ਤੌ ਖਬਰ ਪੁੰਨੀ ਤੁਰਕ ਕਿਲ੍ਹੇ ਜੁ ਜਾਇ ।
ਤੌ ਖਿਜ਼ਰ ਖਾਨ ਦਯੋ ਨਿਬਾਬ ਚੜ੍ਹਾਇ,
ਛੇਤੀ ਜਾ ਕਰ ਲਓ ਫੜਾਇ ॥੩੭॥
ਕਪੂਰ ਸਿੰਘ ਮੁੜ ਪਿੱਛੈ ਧਯੋ,
ਨਿਗਾਰਨ ਡੱਗੀ ਲਾਇ ਮੁੜਯੋ ।
ਹੁਇ ਬਾਹਰ ਸਿੰਘ ਰਲ ਗਯੋ ਝਾੜੀਂ,
ਗਯੋ ਖੇਡ ਕਰ ਐਸ ਖਿਡਾਰੀ ॥੩੮॥
ਇਸੀ ਭਾਂਤ ਗਏ ਕਿਛੁ ਦਿਨ ਬੀਤ,
ਦੰਗਾ ਰਹੈ ਪੰਥ ਹਰਦਮ ਚੀਤ ।
ਜੋ ਟਕਯਨ ਮੈਂ ਕਰੈ ਦੇਰ ਨਿਬਾਬ,
ਸਿੰਘ ਖਾਹਿੰ ਲੁਟ ਮੁਲਖ ਸ਼ਿਤਾਬ ॥੩੯॥

# ਔਰ ਸਾਖੀ ਮਾਲਵੇ ਕੀ ਤੁਰੀ

ਦੋਹਰਾ ॥ ਸਾਖੀ ਸੁਨੋ ਫਿਰ ਮਲਵੀਅਨ,
ਜਿਮ ਪੰਥ ਉਪਰਾਲੋ ਕੀਨ ।
ਫੂਲਾਇਣ[23] ਬਾਧੋ ਭਯੋ ਕਰ, ਦੌਰ ਮੁਲਕ ਮਲ ਲੀਨ ॥੧॥
ਚੌਪਈ ॥ ਨਿਕਲ ਮਾਲਵਯੋ ਜਾਵੈਂ,
ਤੁਰਕ ਮਾਲਵੇ ਪਰ ਚੜ੍ਹ ਧਾਵੈਂ ।
ਜਾਵੈਂ ਕੁਟ ਲੁਟ ਟਕੇ ਮੰਗਾਹਿੰ,
ਜੇਤਿਕ ਉਨ ਤੇ ਦਏ ਨ ਜਾਹਿ ॥੨॥
ਮੁਹਰੇ ਹੁਇ ਤੁਰੇ ਮਲੇਰੀ[24] ਪਠਾਨ,
ਓਏ ਚਾਹੈਂ ਦਯੈ ਕਢਵਾਯੋ ਹਿੰਦੁਵਾਨ ।
ਮਲਵੱਯਨ ਇਮ ਮਿਥੀ ਸਲਾਹਿ,
ਲਯਾਇ ਖਾਲਸੇ ਲਯੋ ਮਲੇਰੀ ਮੁਵਾਇ ॥੩॥
ਇਮ ਮਿਥ ਤੁਰਯੋ ਆਲੋ ਸਿੰਘ ਆਪ,
ਸਾਥ ਬੁਢਾ ਸਿੰਘ ਗੁਰਬਖਸ਼ ਸਿੰਘ ਬਾਪ ।
ਪੰਥ ਅੰਮ੍ਰਿਤਸਰ ਹੁਤੇ ਡੇਰੇ,
ਤੌ ਦਏ ਨਜ਼ਰਾਨੇ ਸਭ ਪੰਥ ਕੇਰੇ ॥੪॥
ਹੁਤੋ ਪੰਥ ਅਕਾਲ ਬੁੰਗੇ ਲਗਯੋ ਦਿਵਾਨ,
ਸੁਨੈ ਰਹਿਰਾਸ ਪੰਥ ਨਿਤ ਆਨ ।
ਆਲੈ ਸਿੰਘ[25] ਲਏ ਭਾਈ ਸਾਥ,
ਜੋੜ ਖੜਯੋ ਖਾਲਸੈ ਢਿਗ ਹਾਥ ॥੫॥
ਦੋਹਰਾ ॥ ਕਹੀ ਹਕੀਕਤ ਖੜ੍ਹ ਉਨੈ, ਸੁਨੀ ਪੰਥ ਦੈ ਕਾਨ ।
ਉਨ ਕਹੀ, ਸਤਾਵੈਂ ਤੁਰਕ ਹਮ, ਮਲੇਰੋ ਉੱਠ ਪਠਾਣ ॥੬॥
ਚੌਪਈ ॥ ਹਮ ਕੋ ਆਇ ਮਲੇਰੀ ਸਤਾਵੈਂ,
ਮੁਲਕ ਹਮਾਰੋ ਲੁੱਟ ਲਿਜਾਵੈਂ ।
ਸੁਨ ਕਰ ਉੱਤ ਪੰਥ ਉਚਾਰਯੋ,
ਅਸੀਂ ਕਰੇਂਗੇ ਉਨ ਚੜ੍ਹ ਮਾਰਯੋ ॥੭॥
ਕਿਮ ਕਰ ਉਨ ਕੋ ਕਾਬੂ ਕਰਵਾਯੋ,
ਗੜ੍ਹ ਕੋਟਨ ਕਿਤੈ ਦੂਰ ਲਿਯਾਯੋ ।

ਉਸ ਕਰ ਸਿੰਘ ਉਨ ਮਾਰ ਗਾਵਹਿਂ,
ਜਿਮ ਕਰ ਪੰਥੈ ਦਾਯ ਸੁ ਮਾਹਿਂ ॥੮॥
ਆਲੈ ਸਿੰਘ ਤਿਮ ਲੀਨੀ ਮਾਨ,
'ਮੈਂ ਯਹੀ ਕਰੂੰਗੁ ਜਾ ਊਹਾਂ ਠਾਨ'।
ਕਹੀ ਪੰਥ 'ਆਵੈ ਤੁਮ ਪਾਸ',
ਅਕਾਲ ਬੁੰਗੈ ਖੜ ਕਰੀ ਅਰਦਾਸ ॥੯॥
'ਦੀਪ ਮਾਲ ਕੋ ਮੇਲੋ ਲਾਇ,
ਚੜ੍ਹੂਗੁ ਪੰਥ ਤੌਂ ਤੁਮਰੇ ਦਾਇ'।
ਭਈ ਦੂਜ[26] ਕੋ ਦਿਨ ਮਿਥ ਲਯੋ,
ਮੁਹਰੈ ਲਗਨ ਬੁਢੈ ਸਿੰਘ ਕਹਯੋ ॥੧੦॥
ਦੋਹਰਾ ॥ ਤੁਰਤੈ ਆਗੈ ਹੋਇ ਸਿੰਘ, ਜੋੜ ਹੱਥ ਕਹੀ ਫੇਰ।
'ਜੇ ਪੰਥ ਖਬਰ ਨਾ ਹਮ ਲਈ,
ਤੌਂ ਮਾਰੈਂ ਤੁਰਕ ਮੁਹਿ ਘੇਰ' ॥੧੧॥
ਚੌਪਈ ॥ ਤੌਂ ਖਾਲਸੈ ਬਹੁ ਧੀਰ ਧਰਾਯੋ,
'ਜ਼ਰੂਰ ਪੰਥ ਚਹੂਗੁ ਤੁਮ ਪਹਿ ਆਯੋ'।
ਜਾਇ ਆਲੇ ਸਿੰਘ ਤਿਮ ਹੀ ਕਰੀ,
ਪਿੰਡ ਮਲੇਰੀਅਨ ਰਚੀ ਕਠਨ ਗੜ੍ਹੀ ॥੧੨॥
ਢਿਗ ਬਨਾਲੈ ਸੰਗੇੜੋ ਗ੍ਰਾਮ,
ਕਿਛ ਸੀਸ ਛਪਾਵਨ ਕਰ ਲਯੋ ਥਾਮ।
ਤੌਂ ਸੁਨ ਮਲੇਰੀਏ ਚੜ੍ਹੇ ਪਠਾਨ,
ਸਾਥ ਲਿਆਏ ਰਾਇ ਲੁਟਵਾਨ ॥੧੩॥
ਤੋਪ ਜੰਬੂਰੇ ਸਾਥ ਲਿਆਏ,
ਆਲੈ ਸਿੰਘ ਲਯੋ ਮਧ ਘਿਰਵਾਏ।
ਢੁਕ ਉਨ ਲੀਨੇ ਮੋਰਚੇ ਲਾਇ,
ਆਲੈ ਸਿੰਘ ਵਲ ਸਿੰਘਨ ਤਕਾਇ ॥੧੪॥
ਉਤੈ ਪੰਥ ਨੇ ਕਰੀ ਚੜ੍ਹਾਈ,
ਦਏ ਨਗਾਰਨ ਡੰਕੇ ਲਾਈ।
ਭਾਈ ਬੁਢੋ ਸਿੰਘ ਆਗੈ ਹੋਯੋ,
ਰਾਤ ਦਿਵਸ ਪਾਰ ਦਰਯਾਇ ਹੋਯੋ ॥੧੫॥
ਦੋਹਰਾ ॥ ਭੂਖ ਲਗੈ ਜਹਿਂ ਖਾਲਸੈ, ਤਹਿਂ ਲੁਟ ਖਾਹਿ ਗਿਰਾਮ।

ਵਾਜ ਤੋਪ ਜੰਬੂਰਨ ਕੰਨ ਪਰੀ, ਤਹਿਂ ਢੁਕ ਕੀਓ ਮੁਕਾਮ ॥੧੬॥
ਯੌਂ ਪੰਥ ਬੁਢੇ ਸਿੰਘ ਕਹੀ, ਮਤ ਡੇਰੋ ਇਹਾਂ ਕਰਵਾਇ ।
ਖਬਰ ਪੜੈ ਉਨ ਪੰਥ ਕੀ, ਮਤ ਕਤ ਲੁਕ ਭਜ ਜਾਹਿਂ ॥੧੭॥

ਚੌਪਈ ॥ ਰਾਤ ਰਾਤ ਤਿਤ ਤੇ ਤੁਰ ਪਏ,
ਬੁਢੈ ਸਿੰਘ ਢਿਗ ਆਨ ਖੜਏ ।
ਫੀਮ ਭੰਗ[27] ਖੜ ਤਹਿਂ ਲਈ ਖਾਇ,
ਲੀਨੇ ਤੰਗ ਘੋੜਨ ਖਿਚਵਾਇ ॥੧੮॥
ਅਬ ਫਿਰ ਸੁਨੋਂ ਆਲਾ ਸਿੰਘ ਬਾਤ,
ਉਸ ਸੋਚਤ ਬੀਤੇ ਦਿਨ ਰਾਤ ।
ਹੁਤੀ ਆਲੇ ਸਿੰਘ ਔਖੀ ਬਨੀ,
ਕੰਧ ਚਿਣੀ ਥੀ ਤਹਿਂ ਅਣ ਚਿਣੀ ॥੧੯॥
ਢੋਇ ਮੋਰਚੇ ਉਨ ਨੇੜੇ ਦਏ,
ਅੰਦਰੋਂ ਬਹੁਤ ਹੁਤੇ ਸੋਸਏ ।
'ਲਾਇ ਕਿਤ ਆਵੈ ਖਾਲਸੋ ਦੇਰ,
ਹਮਕੋ ਤੁਰਕ ਛਡੈ ਨਹੀਂ ਫੇਰ' ॥੨੦॥
ਚਕ ਚਕ ਗਰਦਨ ਦੇਖੈਂ ਉਤਾਹਿਂ,
ਉਨ ਕੀ ਗਰਦ ਦਿਸੈ ਕਿਤ ਨਾਹਿਂ ।
ਕਹੈਂ ਮਝੈਲਨ 'ਹਮ ਕਯਾ ਪੀਰ,
ਖਰਚ ਬੁੜਯੋ ਯੌਂ ਬਹੁ ਭਈ ਭੀਰ' ॥੨੧॥

ਦੋਹਰਾ ॥ ਹੁਤ ਆਲੋ ਸਿੰਘ ਧੀਰਜੀ, ਸੋ ਲੋਕਨ ਧੀਰ ਧਰਾਇ ।
ਕਹੈ, 'ਰਹੋ ਤਕੜੇ ਤੁਸੀਂ ਪੁਜੈ, ਪਲਕ ਘੜੀ ਪੰਥ ਆਇ' ॥੨੨॥

ਚੌਪਈ ॥ ਪੰਥ ਖੜਯੋ ਥੋ ਢੁਕ ਕਛੁ ਨੇਰੋ,
ਦਿਸਯੋ ਸੂਰ ਤਬ ਭਯੋ ਸਵੇਰੋ ।
ਚੜ੍ਹਯੋ ਖਾਲਸੋ ਕਰ ਅਰਦਾਸ,
'ਮਾਰ ਦੁਸ਼ਟ ਕੰਮ ਪੰਥ ਹੁਹਿ ਰਾਸ' ॥੨੩॥
ਛੋਡੇ ਫਰੇਰੇ[28] ਨਿਸ਼ਾਨਨ ਕੇਰੇ,
ਲਾਏ ਧੌਂਸਨ[29] ਡਗੋ ਘਨੇਰੇ ।
ਫੜ ਘੋੜਨ ਕੀ ਵਾਗਹਿ ਲਈ,
ਮਾਰ ਮਾਰ ਕਹਿ ਪੰਥ ਧੌੜ ਕਈ ॥੨੪॥
ਬਜੇ ਨਗਾਰੇ ਔ ਫੌਜ ਧਾਈ,

ਤੁਰਕਨ ਨਦਰ ਘਟਾ ਸੀ ਆਈ।
ਘੁਰੇ ਨਗਾਰੇ ਜਨੁ ਬਾਦਲ ਗਰਜੈਂ,
ਨਿਸ਼ਾਨ ਕੇਸਰੀ ਜਿਮ ਬਿਜੱਲ ਤਰਜੈ ॥੨੫॥
ਢੁਕ ਸਿੰਘਨ ਛਲਕ[30] ਬੰਦੂਕਨ ਕਰੀ,
ਜਿਮ ਗੋਲੀ ਬਡ ਗੜਿਅਨ ਪਰੀ।
ਲਗੇ ਤੁਰਕਨ ਤਨ ਸੋ ਗਿਰ ਪਾਹਿ,
ਵਾਂਗ ਫੁਲਵਾੜੀ ਗਿਰ ਭਏ ਫਨਾਹਿ ॥੨੬॥

ਦੋਹਰਾ ॥ ਸਿੰਘ ਅਚਾਨਕ ਇਮ ਪਰੇ, ਜਿਮ ਪਰੇ ਅਕਾਸ਼ੋਂ ਇੱਲ।
ਚਿਰੀਅਨ ਜਿਮ ਤੁਰਕ ਲੁਕ ਨਠੇ, ਰਹੀ ਨ ਉਨਮਧ ਗਿੱਲ ॥੨੭॥

ਚੌਪਈ ॥ ਫਿਰ ਖਾਲਸੋ ਖੈਂਚ ਦੌੜਯੋ ਤਲਵਾਰ,
ਇਕ ਤੈ ਦਏ ਦੁਇ ਦੁਇ ਕਰ ਡਾਰ।
ਅਗੈ ਕੋਇ ਨ ਲੜਿਓ ਖੜ ਕਰ,
ਸਭ ਹੀ ਨੱਠੇ ਮਰਨੋਂ ਡਰ ਕਰ ॥੨੮॥
ਜਿਨ ਹਤ ਦੇਖ ਫੜੇ ਹਥਿਆਰ,
ਸੋ ਤੋ ਦੀਨੋ ਜ਼ਰੂਰੇ ਮਾਰ।
ਡਾਰ ਸ਼ਸਤ੍ਰ ਤਿਨ ਦੰਤ ਘਾਹਿ ਲਯੋ,
ਕਰੀ ਦਯਾ ਪੰਥਹਿ ਛਡ ਦਯੋ ॥੨੯॥
ਉਹ ਤੇ ਨਿਕਸ ਆਲੋ ਸਿੰਘ ਡਹਯੋ,
ਉਸ ਦਬ ਆਯੋ ਉਨ ਮਾਰ ਦਯੋ।
ਤੋਪ ਰਹਿਕਲੇ ਉਨ ਲਏ ਸਾਂਭ,
ਢੋਏ ਹੁਤੇ ਮੋਰਚਨ ਲਾਂਭ ॥੩੦॥
ਆਲੋ ਸਿੰਘ ਬਹੁ ਭਯੋ ਪ੍ਰਸੰਨ,
ਭਈ ਸੋਊ ਜੋ ਉਨ ਚਹੀ ਮੰਨ।
ਤਹਿ ਕੀਏ ਮਲੇਰੀ ਪਠਾਣ ਬਹੁ ਘਾਤ,
ਉਨੈਂ ਸੀਸ ਬਿਹਾਣੀ ਬਿੱਧਨ[31] ਰਾਤ ॥੩੧॥

ਦੋਹਰਾ ॥ ਲੁੱਟੇ ਕੁੱਟੇ ਘਨੇ ਬਹੁ, ਖਾਲਸੋ ਰਹਯੋ ਅਘਾਇ।
ਬਜਵਾਇ ਨਗਾਰ ਜੀਤ ਕੇ, ਲਯੋ ਡੇਰੋ ਪੰਥ ਲਗਾਇ ॥੩੨॥

ਚੌਪਈ ॥ ਔਰ ਸੁਨੋਂ ਆਲੈ ਸਿੰਘ ਗੱਲ,
ਮਿਲਯੋ ਪੰਥ ਕੋ ਜਿਮ ਝਬ ਚੱਲ।
ਲਗੇ ਪੰਥ ਕੇ ਦਿਸਨ ਨਿਸ਼ਾਨ,

ਸਨਯੋ ਪੰਥ ਕੋ ਲਗਯੋ ਦਿਵਾਨ ॥੩੩॥
ਹਾਥ ਜੋੜ ਕੇ ਸੀਸ ਝੁਕਾਯੋ,
ਛੱਡ ਘੋੜੇ ਕੋ ਚਰਨੀ ਧਾਯੋ ।
ਨਿਵ ਨਿਵ ਕੰਨਸੋ ਲਗੋ ਕਰਨ,
ਮਿਲੈ ਨਿਹੰਗ ਤਿਸ ਛੋਹੈ ਗੋਡੇ ਚਰਨ ॥੩੪॥
ਭਰ ਮੁੱਠੀ ਉਸ ਰੁਪੱਯਨ ਦੇਹਿ,
ਕਰਵਾਇ ਅਰਦਾਸ ਔਰ ਖੁਸ਼ੀਆਂ ਲੇਹਿ ।
ਘੋੜੋ ਮੁਯੋ ਜੇ ਨਿਹੰਗ ਜੁਧਾਇ,
ਤੁਰਤ ਦੇਹਿ ਤਿਹਿ ਘੋੜੇ ਫੜਵਾਇ ॥੩੫॥
ਕਿਸੈ ਟੋਂਬੂ[32] ਕਿਸੈ ਅਰਦਾਸ ਕਰਾਵੈ,
ਰਸਤੇ ਮਿਲੈ ਸੁ ਇਮ ਪਰਚਾਵੈ।
ਅਗੈ ਆਯੋ ਦੀਵਾਨ ਸੁ ਨੇਰੇ,
ਪਗ ਤੇ ਲਾਹਿ ਜੋੜੋ ਤਹਿਂ ਗੇਰੇ ॥੩੬॥
ਦੋਹਰਾ ॥ ਢੁਕ ਢੁਕ ਕੁੰਨਸੋ ਬਹੁ ਕਰੈ, ਸੋ ਪਹੁੰਚਯੋ ਪੰਥ ਹਜ਼ੂਰ ।
ਹਾਥ ਜੋੜ ਸਿਰ ਪਗ ਧਰੇ, ਗੁਰ ਫਤ੍ਹੇ ਬੋਲਯੋ ਮੁਖ ਪੂਰ ॥੩੭॥
ਚੌਪਈ ॥ ਸ੍ਰੀ ਵਾਹਿਗੁਰੂ ਕਹਿ ਫਤ੍ਹੇ ਬੁਲਾਈ,
ਅਗਯੋਂ ਪੰਥ ਸਭ ਬੋਲ ਮਨਾਈ।
ਘੜੀ ਕੁ ਆਲੋ ਸਿੰਘ ਰਖਯੋ ਖੜਵਾਇ,
ਹੁਤੀ ਰੀਤ ਜਿਮ ਥੀ ਪੰਥੇ ਮਾਂਹਿ ॥੩੮॥
ਹੁਤੀ ਮੋਹਰ ਪੰਥ ਆਲੈ ਸਿੰਘ ਪਾਸ,
ਸ਼ਹੀਦ ਦੀਪ ਸਿੰਘ ਕਰ ਲਈ ਅਰਦਾਸ ।
ਬਹੁਰ ਆਲੇ ਸਿੰਘ ਦੇਗੇ ਧਰਵਾਏ,
ਇਕੋਤ੍ਰ ਸੌ ਹੁਤ ਕੜਾਹੁ ਭਰਵਾਏ ॥੩੯॥
ਨਿਹੰਗ ਗੁਰਬਖਸ਼ਸ਼ ਸਿੰਘ ਦਏ ਸੌਂਪਾਇ,
ਵਹਿ ਦੇਉਗ ਡੇਰਨ ਆਪੇ ਘਲਾਇ ।
ਬਹੁਤ ਘੋੜੇ ਤਹਿਂ ਦਏ ਖੜਾਇ,
ਝੰਡੇ ਦਏ ਜਸਾ ਸਿੰਘ[33] ਲਾਇ ॥੪੦॥
ਔਰ ਸੋਢੀ ਬੇਦੀ ਜੋਊ ਭੁਜੰਗੇ[34],
ਦਏ ਘੋੜੇ ਉਨ ਮੰਗਾਇ ਸੁ ਚੰਗੇ ।
ਚੈਨ ਸਿੰਘ ਜੀ ਹੁਤੋ ਭੁਜੰਗੀ,

ਦਈ ਉਸੈ ਘੋੜੀ ਚੁਨ ਚੰਗੀ ॥੪੧॥

ਦੋਹਰਾ ॥ ਹੁਤੋ ਰੰਘਰੇਟੋ ਚੂਹੜੋ, ਕਹਿੰ ਬੀਰੂ ਸਿੰਘ ਜਵਾਨ ।
ਸੰਗ ਤੇਰਾਂ ਸੈ ਘੋੜਾ ਚੜ੍ਹੇ, ਹੁਤ ਨਗਾਰੋ ਜੁਦੋ ਨਿਸ਼ਾਨ ॥੪੨॥

ਚੌਪਈ ॥ ਪਹਿਲੋਂ ਘੋੜੇ ਉਸੈ ਫੜਵਾਯੋ, ਪਾਛੈ ਔਰ ਸੁ ਪੰਥ ਬਰਤਾਯੋ ।
ਸੋ ਜੰਗ ਦੌੜ ਮਧ ਮੁਹਰੇ ਰਹੇ, ਉਸ ਯਾਦ ਪੰਥ ਕਰ ਪਹਿਲੋਂ ਦਏ ॥੪੩॥

ਦੋਹਰਾ ॥ ਏਕ ਸਮੇਂ ਬੀਰੂ ਸਿੰਘ ਭੀ ਜਾਇ, ਰਲਯੋ ਤੁਰਕਨ ਕੇ ਨਾਲ।
ਤੇਰਾਂ ਸੈ ਘੋੜੇ ਉਨ੍ਹੈਂ, ਰਖਯੋ ਚਾਕਰ ਤਤਕਾਲ ॥੪੪॥

ਚੌਪਈ ॥ ਤੌ ਤੁਰਕਨ ਯੌ ਲਿਖ ਪਠਾਯੋ,
ਤੁਮ ਬਡੋ ਸਿਪਾਹੀ ਸੋ ਹਮ ਬੈਲ ਚਰਾਯੋ ।
ਤੁਮ ਰਖਤ ਹੁਤੇ ਇਸ ਪਰ ਬਡ ਜੋਰ,
ਤੁਰਕ ਲੜਾਈ ਮਾਰੇਂ. ਹਮ ਹਲਾਲ ਖੋਰ[35] ॥੪੫॥
ਸੋ ਹਲਾਲ ਖੋਰ ਹਮਰੋ ਗਾਇ ਖਾਨੋ ਚਰਾਵਤ,
ਤੁਮ ਸੋ ਲੜਨੋ ਵਹੀ ਤਕਾਵਤ ।
ਸੋ ਸੁਨ ਪੰਥ ਉਸ ਲਿਖੀ ਅਰਦਾਸ,
'ਧ੍ਰਿਗ ਧ੍ਰਿਗ' ਉਸ ਕਹਿ ਘਲ ਦਈ ਪਾਸ ॥੪੬॥

ਦੋਹਰਾ ॥ ਜੋਊ ਲਿਖਤ ਤੁਰਕਨ ਘਲੀ, ਜਹਿ ਲਿਖਯੋ ਹਲਾਲ ਖੋਰ ਮਾਂਹਿ।
ਹਲਾਲ ਖੋਰ ਹੈਂ ਤੌ ਉਤ ਰਹੋ, ਸਿੰਘ ਤੌ ਆਉ ਹਮ ਪਾਹਿ ॥੪੭॥

ਚੌਪਈ ॥ ਜੌ ਆਵੈਂ ਅਬ ਪੰਥ ਨ ਪਾਹਿ,
ਫਿਰ ਦੁਹੀਂ ਜਹਾਨੀ ਮਿਲਨ ਨ ਪਾਹਿ ।
ਸੁਨ ਅਰਦਾਸ ਯੌ ਆਯੋ ਧਾਇ,
ਇਮ ਖਾਲਸੋ ਉਸ ਹੇਤ ਰਖਾਇ ॥੪੮॥
ਨਕਦ ਨਜ਼ਰਾਨੋ ਜੋ ਥੋ ਲਯਾਯੋ,
ਸੋ ਭੀ ਪੰਥ ਕੇ ਆਗੈ ਲਾਯੋ।
ਔਰ ਬਿਰਾਦਰੀ ਆਨ ਮਿਲਾਈ,
ਉਨ ਤੇ ਮਾਮਲੋ ਤੌ ਦੇਖ ਦਿਵਾਈ ॥੪੯॥
ਔਰ ਹੁਤੋ ਜੋ ਆਕੀ ਠੌਰ,
ਉਨ ਪਰ ਪੰਥ ਕਰਾ ਦਈ ਦੌਰ।
ਕਈ ਮਰਵਾਇ ਕਈ ਲਏ ਬਚਾਇ,
ਲੀਨ ਰੱਯਤ ਘਣੇ ਬਣਾਇ ॥੫੦॥

# ਰਤਨ ਸਿੰਘ ਭੰਗੂ (ਪ੍ਰਾਚੀਨ ਪੰਥ ਪ੍ਰਕਾਸ਼)

1. **ਚਕੋਹੀ**—ਜ਼ਿਲਾ ਲੁਧਿਆਣਾ ਦੇ ਖੰਨਾ ਬਲਾਕ ਵਿਚ ਮਲੇਰਕੋਟਲਾ ਖੰਨਾ ਰੋਡ 'ਤੇ ਦੋ ਕਿਲੋਮੀਟਰ ਦੂਰ ਪਿੰਡ। ਪਰ ਬਾਬਾ ਦੀਪ ਸਿੰਘ ਪੋਹੂਵਿੰਡ, ਅੰਮ੍ਰਿਤਸਰ ਦੇ ਵਾਸੀ ਸਨ।
2. **ਸਿਧਾਈ**—ਸਿੱਧੀਆਂ, ਕਾਮਯਾਬੀਆਂ, ਅੱਠ ਸਿੱਧੀਆਂ, ਅਣਿਮਾ, ਮਹਿਮਾ, ਗਰਿਮਾ, ਲਘਿਮਾ, ਪ੍ਰਾਪਤੀ, ਪ੍ਰਾਕਮਯ, ਈਸ਼ਤਾ, ਵਸ਼ਿਤਾ।
3. **ਦਮਦਮਾ**—ਜ਼ਿਲ੍ਹਾ ਬਠਿੰਡਾ ਵਿਚ ਬਠਿੰਡਾ ਰੌੜੀ ਸੜਕ 'ਤੇ ਰਾਮਾ ਮੰਡੀ ਤੋਂ 15 ਕਿਲੋਮੀਟਰ ਦੂਰ ਤਲਵੰਡੀ ਸਾਬੋ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ਰਾਮ ਸਥਾਨ। ਪਰ ਇਥੇ ਆਨੰਦਪੁਰ ਸਾਹਿਬ ਵਿਚਲੇ ਦਮਦਮਾ ਸਾਹਿਬ ਵੱਲ ਸੰਕੇਤ ਹੋ ਸਕਦਾ ਹੈ।
4. **ਸਾਕਤ**—ਸ਼ਕਤੀ ਦੇ ਪੁਜਾਰੀ, ਪਤਿਤ
5. **ਕਲਿ**—ਕਲਿਜੁੱਗ। ਜੁੱਗਾਂ ਦੀ ਰਵਾਇਤ ਅਨੁਸਾਰ ਚੌਥਾ ਜੁੱਗ ਜਿਸ ਦਾ ਸਮਾਂ 4,32,000 ਸਾਲ ਮੰਨਿਆ ਗਿਆ ਹੈ।
6. **ਸੁੱਧਾ**—ਅੰਮ੍ਰਿਤ ਜਲ।
7. **ਮਾਰਵਾੜੀਅਨ**—ਮਾਰਵੜ ਇਲਾਕੇ ਦੇ ਸ਼ਿਕਲੀਗਰ (ਮਾਰਵਾੜ—ਜੋਧ ਰਿਆਸਤ ਦਾ ਇਲਾਕਾ)।
8. **ਗੁਰ ਸਾਂਗ**—ਵੇਖੋ ਭਾਈ ਗੁਰਦਾਸ, ਵਾਰਾਂ, 3520
9. **ਗੁਰੂ ਗ੍ਰੰਥ ਸਾਹਿਬ**, ਪੰਨਾ 623।
10. **ਬੱਕਰੇ**—ਅਸਲ ਵਿਚ, ਪੰਜ ਪਿਆਰੇ ਸਿਰਜਣਾ ਸਮੇਂ ਸਿੱਖਾਂ ਦੀ ਪ੍ਰੀਖਿਆ ਲਈ ਗਈ ਸੀ। ਇਹ ਪਤਾ ਹੀ ਨਹੀਂ ਸੀ ਕਿ ਗੁਰੂ ਜੀ ਨੇ ਕਰਤੱਬ ਕੀਤਾ ਸੀ।
11. **ਦਛਨ ਦਿਸ ਬੁੰਗਾ—ਤਵਾਰੀਖ ਅੰਮ੍ਰਿਤਸਰ** (ਪੰਨਾ 54) ਅਨੁਸਾਰ ਸ਼ਹੀਦ ਬੁੰਗਾ ਜੋ ਹਰਿਮੰਦਰ ਸਾਹਿਬ ਦੇ ਦੱਖਣ ਪਾਸੇ ਹੈ। ਇਹ ਦੋ ਮੰਜ਼ਲਾ ਬੁੰਗਾ 1821/1764 ਵਿਚ ਬਣਿਆ।
12. **ਕਪੂਰ ਸਿੰਘ**—ਕਪੂਰ ਸਿੰਘ ਵਿਰਕ ਫੈਜਲਪੁਰੀਆ ਸਿੱਖ ਆਗੂ ਜਿਸ ਨੂੰ 1797/1740 ਵਿਚ ਸੂਬਾ ਲਾਹੌਰ ਵਲੋਂ ਨਵਾਬੀ ਦਾ ਖਿਤਾਬ ਤੇ ਜਾਗੀਰ ਮਿਲੀ। ਦੇਹਾਂਤ 1811/1753 ਅੰਮ੍ਰਿਤਸਰ ਵਿਚ।
13. **ਟੱਕੇ**—ਦੋ ਪੈਸੇ ਦਾ ਸਿੱਕਾ। ਮਾਲੀਏ ਦੇ ਰੁਪਏ ਦਾ ਤਕਨੀਕੀ ਸ਼ਬਦ। ਇਸ਼ਾਰਾ ਇੱਕ ਲੱਖ ਦੀ ਜਾਗੀਰ ਵੱਲ ਹੈ।

14. ਬਾਰਾਂ ਪਿੰਡ ਜਾਗੀਰ—ਦੀਪਾਲਪੁਰ, ਕੰਗਣਵਾਲ ਤੇ ਝਬਾਲ ਦੇ ਪਰਗਣਿਆਂ ਦੀ ਜਾਗੀਰ ਜਿਸ ਵਿਚੋਂ ਇਕ ਲੱਖ ਦੀ ਸਲਾਨਾ ਆਮਦਨ ਹੁੰਦੀ ਸੀ। (ਗੰਡਾ ਸਿੰਘ, ਸਿੱਖ ਇਤਿਹਾਸ, ਪੰਜਾਬੀ ਯੂਨੀ. ਪਟਿਆਲਾ, 1985, ਪੰਨੇ 139-40)
15. ਹਾਥ ਪਦਮ—ਸਾਮੁਦ੍ਰਿਕ ਅਨੁਸਾਰ ਹੱਥਾਂ ਵਿਚ ਚੰਗੇ ਕਰਮਾਂ ਦੀ ਲਕੀਰ। ਕਰਮ ਕਾਰਜ ਸਿੱਧਾਂਤ ਪ੍ਰਤੀ ਖਾਸ ਪਹੁੰਚ ਵਾਲਾ ਵਿਚਾਰ।
16. ਰਹਕਲਾ—ਹਲਕੀ ਤੋਪ ਜੋ ਛੋਟੇ ਪਹੀਆਂ 'ਤੇ ਚਲਦੀ ਹੈ। ਇਸ ਨੂੰ ਆਦਮੀ ਵੀ ਖਿੱਚ ਸਕਦਾ ਹੈ, ਘੋੜੇ ਦੀ ਲੋੜ ਨਹੀਂ।
17. ਜੰਬੂਰਾ—ਛੋਟੀ ਤੋਪ ਜੋ ਊਠ 'ਤੇ ਲੱਦੀ ਜਾਂਦੀ ਹੈ।
18. ਜੰਜੈਲ—ਭਾਰੀ ਤੇ ਲੰਮੀ ਬੰਦੂਕ ਜਿਸ ਦੀ ਗੋਲੀ 600 ਗਜ ਤੱਕ ਮਾਰ ਕਰਦੀ ਸੀ।
19. ਝੀਤਾ—ਅੰਮ੍ਰਿਤਸਰ ਜਿਲੇ ਦੇ ਜੰਡਿਆਲਾ ਗੁਰੂ ਬਲਾਕ ਵਿਚ ਜੰਡਿਆਲਾ ਗੁਰੂ ਰੇਲਵੇ ਸਟੇਸ਼ਨ ਤੋਂ 10 ਕਿਲੋਮੀਟਰ ਦੂਰ।
20. ਦਰਬ—ਪਦਾਰਥ, ਧਨ ਦੌਲਤ।
21. ਪੰਜ ਡੇਰੇ—ਸ. ਦਰਬਾਰਾ ਸਿੰਘ (ਮੌਤ ਜੁਲਾਈ 1734) ਤੋਂ ਬਾਅਦ ਨਵਾਬ ਕਪੂਰ ਸਿੰਘ ਨੇ ਰਾਮਸਰ, ਬਿਬੇਕਸਰ, ਲਛਮਣਸਰ, ਕੌਲਸਰ, ਸੰਤੋਖਸਰ ਦੇ ਥਾਵਾਂ 'ਤੇ ਪੰਜ ਕੇਂਦਰ ਬਣਾ ਦਿੱਤੇ।
22. ਚਕਰੈਲ—ਮੁਗਲ ਸਰਕਾਰ ਦੀ ਚਾਕਰੀ (ਨੌਕਰੀ) ਕਰਨ ਵਾਲੇ ਵਿਅਕਤੀ।
23. ਫੂਲਾਇਣ—ਫੂਲ ਬੰਸ।
24. ਮਲੇਰੀ—ਮਲੇਰਕੋਟਲੇ ਦੇ।
25. ਆਲਾ ਸਿੰਘ—ਬਾਬਾ ਆਲਾ ਸਿੰਘ (1695-1765) ਪਟਿਆਲਾ ਰਿਆਸਤ ਦਾ ਮੋਢੀ।
26. ਭਈ ਦੂਜ—ਕੱਤਕ ਸੁਦੀ ਦੂਜ
27. ਫੀਮ ਭੰਗ—ਇਹ ਲੇਖਕ ਦੀ ਆਪਣੀ ਰੁਚੀ ਅਨੁਸਾਰ ਜਾਪਦਾ ਹੈ। ਉਂਜ ਇਹ ਸੈਨਾਵਾਂ ਵਿਚ ਪ੍ਰਚਲਿਤ ਵੀ ਸਨ।
28. ਫਰੇਰਾ—(ਹਿੰਦੀ ਫਰਹਰਾ) ਝੰਡਾ।
29. ਧੌਂਸਾ—ਵੱਡਾ ਨਗਾਰ, ਨੌਬਤ।
30. ਛਲਕ—ਵਾਛੜ।
31. ਬਿਧਨ—ਵਿਧਣ, ਸੁੰਨੀ, ਭਿਆਨਕ, ਜਿਥੇ ਕੋਈ ਔਰਤ ਪਾਣੀ ਭਰਨ ਵਾਲੀ ਨਹੀਂ (ਬਿਨਾ ਧਨਿਕਾ)।
32. ਟੋਂਬੂ—ਪਰਚਾ, ਹੁੰਡੀ, ਟੋਮੂੰ।

33. **ਜੱਸਾ ਸਿੰਘ**—ਜੱਸਾ ਸਿੰਘ ਕਲਾਲ/ਆਹਲੂਵਾਲੀਆ (1718-1783) ਨਵਾਬ ਕਪੂਰ ਸਿੰਘ ਤੋਂ ਬਾਅਦ ਸਿੱਖ ਸੰਘਰਸ਼ ਦਾ ਨੇਤਾ। ਆਹਲੂਵਾਲੀਆ ਮਿਸਲ ਦਾ ਮੋਢੀ।

34. **ਭੁਜੰਗੇ**—ਭੁਜੰਗੀ ਸਿੰਘ, ਅਕਾਲੀ/ਅੰਮ੍ਰਿਤਧਾਰੀ ਸਿੰਘ ਦਾ ਬੱਚਾ। ਭੁਜੰਗ-ਸੱਪ ਦਾ ਬੱਚਾ।

35. **ਹਲਾਲਖੋਰ**—ਹਲਾਲ ਖਾਣ ਵਾਲਾ, ਧਰਮ ਅਨੁਸਾਰ ਵਿਧਾਨਤ ਖਾਣ ਵਾਲਾ। ਚੂਹੜੇ, ਆਦਿ ਅਖੌਤੀ ਨੀਚ ਜਾਤ, ਇਸਲਾਮ ਧਾਰ ਲੈਣ ਤਾਂ ਹਲਾਲਖੋਰ ਅਖਵਾਉਂਦੇ ਹਨ।

# ਗਿਆਨੀ ਗਿਆਨ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼ (1878 ਈ.) ਅਤੇ ਤਵਾਰੀਖ ਗੁਰੂ ਖਾਲਸਾ (1890 ਈ.)

ਗਿਆਨੀ ਗਿਆਨ ਸਿੰਘ 5 ਵਿਸਾਖ, 1879 ਬਿ. (15 ਅਪ੍ਰੈਲ, ਸੰਨ 1822 ਈ.) ਨੂੰ ਸੰਗਰੂਰ ਦੇ ਪਰਗਣਾ ਸੁਨਾਮ ਵਿਚ ਲੌਂਗੋਵਾਲ ਵਿਚ ਜਨਮੇ। ਮੁੱਢਲੀ ਵਿਦਿਆ ਇਨ੍ਹਾਂ ਨੇ ਭਾਈ ਭੋਲਾ ਸਿੰਘ ਤੋਂ ਪ੍ਰਾਪਤ ਕੀਤੀ। ਇਨ੍ਹਾਂ ਨੂੰ ਭਾਈ ਦੁੱਲਾ ਸਿੰਘ ਤੋਂ ਅੰਮ੍ਰਿਤ ਛਕਾਇਆ ਗਿਆ[1] । 1834-1839 ਤੱਕ ਆਪ ਮਹਾਰਾਜਾ ਰਣਜੀਤ ਸਿੰਘ ਦੇ ਸਰਦਾਰ ਧੰਨਾ ਸਿੰਘ ਮਲਵਈ ਪਾਸ ਨੌਕਰ ਰਹੇ। 1841 ਵਿਚ ਇਹ ਮਹਾਰਾਜਾ ਕਰਮ ਸਿੰਘ ਪਟਿਆਲਾ ਦੀ ਸੇਵਾ ਵਿਚ ਚਲੇ ਗਏ ਅਤੇ 1845 ਵਿਚ ਮੁੱਦਕੀ ਤੇ ਫੇਰੂ ਸ਼ਹਿਰ ਦੀਆਂ ਐਂਗਲੋ ਸਿੱਖ ਲੜਾਈਆਂ ਸਮੇਂ ਇਨ੍ਹਾਂ ਅੰਗਰੇਜ਼ੀ ਫੌਜ ਵਿਚ ਡਾਕ ਵੰਡਣ ਦੀ ਨੌਕਰੀ ਪਟਿਆਲੇ ਦੇ ਬਦਰੁੱਦੀਨ ਗੁਦਰ ਅਧੀਨ ਕੀਤੀ[2]। ਰਿਆਸਤ ਜੀਂਦ ਦੀ ਸਹਾਇਤਾ ਲਈ ਬਾਂਗਰੂ ਬਗਾਵਤ ਕੁਚਲਣ ਲਈ ਭੇਜੀ ਗਈ ਪਟਿਆਲਾ ਫੌਜ ਵਿਚ ਇਹ ਵੀ ਸ਼ਾਮਿਲ ਸਨ ਅਤੇ ਉਥੇ ਜ਼ਖਮੀ ਹੋ ਗਏ। ਬਾਅਦ ਵਿਚ ਪਟਿਆਲੇ ਗ੍ਰੰਥੀ ਬਣ ਗਏ[3]। ਅਖੀਰ ਵਿਚ ਇਹ ਨਿਰਮਲ ਪੰਥੀ ਸਾਧੂਆਂ ਵਿਚ ਸ਼ਾਮਿਲ ਹੋ ਗਏ। ਬਾਬਾ ਗਾਂਧਾ ਸਿੰਘ ਦੇ ਚੇਲੇ ਬਾਬਾ ਬੀਰ ਸਿੰਘ ਦੇ ਸ਼ਿਸ਼ ਬਣ ਗਏ[4]। ਫਿਰ ਇਹ ਪੰਡਿਤ ਤਾਰਾ ਸਿੰਘ ਨਰੋਤਮ ਦੇ ਚੇਲੇ ਬਣੇ ਅਤੇ ਵਿਦਿਆ ਦੀ ਪ੍ਰਾਪਤੀ ਉਨ੍ਹਾਂ ਤੋਂ ਕੀਤੀ[5]।

ਸੰਮਤ 1911 ਤੋਂ 1952 ਤੱਕ 41 ਸਾਲ ਇਨ੍ਹਾਂ ਨੇ ਹਿੰਦੁਸਤਾਨ ਦੇ ਵੱਖ-ਵੱਖ ਤੀਰਥਾਂ ਤੇ ਹੋਰ ਥਾਵਾਂ ਦੀ ਯਾਤਰਾ ਕੀਤੀ[6]। ਇਨ੍ਹਾਂ ਦੀਆਂ ਮੁਖ ਰਚਨਾਵਾਂ **ਸ੍ਰੀ ਗੁਰੂ ਪੰਥ ਪ੍ਰਕਾਸ਼** (1934-35 ਬਿ.), **ਤਵਾਰੀਖ ਗੁਰੂ ਖਾਲਸਾ** (ਪੰਜ ਭਾਗ) (1946 ਬਿ. ਕਰੀਬਨ), **ਨਿਰਮਲ ਪੰਥ ਪ੍ਰਦੀਪਕਾ** (1948 ਬਿ.), ਸ੍ਰੀ ਭੂਪੇਂਦਰਾਨੰਦ (1917 ਈ.), **ਸ੍ਰੀ ਰਿਪਦੁਮਨ ਪ੍ਰਕਾਸ਼** (1919 ਈ.), **ਤਵਾਰੀਖ ਸ੍ਰੀ ਅੰਮ੍ਰਿਤਸਰ** (ਉਰਦੂ) 1919 ਈ., **ਤਵਾਰੀਖ ਸ੍ਰੀ ਅੰਮ੍ਰਿਤਸਰ, ਗੁਰਧਾਮ ਸੰਗ੍ਰਹਿ** (1921), ਆਦਿ ਹਨ। ਉਰਦੂ ਵਿਚ **ਤਵਾਰੀਖ ਗੁਰੂ ਖਾਲਸਾ** (ਪੰਜ ਭਾਗ), **ਗੁਰਧਾਮ ਸੰਗ੍ਰਹਿ, ਤਵਾਰੀਖ ਸ੍ਰੀ ਅੰਮ੍ਰਿਤਸਰ, ਤਵਾਰੀਖ ਲਾਹੌਰ, ਸਵਾਨਹਿ ਉਮਰੀ ਗਿ. ਗਿਆਨ ਸਿੰਘ** ਹਨ।

24 ਸਤੰਬਰ 1921 ਨੂੰ ਆਪ ਦਾ ਦੇਹਾਂਤ ਹੋ ਗਿਆ।

ਬਾਬਾ ਦੀਪ ਸਿੰਘ ਬਾਰੇ ਇਨ੍ਹਾਂ ਦੀਆਂ ਦੋ ਪੁਸਤਕਾਂ **ਸ੍ਰੀ ਗੁਰੂ ਪੰਥ ਪ੍ਰਕਾਸ਼** ਤੇ **ਤਵਾਰੀਖ ਗੁਰੂ ਖਾਲਸਾ** ਦੇ ਦੂਜੇ, **ਸਮਸ਼ੇਰ ਖਾਲਸਾ** ਤੇ ਤੀਜੇ **ਰਾਜ ਖਾਲਸਾ** ਵਿਚ ਸਾਮੱਗਰੀ ਪ੍ਰਾਪਤ ਹੈ। ਅਸਾਂ ਇਸ ਸੰਬੰਧੀ ਪਾਠ **ਸ੍ਰੀ ਗੁਰੂ ਪੰਥ ਪ੍ਰਕਾਸ਼** (ਸੰਪਾ. ਕਿਰਪਾਲ

ਸਿੰਘ) ਅਤੇ **ਤਵਾਰੀਖ ਗੁਰੂ ਖਾਲਸਾ** ਦੇ ਭਾਸ਼ਾ ਵਿਭਾਗ ਵਾਲੀ ਜਿਲਦ ਵਿਚੋਂ ਲਿਆ ਹੈ। ਗਿ. ਕਿਰਪਾਲ ਸਿੰਘ ਵਾਲੀ ਪੁਸਤਕ ਦਿੱਲੀ, ਲਾਹੌਰ ਤੇ ਅੰਮ੍ਰਿਤਸਰ ਵਾਲੀਆਂ ਐਡੀਸ਼ਨਾਂ ਦੇ ਆਧਾਰ ਉੱਤੇ ਸੰਪਾਦਤ ਹੋਈ ਹੈ। ਇਹ ਅਸਾਂ ਭਾਸ਼ਾ ਵਿਭਾਗ ਵਾਲੀ ਜਿਲਦ ਨਾਲੋਂ ਵਧੇਰੇ ਪ੍ਰਮਾਣਿਕ ਸਮਝੀ ਹੈ। **ਤਵਾਰੀਖ ਗੁਰੂ ਖਾਲਸਾ** ਦੀ ਭਾਸ਼ਾ ਵਿਭਾਗ ਵਾਲੀ ਜਿਲਦ ਹੀ ਸਾਨੂੰ ਮਿਲ ਸਕੀ ਹੈ। ਇਸ ਵਿਚੋਂ ਪਾਠ ਲੈਣਾ ਸਾਡੀ ਮਜਬੂਰੀ ਹੈ।

ਗਿਆਨੀ ਗਿਆਨ ਸਿੰਘ ਦੀ ਰਚਨਾ **ਸ੍ਰੀ ਗੁਰੂ ਪੰਥ ਪ੍ਰਕਾਸ਼** ਅਜਿਹੀ ਹੈ ਜਿਸ ਵਿਚ ਬਾਬਾ ਦੀਪ ਸਿੰਘ ਬਾਰੇ ਤਹਿਮਾਸ ਖਾਨ ਤੇ ਰਤਨ ਸਿੰਘ ਭੰਗੂ ਤੋਂ ਵੱਖਰੀ ਤੇ ਵਧੇਰੇ ਸਾਮੱਗਰੀ ਮਿਲਦੀ ਹੈ। ਪਹਿਲੀ ਗੱਲ ਬਾਬਾ ਦੀਪ ਸਿੰਘ ਦੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਾਂ ਬਾਰੇ ਹੈ। ਦੰਦ ਦੇਣ ਵਾਲੀ ਸਾਖੀ ਗਿ. ਗਿਆਨ ਸਿੰਘ ਨੇ ਰਤਨ ਸਿੰਘ ਭੰਗੂ ਤੋਂ ਲਈ ਹੈ[7]। ਇਕ ਤਾਂ ਗਿਆਨੀ ਗਿਆਨ ਸਿੰਘ ਨੇ ਬਾਬਾ ਦੀਪ ਸਿੰਘ ਨੂੰ ਚਕੋਹੇ ਪਿੰਡ ਨਾਲ ਨਹੀਂ ਜੋੜਿਆ ਦੂਜਾ ਉਸ ਨੇ ਦਾਣੇ ਚੱਬਣ ਦੀ ਘਟਨਾ ਨੂੰ ਬਾਬਾ ਬੰਦਾ ਸਿੰਘ ਬਹਾਦਰ ਰਾਹੀਂ ਬਾਬਾ ਦੀਪ ਸਿੰਘ ਨੂੰ ਦਿੱਤੇ ਤੁਰਕ ਸੰਘਾਰਨ ਦੇ ਵਰ ਨਾਲ ਜੋੜਿਆ ਹੈ। ਤੁਰਕ ਸੰਘਾਰਨ ਦਾ ਉਦੇਸ਼ ਸਿੱਖ ਇਤਿਹਾਸ ਦੀ ਪਰੰਪਰਾਤਮਕ ਚੀਜ਼ ਵੀ ਹੈ ਜੋ ਸਟੇਟ ਤੇ ਆਮ ਮੁਸਲਮਾਨਾਂ ਦੇ ਰਲਗੱਢ ਹੋਣ ਨਾਲ ਸੰਬੰਧਿਤ ਹੈ। ਇਹ ਅੰਗਰੇਜ਼ੀ ਰਾਜ ਵਿਚਲੇ ਫਿਰਕਾਪ੍ਰਸਤੀ ਵਾਲੇ ਤੁਰਕ ਤੇ ਸਿੱਖਾਂ ਦੇ ਆਪਸੀ ਸੰਬੰਧਾਂ ਨਾਲ ਵੀ ਵਾਸਤਾ ਰੱਖਦਾ ਹੈ।

ਤੱਤ ਖਾਲਸਾ ਦੇ ਆਗੂਆਂ ਦਾ (ਬਾਬਾ ਦੀਪ ਸਿੰਘ ਸਮੇਤ) ਬਾਬਾ ਬੰਦਾ ਸਿੰਘ ਬਹਾਦਰ ਨਾਲ ਬਿਖੇੜਾ ਗਿ. ਗਿਆਨ ਸਿੰਘ ਜ਼ੀ ਨੇ ਵੀ ਲਿਆ ਹੈ। ਇਹ ਦੱਸਦਾ ਹੈ ਕਿ ਬੰਦੇ ਦੀ ਹਾਰ ਵਾਸਤੇ ਤੱਤ ਖਾਲਸਾ ਜ਼ਿੰਮੇਵਾਰ ਸੀ। ਇਸ ਅਨੁਸਾਰ ਤੱਤ ਖਾਲਸਾ ਤੁਰਕ ਹਕੂਮਤ ਰਾਹੀਂ ਵਰਗਲਾਇਆ ਗਿਆ। ਹੋਰ ਆਗੂਆਂ ਦੇ ਨਾਲ ਨਾਲ ਬਾਬਾ ਦੀਪ ਸਿੰਘ ਨੇ ਵੀ ਬੰਦਾ ਸਿੰਘ ਬਹਾਦਰ ਵਿਰੁੱਧ ਤੁਰਕ ਹਕੂਮਤ ਦਾ ਸਾਥ ਦਿੱਤਾ। ਗਿਆਨੀ ਗਿਆਨ ਸਿੰਘ ਦੀ ਇਹ ਸੂਚਨਾ ਦਿਲਚਸਪ ਤਾਂ ਹੈ ਪਰ ਹੈ ਵਿਵਾਦ ਗ੍ਰਸਤ। ਇਸ ਸੰਬੰਧੀ ਡਾ. ਗੰਡਾ ਸਿੰਘ ਨੇ ਪੂਰੇ ਜ਼ੋਰ ਨਾਲ ਵਿਰੋਧ ਪ੍ਰਗਟ ਕੀਤਾ ਹੈ ਅਤੇ ਕਿਹਾ ਹੈ ਕਿ ਤੱਤ ਖਾਲਸਾ ਦਾ ਬੰਦਾ ਸਿੰਘ ਬਹਾਦਰ ਨਾਲ ਕੋਈ ਖਾਸ ਵਿਰੋਧ ਨਹੀਂ ਸੀ ਅਤੇ ਸਿੱਖਾਂ ਨੇ ਰਾਸ਼ਟਰ ਵੀਰ ਬੰਦਾ ਸਿੰਘ ਬਹਾਦਰ ਦਾ ਅੰਤਿਮ ਸਮੇਂ ਤੱਕ ਸਾਥ ਦਿੱਤਾ[8]। **ਸ੍ਰੀ ਗੁਰੂ ਪੰਥ ਪ੍ਰਕਾਸ਼** ਦੇ 27ਵੇਂ ਬਿਸ੍ਰਾਮ (ਉਤਰਾਰਧ) ਵਿਚ ਪੰਥ ਦਾ ਅੰਮ੍ਰਿਤਸਰ ਠਹਿਰਨਾ ਤੇ ਸਿੰਘਾਂ ਦੇ ਜੱਥੇ ਬਣਾਉਣ ਬਾਰੇ ਦੱਸਿਆ ਗਿਆ ਹੈ। ਸਾਰੇ ਸਿੱਖ ਸਰਦਾਰ ਦਰਬਾਰਾ ਸਿੰਘ ਦੀ ਅਗਵਾਈ ਹੇਠ ਇਕੱਠੇ ਰਹਿੰਦੇ ਸਨ। ਇਨ੍ਹਾਂ ਸਰਦਾਰਾਂ ਵਿਚ ਬਾਬਾ ਦੀਪ ਸਿੰਘ ਸ਼ਹੀਦ ਵੀ ਸ਼ਾਮਿਲ ਸਨ। ਇਹ ਪੈਸਾ ਸਾਂਝੇ ਖਜਾਨੇ ਵਿਚ ਪਾਉਂਦੇ ਸਨ, ਰਹਿਣ ਸਹਿਣ ਸਾਦਾ ਰੱਖਦੇ ਸਨ, ਸ਼ਾਸਤਰਾਂ ਨਾਲ ਇਨ੍ਹਾਂ ਦਾ ਬਹੁਤ ਪਿਆਰ ਸੀ। ਇਨ੍ਹਾਂ ਦਾ ਇਤਫਾਕ ਤੇ ਏਕਾ ਅੰਗਰੇਜ਼ਾਂ

ਤੋਂ ਵੀ ਵੱਧ ਸੀ। ਪੰਥ ਵਿਚ ਹੋਰ ਵਾਧੇ ਕਾਰਨ ਪੰਜ ਜੱਥਿਆਂ ਵਿਚ ਪੰਥ ਵੰਡ ਦਿੱਤਾ ਗਿਆ। ਇਨ੍ਹਾਂ ਵਿਚ ਇਕ ਜੱਥਾ ਬਾਬਾ ਦੀਪ ਸਿੰਘ ਤੇ ਕਰਮ ਸਿੰਘ ਸ਼ਹੀਦ ਦਾ ਸੀ। ਇਹ ਪੰਜ ਤਰੁਣਾ ਦਲ ਸਨ ਅਤੇ ਇਕ ਬੁੱਢਾ ਦਲ ਸੀ। ਇਹ ਜਾਣਕਾਰੀ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਵਿਚ ਵੀ ਪ੍ਰਾਪਤ ਹੈ।

28ਵੇਂ ਬਿਸ੍ਰਾਮ ਵਿਚ ਦਰਸਾਇਆ ਗਿਆ ਹੈ ਕਿ ਇਹ ਜੱਥੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿਚ ਫੈਲ ਗਏ। ਬਾਬਾ ਦੀਪ ਸਿੰਘ ਤਲਵੰਡੀ ਸਾਬੋਕੇ ਆ ਕੇ ਠਹਿਰ ਗਏ। ਮਗਰੋਂ ਅੰਮ੍ਰਿਤਸਰ ਵਿਚ ਸਟੇਟ ਨਾਲ ਕੀਤੀ ਗਈ ਅਸਥਾਈ ਸੁਲ੍ਹਾ ਖਤਮ ਹੋ ਗਈ। ਬੁੱਢਾ ਦਲ ਨੂੰ ਸਟੇਟ ਦਾ ਦਬਾਅ ਵਧਣ ਕਾਰਨ ਮਾਲਵੇ ਵਿਚ ਜਾਣਾ ਪਿਆ। ਆਲਾ ਸਿੰਘ ਪਾਸ ਜਾ ਕੇ ਸਰਦਾਰ ਠਹਿਰੇ। ਉਥੇ ਉਨ੍ਹਾਂ ਨੇ ਮਲੇਰਕੋਟਲਾ, ਸਰਹਿੰਦ, ਆਦਿ ਦੀ ਲੁੱਟ ਵੀ ਕੀਤੀ। ਦੀਵਾਲੀ ਮਨਾਉਣ ਸਿੱਖ ਜੱਥੇ ਫਿਰ ਅੰਮ੍ਰਿਤਸਰ ਆ ਗਏ। ਸਟੇਟ ਨਾਲ ਫਿਰ ਟੱਕਰ ਹੋਈ।

35ਵੇਂ ਬਿਸ੍ਰਾਮ ਵਿਚ ਛੋਟੇ ਘੱਲੂਘਾਰੇ ਵਿਚ ਹੋਰ ਸਿੱਖ ਸਰਦਾਰਾਂ ਨਾਲ ਬਾਬਾ ਦੀਪ ਸਿੰਘ ਦੀ ਸ਼ਮੂਲੀਅਤ ਦੱਸੀ ਗਈ ਹੈ।

50ਵੇਂ ਬਿਸ੍ਰਾਮ ਵਿਚ ਬਾਬਾ ਦੀਪ ਸਿੰਘ ਦੀ ਸ਼ਹੀਦੀ ਬਾਰੇ ਦੱਸਿਆ ਗਿਆ ਹੈ। ਦਰਸਾਇਆ ਗਿਆ ਹੈ ਕਿ ਇਹ ਘਟਨਾ 1824 ਬਿ. ਨੂੰ ਅਹਿਮਦ ਸ਼ਾਹ ਅਬਦਾਲੀ ਦੇ ਬਾਹਰਵੇਂ ਹਮਲੇ ਸਮੇਂ ਵਾਪਰੀ[9]। ਪਰ, ਅਸਲ ਵਿਚ ਇਹ 1814 ਬਿ./1757 ਈ. ਨੂੰ ਅਬਦਾਲੀ ਦੇ ਚੌਥੇ ਹਮਲੇ ਵੇਲੇ ਬਾਬਾ ਦੀਪ ਸਿੰਘ ਦੀ ਸ਼ਹੀਦੀ ਹੋਈ[10]। ਇਸ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਬਾਬਾ ਦੀਪ ਸਿੰਘ ਜਲੰਧਰ ਲਾਗੇ ਦੇ ਦੁਕੋਹੇ ਪਿੰਡ ਦੇ ਸੰਧੂ ਜੱਟ ਸਨ[11]। ਪਰ ਇਹ ਜਾਣਕਾਰੀ ਵੀ ਠੀਕ ਨਹੀਂ। ਤਵਾਰੀਖ ਗੁਰੂ ਖਾਲਸਾ ਵਿਚ ਗਿ. ਗਿਆਨ ਸਿੰਘ ਜੀ ਬਾਬਾ ਦੀਪ ਸਿੰਘ ਨੂੰ ਪਿੰਡ ਪੋਹੂਵਿੰਡ, ਪਰਗਣਾ ਅੰਮ੍ਰਿਤਸਰ ਦੇ ਦੱਸਦਾ ਹੈ ਅਤੇ ਸੁੱਧ ਸਿੰਘ ਨੂੰ ਪਿੰਡ ਦੁਕੋਹਾ, ਜਲੰਧਰ ਦਾ ਵਸਨੀਕ ਦਰਸਾਉਂਦਾ ਹੈ[12]। ਰਵਾਇਤ ਵੀ ਬਾਬਾ ਦੀਪ ਸਿੰਘ ਨੂੰ ਪੋਹੂਵਿੰਡ ਨਾਲ ਹੀ ਜੋੜਦੀ ਹੈ[13]। ਬਾਬਾ ਦੀਪ ਸਿੰਘ ਹਰਿਮੰਦਰ ਦੀ ਬੇਅਦਬੀ ਹੁੰਦੀ ਸੁਣ ਕੇ ਸਹਾਰ ਨਾ ਸਕੇ। ਉਹ ਦਮਦਮੇ ਤੋਂ ਚੱਲ ਪਏ। ਚਾਰ ਹਜ਼ਾਰ ਵਿਚੋਂ ਦੋ ਹਜ਼ਾਰ ਅਸਵਾਰ ਉਨ੍ਹਾਂ ਨਾਲ ਰਲ ਗਏ। ਲੱਖੀ ਜੰਗਲ ਤੋਂ ਇਨ੍ਹਾਂ ਨਾਲ ਇਕ ਹਜ਼ਾਰ ਵਿਅਕਤੀ ਹੋਰ ਆ ਗਏ। ਇਥੇ ਇਨ੍ਹਾਂ ਨਾਲ ਮਝੈਲ ਵੀ ਆ ਰਲੇ। ਗਿਲਜਿਆਂ ਨੇ ਖਬਰ ਸੁਣ ਕੇ ਇਨ੍ਹਾਂ ਦਾ ਰਾਹ ਰੋਕਿਆ। ਚੱਬੇ ਪਿੰਡ ਨੇੜੇ ਰੋਕ ਪਾਈ ਗਈ। ਲੜਾਈ ਹੋ ਪਈ ਜਿਸ ਵਿਚ ਦੂੰਦ ਜੁੱਧ ਵੀ ਹੋਏ। ਇਸ ਲੜਾਈ ਦਾ ਹਾਲ ਗਿ. ਗਿਆਨ ਸਿੰਘ ਨੇ ਬੀਰ ਰਸੀ ਨਰਾਜ ਛੰਦ ਵਿਚ ਵਰਣਨ ਕੀਤਾ ਹੈ। ਇਸ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਹੋਏ। ਅਮਾਨ ਖਾਨ ਨਾਲ ਦੂੰਦ ਜੁੱਧ ਵਿਚ ਬਾਬਾ ਜੀ ਦਾ ਸਿਰ ਉਤਰ ਗਿਆ ਪਰ ਉਹ, ਜਿਵੇਂ ਕਿ ਦੱਸਿਆ ਗਿਆ ਹੈ, ਕਬੰਧ

ਰੂਪ ਵਿਚ ਹੀ ਲੜਦੇ ਰਹੇ। ਮਹਿਤ ਸਿੰਘ ਸਰਾਏ ਦਾ ਕਬੰਧ ਵੀ ਲੜਿਆ ਜੋ ਚਾਟੀਵਿੰਡ ਲਾਗੇ ਡਿੱਗਾ[14]। ਮਤਾਬ ਸਿੰਘ ਗਿੱਲ ਵੀ ਉਥੇ ਹੀ ਸ਼ਹੀਦ ਹੋਇਆ। ਨੌਧ ਸਿੰਘ ਨੇ ਚੱਬੇ ਲਾਗੇ ਸ਼ਹੀਦੀ ਪਾਈ। ਬੀਰ ਸਿੰਘ ਸੰਗਰਾਣੇ ਲਾਗੇ ਜੂਝ ਗਿਆ। ਬਾਬਾ ਦੀਪ ਸਿੰਘ ਰਾਮਸਰ ਲਾਗੇ ਸ਼ਹੀਦ ਹੋ ਗਏ। ਦੱਸਿਆ ਗਿਆ ਹੈ ਕਿ ਉਨ੍ਹਾਂ ਨੂੰ ਦੇਵਤੇ ਬੈਕੁੰਠ ਤੋਂ ਵੀ ਪਰੇ ਗੁਰ ਪੁਰੀ ਲੈ ਕੇ ਗਏ ਅਤੇ ਗੁਰੂ ਦਸਮੇਸ਼ ਜੀ ਨੇ ਉਨ੍ਹਾਂ ਨੂੰ ਆਪਣੇ ਨੇੜੇ ਜਗ੍ਹਾ ਦਿੱਤੀ। ਰਾਮ ਸਿੰਘ ਦਾ ਕਬੰਧ ਬਿਬੇਕਸਰ ਜਾ ਕੇ ਡਿੱਗਾ[15]। ਉਥੇ ਹੀ ਬੀਰ ਸਿੰਘ, ਕੌਰ ਸਿੰਘ, ਮੰਨਾ ਸਿੰਘ, ਬਸੰਤ ਸਿੰਘ ਵੀ ਸ਼ਹੀਦ ਹੋਏ।

ਇਉਂ ਬਾਬਾ ਦੀਪ ਸਿੰਘ ਦੀ ਸ਼ਹੀਦੀ ਦਾ ਉੱਲੇਖ ਕਾਫੀ ਵਿਸਤਾਰ ਪੂਰਬਕ ਹੈ। ਸ਼ਹੀਦ ਸਿੰਘਾਂ ਦੇ ਨਾਂ ਤੇ ਸ਼ਹੀਦੀ ਦੇ ਟਿਕਾਣੇ ਦਰਸਾਏ ਗਏ ਹਨ। ਜੁੱਧ ਵਰਣਨ ਦਾ ਉਲੇਖ ਵੀ ਕਾਫੀ ਪ੍ਰਭਾਵਸ਼ਾਲੀ ਹੈ। ਕਬੰਧਾਂ ਦਾ ਲੜਨਾ ਬਹਾਦਰੀ ਦਰਸਾਉਣ ਵਾਲੀ ਕਾਵਿ ਵਿਧੀ ਹੈ ਜੋ ਕਈ ਕਬੀਲਿਆਂ ਦੇ ਆਗੂਆਂ ਦੀ ਬਹਾਦਰੀ ਤੇ ਕੁਰਬਾਨੀ ਦਰਸਾਉਣ ਲਈ ਵੀ ਵਰਤੀ ਜਾਂਦੀ ਰਹੀ ਹੈ।

ਇਹ ਵੀ ਦੱਸਿਆ ਗਿਆ ਹੈ ਕਿ ਬਾਬਾ ਦੀਪ ਸਿੰਘ ਦਾ ਸ਼ਹੀਦੀ ਸਥਾਨ, ਸ਼ਹੀਦ ਗੰਜ ਰਾਮਸਰ ਦੇ ਲਾਗੇ ਹੈ। ਇਨ੍ਹਾਂ ਦਾ ਅੰਮ੍ਰਿਤਸਰ ਤੱਟ ਦੱਖਣ ਬਾਹੀ ਤੇ ਸ਼ਹੀਦ ਬੁੰਗਾ ਵੀ ਹੈ। ਇਉਂ, ਗਿ. ਗਿਆਨ ਸਿੰਘ ਨੇ **ਸ੍ਰੀ ਗੁਰੂ ਪੰਥ ਪ੍ਰਕਾਸ਼** ਵਿਚ ਬਾਬਾ ਜੀ ਦੀ ਸ਼ਹੀਦੀ ਦਾ ਚੰਗਾ ਉੱਲੇਖ ਕੀਤਾ ਹੈ ਜੋ ਉਨ੍ਹਾਂ ਦੀ ਜੀਵਨੀ ਤੇ ਸ਼ਖਸੀਅਤ ਦੇ ਨਾਲ ਨਾਲ ਪੰਜਾਬ ਦੇ ਤਤਕਾਲੀ ਸਮਾਜਿਕ ਇਤਿਹਾਸ ਦਾ ਵੀ ਸ੍ਰੋਤ ਹੈ।

## ਤਵਾਰੀਖ ਗੁਰੂ ਖਾਲਸਾ

**ਤਵਾਰੀਖ ਗੁਰੂ ਖਾਲਸਾ** ਭਾਗ ਦੂਜਾ ਸਮਸ਼ੇਰ ਖਾਲਸਾ ਵਿਚ ਬਾਬਾ ਦੀਪ ਸਿੰਘ ਬਾਰੇ ਕਾਫੀ ਜਾਣਕਾਰੀ ਪ੍ਰਾਪਤ ਹੈ। ਮੁਖੀਏ ਸਿੱਖਾਂ ਵਿਚ ਦਰਬਾਰਾ ਸਿੰਘ, ਬੁੱਢਾ ਸਿੰਘ, ਨਵਾਬ ਕਪੂਰ ਸਿੰਘ, ਜੱਸਾ ਸਿੰਘ, ਕਰਮ ਸਿੰਘ, ਆਦਿ ਦੇ ਨਾਲ ਨਾਲ ਬਾਬਾ ਦੀਪ ਸਿੰਘ ਨੂੰ ਵੀ ਗਿਣਿਆ ਗਿਆ ਹੈ।

1791 ਬਿ. ਵਿਚ ਦੀਵਾਨ ਦਰਬਾਰਾ ਸਿੰਘ ਦੇ ਦੇਹਾਂਤ ਪਿੱਛੋਂ ਇਕ ਤਾਂ ਪੰਥ ਤਰੁਣਾ ਤੇ ਬੁੱਢਾ ਦਲ ਵਿਚ ਵੰਡਿਆ ਗਿਆ, ਦੂਜਾ ਤਰੁਣਾ ਦਲ ਦੇ ਵੀ ਅੱਗੇ ਪੰਜ ਜੱਥੇ ਬਣਾਏ ਗਏ। ਇਨ੍ਹਾਂ ਵਿਚੋਂ ਗਿਆਨੀ ਗਿਆਨ ਸਿੰਘ ਨੇ ਪਹਿਲਾ ਜੱਥਾ ਬਾਬਾ ਦੀਪ, ਨੱਥਾ ਸਿੰਘ, ਗੁਰਬਖਸ਼ ਸਿੰਘ, ਪ੍ਰੇਮ ਸਿੰਘ ਸ਼ਹੀਦਾਂ ਦਾ ਗਿਣਿਆ ਹੈ।

ਸਿੰਘਾਂ ਨੇ, ਉਹ ਪੈਂਚ ਜੋ ਚੁਗਲੀ ਕਰ ਕਰ ਕੇ ਸਿੰਘਾਂ ਨੂੰ ਹਕੂਮਤ ਪਾਸ ਪਕੜਵਾਉਂਦੇ ਸਨ, ਅਬਦਾਲੀ ਦੇ ਹਮਲਿਆਂ ਦੀ ਅਫਰਾ ਦਫੜੀ ਸਮੇਂ ਸੋਧ ਦਿੱਤੇ। ਇਨ੍ਹਾਂ, ਸੋਧਾਂ ਲਾਉਣ ਵਾਲੇ ਜੱਥਿਆਂ ਵਿਚ ਚੜਤ ਸਿੰਘ ਸ਼ੁਕਰਚਕੀਏ, ਜੱਸਾ ਸਿੰਘ ਆਹਲੂਵਾਲੀਏ, ਜੱਸਾ

ਸਿੰਘ ਰਾਮਗੜੀਏ, ਛੱਜਾ ਸਿੰਘ ਪੰਜਵੜੀਏ, ਨਵਾਬ ਕਪੂਰ ਸਿੰਘ, ਆਦਿ ਦੇ ਨਾਲ ਬਾਬਾ ਦੀਪ ਸਿੰਘ, ਸੁੱਖਾ ਸਿੰਘ ਸ਼ਹੀਦ ਵੀ ਸਨ।

ਕੋਟ ਬੁੱਢੇ ਵਿਚ ਦੁਰਾਨੀਆਂ ਨਾਲ ਸਿੰਘਾਂ ਦਾ ਸਿੱਧਾ ਟਾਕਰਾ ਹੋਇਆ। ਇਸ ਵਿਚ ਪਹਿਲਾਂ ਤਾਂ ਦੁੰਦ ਜੁੱਧ ਹੋਇਆ ਜਿਸ ਵਿਚ ਲੱਖਾ ਸਿੰਘ ਤਖਾਣ ਨੇ ਦੁਰਾਨੀ ਨੂੰ ਹਰਾ ਕੇ ਮਾਰਿਆ। ਫਿਰ ਸ਼ਾਮ ਸਿੰਘ, ਜੱਸਾ ਸਿੰਘ, ਬਾਬਾ ਦੀਪ ਸਿੰਘ, ਹਰੀ ਸਿੰਘ ਨੇ ਹਮਲਾ ਬੋਲਿਆ ਅਤੇ ਤੁਰਕਾਂ ਦੇ ਆਹੂ ਲਾਹ ਦਿੱਤੇ।

ਅੰਮ੍ਰਿਤਸਰ ਦੀ ਬੇਅਦਬੀ ਹੁੰਦੀ ਸੁਣ ਕੇ, ਜਹਾਨ ਖਾਂ ਦੇ ਵਿਰੁੱਧ, ਬਾਬਾ ਦੀਪ ਸਿੰਘ ਦਮਦਮੇ ਤੋਂ ਪੰਜ ਸੌ ਸਵਾਰਾਂ ਸਮੇਤ ਅੰਮ੍ਰਿਤਸਰ ਵੱਲ ਚੱਲ ਪਏ। ਨੱਥਾ ਸਿੰਘ, ਹੀਰਾ ਸਿੰਘ, ਪ੍ਰੇਮ ਸਿੰਘ, ਆਦਿ ਵੀ ਨਾਲ ਰਲ ਗਏ। ਇਨ੍ਹਾਂ ਤੋਂ ਇਲਾਵਾ ਨੇਹੀਆਂ ਵਾਲੇ, ਰਾਮ ਚੌਤਰੇ, ਗੁਰਚੌਤਰੇ, ਆਦਿ ਪਿੰਡਾਂ ਤੋਂ ਕਈ ਸਿੰਘ ਨਾਲ ਹੁੰਦੇ ਗਏ।

ਮਾਘ 1817 ਨੂੰ (ਸਹੀ ਸਾਲ 1814 ਹੈ) ਬਾਬਾ ਦੀਪ ਸਿੰਘ ਨੇ ਗੁਰੂ ਨਮਿਤ ਸੀਸ ਦੇਣ ਲਈ ਵੰਗਾਰ ਪਾਈ। ਬਾਬਾ ਗੁਰਬਖਸ਼ ਸਿੰਘ ਅਨੰਦਪੁਰ ਤੋਂ 500 ਸਿੰਘਾਂ ਸਮੇਤ ਆ ਗਿਆ।

ਜਹਾਨ ਖਾਂ ਅੱਠ ਕੁ ਹਜ਼ਾਰ ਦੁਰਾਨੀ ਲੈ ਕੇ ਗੋਹਲਵੜ ਲਾਗੇ ਆ ਟਕਰਿਆ। ਗਿ. ਗਿਆਨ ਸਿੰਘ ਅਨੁਸਾਰ ਇਹ ਲੜਾਈ ਦੀਨ ਮਜ਼ਹਬ ਦੀ ਸੀ। ਪਰ ਇਹ ਗਿਆਨੀ ਜੀ ਦੀ ਇਤਿਹਾਸ ਦੀ ਸਮਝ ਦੀ ਪੱਧਰ ਕਰਕੇ ਹੈ। ਉਂਜ ਇਹ ਲੜਾਈ ਸਿੱਖਾਂ ਤੇ ਮੁਸਲਮਾਨਾਂ ਵਿਚਕਾਰੇ ਨਹੀਂ ਸਿੰਘਾਂ ਤੇ ਹਕੂਮਤ ਵਿਚਕਾਰ ਸੀ। ਗਿਆਨੀ ਜੀ ਅਨੁਸਾਰ ਦੀਨ ਮਜ਼ਹਬ ਦੀ ਲੜਾਈ ਹੋਣ ਕਾਰਨ ਦੋਹਾਂ ਤਰਫਾਂ ਦੇ ਜੋਧੇ ਬਹਾਦਰੀ ਨਾਲ ਲੜੇ ਪਰ ਸਿੰਘਾਂ ਨੇ ਪਿੱਛੇ ਨਾ ਮੁੜਨ ਦੀ ਸਹੁੰ ਖਾਧੀ ਹੋਣ ਕਰਕੇ ਦੁਰਾਨੀਆਂ ਉੱਪਰ ਦਬਾਅ ਪਾਈ ਰੱਖਿਆ।

ਕਿਹਾ ਗਿਆ ਹੈ ਕਿ ਬਾਬਾ ਜੀ ਦਾ ਸੀਸ ਚੱਬੇ ਪਿੰਡ ਪਾਸ ਕੱਟਿਆ ਗਿਆ। ਕਿਸੇ ਸਿੰਘ ਰਾਹੀਂ ਸੁਗੰਧ ਯਾਦ ਕਰਾਉਣ ਕਾਰਨ ਬਾਬਾ ਜੀ ਨੇ ਸੀਸ ਚੁੱਕ ਲਿਆ। ਉਨ੍ਹਾਂ ਦਾ ਧੜ ਰਾਮਸਰ ਤੱਕ ਲੜਦਾ ਆਇਆ।

ਗਿਆਨੀ ਜੀ ਨੇ ਗੁਲਾਮ ਸਰਵਰ ਤੇ ਕਨ੍ਹਈਆ ਲਾਲ ਦੀ ਗੁਆਹੀ ਦਿੱਤੀ ਹੈ ਕਿ ਰਾਮਸਰ ਪਾਸ ਆ ਕੇ ਬਾਬਾ ਦੀਪ ਸਿੰਘ ਸ਼ਹੀਦ ਹੋ ਗਏ[16]। ਗੁਲਾਮ ਸਰਵਰ ਤੱਕ ਸਾਡੀ ਪਹੁੰਚ ਨਹੀਂ ਹੋ ਸਕੀ। ਕਨ੍ਹਈਆ ਲਾਲ ਦੀ ਤਵਾਰੀਖ ਦੀ ਪੰਜਾਬੀ ਜਿਲਦ ਵਿਚ ਇਸ ਸੰਬੰਧੀ ਕੁਝ ਨਹੀਂ ਮਿਲਦਾ। ਹੋ ਸਕਦਾ ਹੈ ਕਿ ਮੂਲ ਵਿਚ ਇਸ ਬਾਰੇ ਹੋਵੇ।

ਤਵਾਰੀਖ ਗੁਰੂ ਖਾਲਸਾ ਦੇ ਤੀਜਾ ਭਾਗ ਰਾਜ ਖਾਲਸਾ ਵਿਚ ਸਿੱਖ ਮਿਸਲਾਂ ਸੰਬੰਧੀ ਜਾਣਕਾਰੀ ਦਿੱਤੀ ਗਈ ਹੈ। ਸ਼ਹੀਦਾਂ ਦੀ (ਸੱਤਵੀਂ) ਮਿਸਲ ਦੇ ਹਾਲ ਵਿਚ ਪਹਿਲਾਂ ਬੀਰ ਸਿੰਘ ਤੋਂ ਕਾਕਾ ਸਿੰਘ ਤੱਕ ਸਜ਼ਰਾ ਦਿੱਤਾ ਗਿਆ ਹੈ। ਫਿਰ ਇਸ ਮਿਸਲ ਦੇ ਅਸਲ

ਮਾਲਕ ਬਾਬਾ ਦੀਪ ਸਿੰਘ ਦਾ ਉੱਲੇਖ ਹੈ। ਦੱਸਿਆ ਗਿਆ ਹੈ ਕਿ ਬਾਬਾ ਦੀਪ ਸਿੰਘ ਪਿੰਡ ਪੋਹੂਵਿੰਡ ਪਰਗਨਾ ਅੰਮ੍ਰਿਤਸਰ ਦੇ ਸਨ। ਗੁਰਬਖਸ਼ ਸਿੰਘ ਪਿੰਡ ਲੇਲ (ਖ਼ੇਮਕਰਨ), ਸੁੱਧ ਸਿੰਘ ਦਕੋਹਾ (ਜਲੰਧਰ), ਆਦਿ ਉਨ੍ਹਾਂ ਦੇ ਸਾਥੀ ਸਨ। ਪਹਿਲਾਂ ਇਹ ਗੁਰੂ ਗੋਬਿੰਦ ਸਿੰਘ ਪਾਸ ਰਹਿੰਦੇ ਸਨ। ਜਦੋਂ ਉਹ ਦੱਖਣ ਨੂੰ ਤੁਰ ਗਏ, ਇਹ ਦਮਦਮੇ ਰਹਿਣ ਲੱਗੇ। ਉਥੇ ਇਨ੍ਹਾਂ ਦਾ ਲਵਾਇਆ ਖੂਹ, ਗਿ. ਗਿਆਨ ਸਿੰਘ ਅਨੁਸਾਰ ਅਜੇ ਕਾਇਮ ਹੈ।

ਬੰਦਾ ਸਿੰਘ ਬਹਾਦਰ ਵਲੋਂ ਸਮਾਨਾ ਸਢੌਰਾ ਦੀ ਸੋਧ ਸਮੇਂ ਇਹ ਆਪਣੇ ਸਾਥੀਆਂ ਸਮੇਤ ਉਨ੍ਹਾਂ ਨਾਲ ਜਾ ਰਲੇ। ਮੈਦਾਨ ਵਿਚ ਸਭ ਤੋਂ ਅੱਗੇ ਰਹਿਣ ਕਰਕੇ ਇਨ੍ਹਾਂ ਦੇ ਜੱਥੇ ਦਾ ਨਾਂ ਸ਼ਹੀਦਾਂ ਦੀ ਮਿਸਲ ਪੈ ਗਿਆ।

ਦੱਸਿਆ ਗਿਆ ਹੈ ਕਿ ਇਨ੍ਹਾਂ ਨੇ ਦਮਦਮੇ ਸਾਹਿਬ ਵਿਚ ਗੁਰੂ ਜੀ ਵਲੋਂ ਤਿਆਰ ਕਰਵਾਈ ਬੀੜ ਦੇ ਚਾਰ ਉਤਾਰੇ ਕਰਵਾ ਕੇ ਅਕਾਲ ਤਖਤ, ਪਟਨਾ ਸਾਹਿਬ, ਆਨੰਦਪੁਰ ਭੇਜੇ। ਇਕ ਉਤਾਰਾ ਦਮਦਮਾ ਸਾਹਿਬ ਵਿਚ ਹੈ। ਅਸਲ ਗ੍ਰੰਥ, ਗਿਆਨੀ ਜੀ ਅਨੁਸਾਰ, ਵੱਡੇ ਘੱਲੂਘਾਰੇ ਵਿਚ ਦੁਰਾਨੀਆਂ ਹੱਥ ਆ ਗਿਆ। ਉਹ ਇਸ ਨੂੰ ਕਾਬਲ ਲੈ ਗਏ ਹਨ[17]।

ਅਦੀਨਾ ਬੇਗ ਦੀ ਮੌਤ ਤੋਂ ਬਾਅਦ, ਬਾਬਾ ਦੀਪ ਸਿੰਘ ਨੇ ਸਿਆਲਕੋਟ ਫਤਹਿ ਕਰਕੇ ਆਪਣੇ ਸਾਥੀਆਂ ਦਿਆਲ ਸਿੰਘ ਤੇ ਨੱਥਾ ਸਿੰਘ ਨੂੰ ਦੇ ਦਿੱਤਾ[18]। ਤਵਾਰੀਖ ਗੁਰੂ ਖਾਲਸਾ ਦੀ ਇਹ ਜਾਣਕਾਰੀ ਮਹੱਤਵਪੂਰਬਕ ਹੈ।

ਇਹ ਵੀ ਕਿਹਾ ਗਿਆ ਹੈ ਕਿ 1817 ਬਿ. ਨੂੰ ਬਾਬਾ ਦੀਪ ਸਿੰਘ ਨੇ ਕਰਤਾਰਪੁਰ ਵਾਲੀ ਬੀੜ ਤੋਂ ਦਮਦਮੀ ਬੀੜ ਦੀ ਸੁਧਾਈ ਕੀਤੀ[19]। ਇਕ ਤਾਂ ਇਹ ਸੰਮਤ ਬਾਬਾ ਦੀਪ ਸਿੰਘ ਦੇ ਸ਼ਹੀਦੀ ਸੰਮਤ 1814 ਤੋਂ ਬਾਅਦਲਾ ਹੈ। ਦੂਜਾ ਇਸ ਉੱਲੇਖ ਤੋਂ ਕਰਤਾਰਪੁਰੀ ਬੀੜ ਦੀ ਖਾਸ ਵਿਸ਼ੇਸ਼ਤਾ ਪ੍ਰਗਟ ਹੁੰਦੀ ਹੈ।

ਇਸ ਤੋਂ ਬਾਅਦ ਉੱਲੇਖ ਬਾਬਾ ਦੀਪ ਸਿੰਘ ਦੀ ਸ਼ਹੀਦੀ ਬਾਰੇ ਹੈ। ਇਸ ਵਿਚ ਸ਼ਮਸ਼ੇਰ ਸਿੰਘ ਖਾਲਸਾ ਵਾਲੇ ਉੱਲੇਖ ਤੋਂ ਕੁਝ ਅੰਤਰ ਹੈ। ਇਕ ਤਾਂ ਜਿਨ੍ਹਾਂ ਪਿੰਡਾਂ ਤੋਂ ਸਿੰਘ ਆ ਕੇ ਬਾਬਾ ਜੀ ਨਾਲ ਰਲੇ ਉਨ੍ਹਾਂ ਇਥੇ ਫੂਲ, ਮੇਹਰਾਜ, ਜੱਗੇ ਬਾਹਮਨ, ਗੋਬਿੰਦਪੁਰ, ਰਾਏਕੋਟ, ਆਦਿ ਸ਼ਾਮਿਲ ਕੀਤੇ ਗਏ ਹਨ[20]। ਦੂਜਾ ਇਸ ਵਿਚ ਬਾਬਾ ਸਿੰਘ ਤੇ ਜਮਾਲ ਸ਼ਾਹ ਦਾ ਦੁੰਦ ਜੁੱਧ ਵਿਖਾਇਆ ਗਿਆ ਹੈ[21]। ਤੀਜਾ ਇਸ ਵਿਚ ਗੁਰਬਖਸ਼ ਸਿੰਘ ਤੇ ਦਰਗਾਹ ਸਿੰਘ ਨੂੰ ਬਾਬਾ ਦੀਪ ਸਿੰਘ ਦੀ ਸ਼ਹੀਦੀ ਤੋਂ ਬਾਅਦ ਅੰਮ੍ਰਿਤਸਰ ਆ ਕੇ ਦੁਰਾਨੀਆਂ ਵਿਰੁੱਧ ਲੜਦੇ ਦਿਖਾਇਆ ਗਿਆ ਹੈ[22]। ਦੱਸਿਆ ਗਿਆ ਹੈ ਕਿ ਇਨ੍ਹਾਂ ਨੇ ਛਾਪਾ ਮਾਰ ਕੇ ਦੁਰਾਨੀਆਂ ਦੇ ਥਾਣੇ ਸਾੜ ਦਿੱਤੇ ਅਤੇ ਇਹ ਆਪ ਅੰਮ੍ਰਿਤਸਰ ਦੀ ਲੜਾਈ ਵਿਚ ਸ਼ਹੀਦ ਹੋ ਗਏ।

ਇਉਂ ਤਵਾਰੀਖ ਗੁਰੂ ਖਾਲਸਾ ਬਾਬਾ ਦੀਪ ਸਿੰਘ ਦੇ ਕਾਰਜਾਂ ਤੇ ਸ਼ਹੀਦੀ ਬਾਰੇ ਅਹਿਮ ਜਾਣਕਾਰੀ ਮੁਹਈਆ ਕਰਦੀ ਹੈ। ਕੁਝ ਕੁ ਅੰਤਰ ਵਿਰੋਧਾਂ ਨੂੰ ਛੱਡ ਕੇ ਇਹ

ਜਾਣਕਾਰੀ ਬਾਬਾ ਜੀ ਦੀ ਜੀਵਨੀ ਦੀ ਸਿਰਜਣਾ ਲਈ ਮਹੱਤਵਪੂਰਣ ਹੈ। ਚਾਹੀਦਾ ਹੈ ਕਿ ਇਸ ਸਾਮੱਗਰੀ ਨੂੰ **ਸ੍ਰੀ ਗੁਰੂ ਪੰਥ ਪ੍ਰਕਾਸ਼** ਵਿਚਲੀ ਜਾਣਕਾਰੀ ਨਾਲ ਮੇਲ ਲਿਆ ਜਾਵੇ ਅਤੇ ਇਸ ਤੋਂ ਪੂਰਬਲੀਆਂ ਰਚਨਾਵਾਂ ਵਿਚਲੀ ਸਾਮੱਗਰੀ ਨੂੰ ਵੀ ਧਿਆਨ ਵਿਚ ਰੱਖਿਆ ਜਾਵੇ।

## ਟਿੱਪਣੀਆਂ ਤੇ ਹਵਾਲੇ

1. ਗਿਆਨੀ ਗਿਆਨ ਸਿੰਘ ਕ੍ਰਿਤ **ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ,** (ਸੰਪਾ. ਗਿ. ਕਿਰਪਾਲ ਸਿੰਘ), ਪ੍ਰਾ. ਮਨਮੋਹਨ ਸਿੰਘ ਬਰਾੜ, 258 ਅਜੀਤ ਨਗਰ, ਅੰਮ੍ਰਿਤਸਰ, 1977, ਪੰਨੇ 35-37
2. **ਉਹੀ**, ਪੰਨੇ 37-41
3. **ਉਹੀ**, ਪੰਨਾ 41 ਤੇ 44
4. **ਉਹੀ**, ਪੰਨਾ 53
5. **ਉਹੀ**, ਪੰਨਾ 54
6. **ਉਹੀ**, ਪੰਨਾ 78
7. ਰਤਨ ਸਿੰਘ ਭੰਗੂ, **ਸ੍ਰੀ ਗੁਰੂ ਪੰਥ ਪ੍ਰਕਾਸ਼**, ਪੰਨਾ 154
8. **ਸਿੱਖ ਇਤਿਹਾਸ**, ਪੰਜਾਬੀ ਯੂਨੀ. ਪਟਿਆਲਾ, 1985, ਪੰਨਾ 122
9. **ਸ੍ਰੀ ਗੁਰੂ ਪੰਥ ਪ੍ਰਕਾਸ਼**, ਭਾਗ 5, ਪੰਨਾ 2546
10. ਗੰਡਾ ਸਿੰਘ, **ਸਿੱਖ ਇਤਿਹਾਸ**, ਪੰਨੇ 173-79
11. **ਸ੍ਰੀ ਗੁਰੂ ਪੰਥ ਪ੍ਰਕਾਸ਼**, ਭਾਗ 5, ਪੰਨਾ 2546
12. **ਤਵਾਰੀਖ ਗੁਰੂ ਖਾਲਸਾ**, ਭਾਗ ਦੂਜਾ, ਪੰਨਾ 261
13. ਕਾਨ੍ਹ ਸਿੰਘ ਨਾਭਾ, **ਮਹਾਨਕੋਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 638
14. **ਸ੍ਰੀ ਗੁਰੂ ਪੰਥ ਪ੍ਰਕਾਸ਼**, ਭਾਗ 5, ਪੰਨਾ 2555
15. **ਉਹੀ**, ਪੰਨਾ 2557
16. **ਤਵਾਰੀਖ ਗੁਰੂ ਖਾਲਸਾ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਭਾਗ ਦੂਜਾ, ਪੰਨਾ 85
17. **ਉਹੀ**, ਪੰਨਾ 87
18. **ਉਹੀ**, ਪੰਨਾ 87
19. **ਉਹੀ**, ਪੰਨਾ 87
20. **ਉਹੀ**, ਪੰਨਾ 87
21. **ਉਹੀ**, ਪੰਨਾ 88
22. **ਉਹੀ**, ਪੰਨਾ 88

## ਸ੍ਰੀ ਗੁਰੂ ਪੰਥ ਪ੍ਰਕਾਸ਼ (ਉੱਤਰਾਰਧ ਬਿਸ੍ਰਾਮ 9)

ਦੀਪ ਸਿੰਘ[1] ਇਕ ਸਿੰਘ ਥਾ, ਪੁਨ ਬੰਦੇ ਪਾਸੈਂ ।
ਪੰਥ ਤਾਂਹਿ[2] ਕੋ ਕਹਤ ਥਾ ਸ਼ਾਹੀਦ ਬਿਲਾਸੈਂ ॥੨੪॥
ਇਕ ਪਹਾੜ ਕੇ ਬਿਰਛ ਕੀ, ਤਿਨ ਦਾਤਣ ਕੀਨੀ ।
ਦਾਂਤ ਜਾੜ੍ਹ ਤਿਸ ਕੇ ਝੜੇ, ਹਾਸੀ ਭਈ ਭੀਨੀ ।
ਇਕ ਦਿਨ, ਬੰਦੇ ਪੈ ਕਿਨੈ ਸਿੱਖਿ, ਚਣੇ ਚਢਾਏ ।
ਸੋ ਜਬਿ ਸਭਿ ਕੋ ਬਰਤਗੇ, ਬਹੁ ਸਿੱਖਿ ਇਮ ਗਾਏ ॥੨੫॥
ਜੋ ਸਿੱਖ ਚਣੇ ਨ ਚਾਬ ਹੈ, ਤਿਹ ਦੋਸ਼ ਲਗੈ ਹੈ ।
ਬਾਰਿ ਬਾਰਿ ਤਿਹ ਤਰੁ ਪਰੈ, ਚਾਢੈਂ ਉਤਰੈਹੈਂ ।
ਦੀਪ ਸਿੰਘ ਕੋ ਸਭੀ ਨੈਂ, ਯੌਂ ਹਾਸੀ ਕੀਨੀ ।
ਬੰਦੇ ਤਿਸ ਦਿਨ ਦੇਖ ਕੈ, ਬਾਨੀ ਯੌਂ ਕੀਨੀ ॥੨੬॥
ਚਾਬੋ ਤੁਮੈਂ ਸ਼ਹੀਦ ਜੀ, ਕਿਆ ਛੋਲੇ ਐਹੈਂ ।
ਰੋੜ ਕੰਕਰੀ ਤੁਮੈਂ ਤੇ ਚਬਵਾਨੇ ਮੈਂ ਹੈਂ ।
ਚਨੇ ਜਿਤਿਕ ਅਬਿ ਚਾਬ ਹੈਂ, ਹਤ ਹੈਂ ਤੁਕ ਤਿਤਿਨੇ ।
ਦਾਂਤ ਜਾੜ੍ਹ ਤਿਹ ਬੱਜ੍ਰ ਸੇ, ਪੈਦਾ ਭਏ ਇਤਨੇ ॥੨੭॥
ਚਨੇ ਚਬਾਏ ਤਾਂਹਿ ਪਿਖਿ, ਸਿੱਖਾਂ ਹੈਰਾਨੇ ।
ਰਘੁਬਰ ਸਰ ਸੇ ਬਰ ਸਹੀ, ਬੰਦੇ ਕੇ ਜਾਨੇ ।
ਦੀਪ ਸਿੰਘ ਨੈ ਤੁਰਕ ਭੀ, ਫਿਰ ਹਤੇ ਅਪਾਰੇ ।
ਬਰ ਬੰਦੇ ਕੇ ਫੁਰ ਗਏ, ਬਿਦਤਯੋ ਸੰਸਾਰੇ ॥੨੮॥

### ਉੱਤਰਾਰਧ ਬਿਸ੍ਰਾਮ 15

ਦੋਇ ਧੜੇ ਜਬਿ ਥੇ ਸਿੰਘ ਭਏ ।
ਤੱਤ ਖਾਲਸਾ ਗਯੋ ਖਿੰਡਏ ।
ਨਿਜ ਨਿਜ ਘਰੈਂ ਸਿੰਘ ਬਹੁ ਗਏ ।
ਥੋੜੇ ਰਹੇ ਸੁਧਾਸਰ ਪਏ ॥੪੮॥
ਬਿਨਾਂ ਨਮਿੱਤੈਂ ਅਰ ਰੁਜ਼ਗਾਰੈਂ ।
ਪੰਥ ਰਹੈ ਕਿਮ ਇਕਠਾ ਸਾਰੈਂ ।

ਜੰਗ ਬੰਦੱਯਨ ਕੇ ਸੰਗ ਰੈਹੈਂ ।
ਤਾਂ ਤੇ ਰਹੇ ਏਕਠੇ ਵੈਹੈਂ ॥੪੯॥
ਪੈ ਇਨ ਤੀਨ ਲੜਾਈਓ ਮਾਂਹੀ।
ਫਤੇ ਬੰਦੱਯਨ ਲਈ ਮਹਾਂਹੀਂ ।
ਤੱਤ ਖਾਲਸੇ ਜਰਾ ਨ ਕਾਈ ।
ਮੱਦਤ ਕੀਨੀ ਉਨੈ ਕਦਾਈ ॥੫੦॥
ਬਲਿਕੈ ਹਾਰ ਦਿਵਾਵਨ ਮੈਂ ਹੀ ।
ਥੇ ਰਾਜ਼ੀ ਤੁਰਕੈਂ ਉਕਸੈਹੀ ।
ਯਾਹੀਂ ਤੈ ਜੋ ਤੁਰਕੈਂ ਭਾਖਾ ।
ਸੋਈ ਮਾਨਯੋ ਯੁਤਿ ਅਭਿਲਾਖਾ ॥੫੧॥ ਦੋਹਰਾ ॥
ਖਰਚ ਪਠਯੋ ਥਾ ਸ਼ਾਹਿ ਜੋ, ਲਯੋ ਪੰਥ ਸੋ ਚਾਹਿ ।
ਦਸ ਹਜ਼ਾਰ ਪੁਨ ਸਾਲ ਕਾ, ਆਗੇ ਲਯੋ ਲਿਖਾਇ ॥੫੨॥

## ਰਸਾਵਲ ਛੰਦ ॥

ਕਾਨ੍ਹ ਸਿੰਘ ਅਰ ਬਹਿਰ ਸਿੰਘ ਤੇਹਣ ਥੇ ਦੋਈ ।
ਦਯਾ ਰਾਮ ਬਿਨੋਦ ਸਿੰਘ[3] ਭੱਲੇ ਲਖਿ ਸੋਈ ।
ਬੁਢਾ ਸਿੰਘ, ਹਰਿਦੀਪ[4], ਹਰੀ ਸਿੰਘ, ਨੱਥਾ ਕੇਹਰ ।
ਦਰਬਾਰਾ ਸਿੰਘ, ਸੱਦਾ ਆਦਿਕ ਨਾਮੀ ਥੇ ਹਰਿ ॥੫੩॥
ਇਨੈ ਸੁਲ੍ਹਾ [5]ਤੁਰਕਾਨ ਸੰਗ ਜਬਿ ਥੀ ਕਰਿ ਲੀਨੀ ।
ਬੰਦੇ ਨੇ ਤਬਿ ਪਾਇ ਸਾਰ, ਇਹੁ ਮਸਲਤ ਕੀਨੀ ।
ਸਭਿ ਸਿੰਘਨ ਕੋ ਕਹਯੋ ਕਰੋ ਤਕਰੇ ਹ੍ਵੈ ਤਿਆਰੀ ।
ਅਬਿ ਹਮ ਤੈ ਸਭਿ ਤੁਰਕ ਗਏ ਹੈਂ ਲਰ ਕਰਿ ਹਾਰੀ ॥੫੪॥

## ਉੱਤਰਾਰਧ ਬਿਸ੍ਰਾਮ 19

ਸਿੰਘਨ ਕੋ ਭੀ ਤਿਨ ਭੁਚਲਾਯੋ ।
ਤੁਰਕੈਂ ਸੰਗ ਮੇਲ ਕਰਵਾਯੋ ।
ਸਤ ਹਜਾਰਕ ਥੇ ਮਲਵਈ ।
ਸੋ ਸਭਿ ਧਸੇ ਦੇਸ ਨਿਜ ਧਈ ॥੪੩॥
ਬਾਕੀ ਥੇ ਬਹੀਰੀਏ[6] ਜੋਈ ।

ਇਤ ਉਤ ਗੇ ਵਹੀਰ ਘਤ ਸੋਈ ।
ਨਾਮੀ ਗ੍ਰਾਮੀ ਸਿੰਘ ਥੇ ਜੇਤੇ ।
ਬੈਠ ਰਹੇ ਗੁਰੁ ਚੱਕ ਮੈਂ ਤੇਤੇ ॥੪੪॥
ਦੋਹਰਾ ॥ ਤੁਰਕਨ ਕੇ ਤਬਿ ਹੀ ਪਰੇ, ਬਾਰਾਂ ਪੱਕੇ ਦਾਇ[7] ॥
ਕਰਜੋ ਅਠੀਖੰਡ[8] ਪੰਥ ਕੋ, ਆਪਸ ਮਾਂਹਿ ਲਰਾਇ ॥੪੫॥
ਚੌਪਈ ॥ ਤੱਤ ਖਾਲਸੇ ਬੀਚ ਬੰਦੱਯਨ ।
ਦਾਈਯੇ ਭਏ ਪਵਾਇ ਸ਼ਰੱਯਨ[9] ।
ਤੁਰਕੈਂ ਸਿੰਘ ਐਸੇ ਸਿਖਰਾਏ ।
ਸਿਰਾਂ ਧੜਾਂ ਕੇ ਬੈਰ ਪਵਾਏ ॥੪੬॥
ਬਲਿਕੈ ਸਿੰਘ ਮਝੈਲੈਂ ਤਨ ਕੈ ।
ਸੁਟੇ ਬੰਦਈ ਮਾਰ ਤਬਿ ਧਨ ਕੈ ।
ਚਾਰ ਬਾਰ ਪੁਨ ਲਰੇ ਬੰਦਈ ।
ਸਿੰਘੈਂ ਹਾਰ[10] ਉਨੈਂ ਦਿਲਵਈ ॥੪੭॥
ਮੀਰੀ ਸਿੰਘ, ਬਿਨੋਦ, ਕਾਨ੍ਹ ਸਿੰਘ ।
ਬੁੱਢਾ ਸਿੰਘ, ਭੋਮਾ ਹਰਿ, ਨਰ ਸਿੰਘ ।
ਚਾਰ ਹਜਾਰਕ ਸਿੰਘ ਕੋ ਲੈ ਕੈ ।
ਲਰੇ ਏਹੁ ਲਾਹੌਰੋਂ ਜੈ ਕੈ ॥੪੮॥
ਅਬਦੁਲ ਸਮੁੰਦ ਖਾਨ ਤਬਿ ਸੂਬਾ ।
ਰਖਤ ਇਨੋ ਕੀ ਖਾਤਰ ਖੂਬਾ ।
ਦੀਪ ਸਿੰਘ ਦਰਬਾਰਾ ਸਿੰਘ ।
ਸੱਦਾ ਸਿੰਘ ਨੱਥਾ ਸਿੰਘ ਧਿੰਗ ॥੪੯॥
ਬੀਰ ਸਿੰਘ ਜੀਵਣ ਸਿੰਘ ਆਦੀ ।
ਇਨੈ ਸੁਧਾਸਰ ਰਖੀ ਅਵਾਦੀ ।
ਹਾਕਮ ਤੁਰਕੈਂ ਮਸਲਤ ਠਾਣੀ ।
ਪਹਿਲੇ ਕਰੋ ਬੰਦੱਯਨ ਹਾਨੀ ॥੫੦॥
ਤੱਤ ਖਾਲਸੇ ਕੋ ਲੈ ਕਰ ਪਰ ।
ਮਾਰੋ ਤਿਨੈਂ ਲਰਾਇ ਅੱਗ੍ਰ ਕਰਿ ।
ਦੁਸ਼ਮਨ ਸੋਂ ਦੁਸ਼ਮਨ ਲਰਵਾਵੋ ।
ਬੈਰੀ ਅੰਗ ਭੁਜੰਗ ਕਟਾਵੋ ॥੫੧॥

## ਉੱਤਰਾਰਧ ਬਿਸ੍ਰਾਮ 20

ਗ੍ਰੰਥ ਕੇਸਰਾ ਸਿੰਘ ਹਜੂਰੀ[11], ਦੀਪ ਸਿੰਘ ਕੀ ਸਾਖੀ[12] ਚੀਨ ।
ਇਨ ਮੈਂ ਨਾਮ ਲਿਖੇ ਹੈਂ ਅਧਿਕੈਂ, ਮੈਂ ਥੋਰੇ ਸੇ ਲੈ ਲਿਖ ਦੀਨ ॥੧੭॥
ਹੇਤ ਯਾਦ-ਦਾਸ਼ਤ ਸਿੰਘਨ ਕੇ ਜਾਂ ਤੇ ਬਹੁਤੀ ਠੌਰੈਂ ਆਹਿਂ ।
ਸਾਰੇ ਨਾਹਿਂ ਲਿਖੈ ਇਸ ਹੇਤੈਂ, ਗ੍ਰੰਥ ਬਢਨ ਤੇ ਅਤਿ ਡਰ ਪਾਹਿਂ ।
ਇਨ ਮੈਂ ਅਧਿਕ ਹਜੂਰੀ ਸਿੰਘ ਥੇ, ਕੁਛ ਥੇ ਜਿਨ ਗੁਰੁ ਦਰਸੇ ਨੀਕ।
ਔਰ ਜੁ ਬੰਦੇ ਸੰਗ ਰਹੇ ਥੇ, ਸਿਦਕੀ ਸਿੰਘ ਲਿਖੇ ਬਹੁ ਠੀਕ ॥੧੮॥
ਅਬਿ ਪਰਸੰਗ ਨਿਸੰਗ ਸੁਨੀਜੈ, ਸਾਥ ਉਮੰਗ ਖਾਲਸੇ ਕੇਰ ।
ਦਗਾ ਕਰਯੋ ਜਯੋਂ ਤੁਰਕੈਂ ਭਾਰਾ, ਅਰ ਪਛੁਤਾਏ ਸਿੰਘ ਬਧੇਰ ।
ਸੋ ਗਾਥਾ ਹਮ ਪੂਰਬ ਗਾਈ, ਨਈ ਸੁਨਾਈ ਚਾਹੈਂ ਔਰ।
ਜਾਨ ਲਯੋ ਜਬਿ ਪੰਥ ਖਾਲਸੇ, ਬਿਗਰਯੋ ਤੁਰਕਨ ਕਾ ਅਬਿ ਤੌਰ ॥੧੯॥
ਠਟਯੋ ਗੁਰੁਮਤਾ ਤਬੈ ਸਿੰਘਨ ਇਹੁ, ਅਬਿ ਨਹਿਂ ਬੈਠਯੋਂ, ਹ੍ਵੈ ਗੁਜ਼ਰਾਨ।
ਖੇਤੀ ਬਣਜ ਲਗੇ ਜੇ ਕਰਨੇ, ਫਿਰ ਨਹਿਂ ਬਨ ਹੈ ਜੰਗ ਸਾਮਾਨ ।
ਇਕ ਇਕ ਕੋ ਕਰਿ ਖ੍ਵਾਰ ਮਾਰ ਹੈਂ, ਕਰਿ ਹੈਂ ਤੁਰਕ ਕਿਸੈ ਬਲ ਸੰਗ।
ਅਤਿ ਬਦਨੀਤਿ ਅਹੈ ਮੁਸਲਯੋਂ[13] ਕੀ, ਚਾਹੈਂ ਸਭਿ ਕੋ ਕਿਯ ਇਕ ਰੰਗ ॥੨੦॥
ਅਰ ਜੋ ਹਮ ਨੇ ਬੰਦੇ ਸੋਂ ਮਿਲਿ, ਕਰੇ ਕਾਮਸੋ ਰਙ਼ਕਤ ਤਾਂਹਿਂ ।
ਤਾਂ ਤੇ ਅਬਿ ਸਭਿ ਕਸਮ ਖਾਇ ਕੈ, ਕਸੋ ਕਮਰ ਹਿਤ ਧਰਮ ਮਹਾਂਹਿ।
ਜੀਵਤ ਰਹੈਂ ਜੋ ਰਾਜ ਲਹੈਂ ਸੋ, ਮਰੈਂ ਤੁ ਸੂਰਗ ਭੋਗ ਹੈਂ ਸਾਰ ।
ਮੋਦਕ ਦੁਹੂੰ ਹਾਥ ਮਹਿਂ ਲੇਵੋ, ਸੁਜਸ ਧਰਮ ਲਿਹੁ ਜਗਤ ਮਝਾਰ ॥੨੧॥
ਮਰੋ ਨ ਭੇਡ ਬਕਰੀਓਂ ਕੇ ਸਮ, ਸਿੰਘ ਨਾਮ ਸਫਲਾ ਕਰਿ ਲੇਹੁ ।
ਜਥਾ ਬਨਾਇ ਰਖੋ ਠੌਰੈਂ ਇਕ, ਪਾਲੋ ਲਾਜ ਨ ਟੂਟਨ ਦੇਹੁ ॥੨੨॥ ਦੋਹਰਾ ॥
ਯਾ ਬਿਧਿ ਕਰਿ ਗੁਰਮਤਾ ਸਿੰਘ, ਜਥੇ ਬਾਂਧਿ ਚਢਿ ਚੰਗਿ ।
ਲੂਟ ਮਾਰ ਛਕਨੇ ਲਗੇ, ਮੇਲਯੋ ਰੌਰ ਨਿਸੰਗਿ ॥੨੩॥

## ਉੱਤਰਾਰਧ ਬਿਸ੍ਰਾਮ 26

ਅਬਿ ਪ੍ਰਸੰਗ ਸਿੰਘਾਨ ਕਾ ਪਿਛਲਾ ਸੁਨੋ ਉਦਾਰ ।
ਅੰਮ੍ਰਿਤਸਰ ਇਕਠਾ ਭਯੋ, ਪੰਥ ਆਦਿ ਮੁਦ ਧਾਰਿ ॥੨੩॥ ਚੌਪਈ ॥
ਗੋਲਕ ਹੁਤੀ ਪੰਥ ਕੀ ਏਕਾ ।
ਜਮ੍ਹਾ ਰਹਿਤ ਤਹਿਂ ਵਸਤੁ ਅਨੇਕਾ ।

ਕਹੈਂ ਗੁਰੂ ਕਾ ਤਾਹਿੰ ਖਜਾਨਾ ।
ਹੁਤੇ ਸਿੰਘ ਸਭਿ ਦਾਰ-ਇਮਾਨਾ ॥੨੪॥
ਜੋ ਕਿਛੁ ਜੋ ਸਿੰਘ ਲਜਾਵਤ ਖਟ ਕੈ ।
ਗੋਲਕ ਮਾਹਿੰ ਦੇਤ ਬਿਨ ਅਟਕੈ ।
ਲੱਖ ਕੱਖ ਸਭਿ ਸਮ ਹੀ ਲਖਤੇ ।
ਪਜਾਰ ਬਿਹਾਰ ਸਕਜੋਂ ਸਮ ਰਖਤੇ ॥੨੫॥
ਟਹਿਲ ਏਕ ਕੀ ਦੂਸਰ ਚਾਹੈ ।
ਕਰਨੀ, ਸਾਥ ਪਰੇਮ ਉਮਾਹੈ ।
ਆਲਸ ਮਤਸਰ ਜ਼ਿੱਦ ਸ਼ਰੀਕਤ ।
ਲੋਭ ਕਪਟ ਕਿਛੁ ਥੀ ਨ ਹਕੀਕਤ ॥੨੬॥
ਜੋ ਮੁਖੀਏ ਕੇ ਮੁਖ ਤੇ ਨਿਕਸੈ ।
ਤਾਂ ਮੈਂ ਕੋਊ ਨ ਕਰਤੋ ਰਿਕਸੈ ।
ਅੱਖਰ ਪਢੇ ਹੁਤੇ ਸਿੰਘ ਥੋਰੇ ।
ਬਾਣੀ ਕੰਠ ਕਰਤ ਨਿਸ ਭੋਰੇ ॥੨੭॥
ਲੰਗਰ ਏਕ ਠੌਰ ਹੈ ਸਾਰਾ ।
ਬਰਤਤ ਸਭਿ ਕੋ ਸਮ ਬਰਤਾਰਾ ।
ਅਠ-ਪਹਿਰਾ[14] ਭੋਜਨ ਨਿਤ ਮਿਲ ਹੈ ।
ਪੰਚਾਂਮ੍ਰਿਤ[15] ਸਮ ਲਖਿ ਸਭਿ ਗਿਲ ਹੈਂ ॥੨੮॥
ਦੀਪ ਸਿੰਘ, ਨੱਥਾ ਸਿੰਘ, ਹਰੀ ।
ਦਰਵਾਰਾ ਸਿੰਘ, ਬੁੱਢਾ, ਵਰੀ ।
ਭੋਮਾ ਸਿੰਘ, ਸੱਦਾ ਸਿੰਘ, ਦਜਾਲਾ ।
ਇੱਤਜਾਦਿਕ ਸਿੰਘ ਹੁਤੇ ਬਿਸਾਲਾ ॥੨੯॥
ਇੰਤਜ਼ਾਮ ਇਨ ਕੇ ਹਥ ਮਾਹੀਂ ।
ਦੈ ਰਾਖਜੋ ਥਾ ਪੰਥ ਸ-ਚਾਹੀ ।
ਦੋ ਦੋ ਕੱਛਾਂ ਇਕ ਦਸਤਾਰਾ ।
ਭੂਰਾ ਚਾਦਰ ਪਰਣਾ ਸਾਰਾ ॥੩੦॥

## ਉੱਤਰਾਰਧ ਬਿਸ੍ਰਾਮ 27

## ਪੰਥ ਦਾ ਅੰਮ੍ਰਿਤਸਰ ਠਹਿਰਨਾ, ਸਿੰਘਾਂ ਦੇ ਜਥੇ ਬਣਾਉਣੇ

ਕਬਿੱਤ ॥ ਬਿਸਦ ਨਵਲ ਚਾਰੁ ਕੋਮਲ ਕਮਲ ਹੂੰ ਤੈ,
ਪਰਮ ਸਰਸ ਮੋਖ ਭੋਗ ਦਾ ਦਰਾਜ ਹੈਂ ।
ਅਵਨੀ ਕੇ ਅਵਤੰਸ ਹੰਸ ਮਾਨ ਸਰਵਰ,
ਸੰਪਟ ਸੁਧਾ ਕੇ ਬਸੁਧਾ ਕੇ ਦਾਇ ਸਾਜ ਹੈਂ ।
ਪਰਮ ਪ੍ਰਸੰਨਤਾ ਕੇ ਜੱਨਤਾ ਸਦੈਵ ਕਾਲ,
ਭਗਤਿ ਅਨੰਨਯ ਜੋਗ ਮੰਨਤਾ ਕੇ ਤਾਜ ਹੈਂ ।
ਹਿੰਦੁ ਜਿੰਦੁ ਰੱਖਕ ਪਦਾਰਬਿੰਦ ਨੌਮ ਗੁਰੁ,
ਹੂਜੀਏ ਮਲਿੰਦ ਭਵ ਸਿੰਧੁ ਕੇ ਜਹਾਜ ਹੈਂ ॥੧॥

ਦੋਹਰਾ ॥ ਰਹਯੋ ਪੰਥ ਜਯੋਂ ਸੁਧਾਸਰ, ਜਥੇ ਬਨਾਏ ਪਾਂਚ ।
ਸੋ ਗਾਥਾ ਅਬਿ ਸਾਥ ਹਿਤ, ਸੁਨੋ ਸਰੋਤਾ ਸਾਚ ॥੨॥

ਚੌਪਈ ॥ ਜਬਿ ਤੇ ਸਿੰਘ ਨੁਵਾਬ ਟਿਕਾਏ ।
ਭਯੋ ਅਮਨ ਮਧ ਦੇਸ ਮਹਾਏ ।
ਤੁਰਕ ਸੀਰਨੀ[16] ਪੀਰਨ ਦੈਹੈਂ ।
ਖੀਰ ਫਕੀਰਨ ਤਈਂ ਖੁਲੈ ਹੈਂ ॥੩॥
ਲਿਖੈ ਨੁਵਾਬ ਸ਼ਾਹਿ ਦਿਸ ਐਸੇ ।
ਸ਼ਾਹਿ ਨ ਚਾਹਿ ਟਕੇ ਫਿਰ ਜੈਸੇ ।
ਸਿੰਘਨ ਕੇ ਦਾਬੇ ਬਹੁ ਲਿਖ ਕੈ ।
ਪਠੈ ਐਸ ਬਿਧਿ ਕਾਸਦ ਸਿਖ ਕੈ ॥੪॥
ਸਿੰਘ ਸਭੈ ਯਹਿ ਬੁਰੀ ਬਲਾਈਂ ।
ਮੈਂ ਰਾਖੇ ਜਯੋਂ ਤਯੋਂ ਪਰਚਾਈ ।
ਟਕੇ ਮਹੀਨਾ ਪਹਲੇ ਲਹਿ ਹੈਂ ।
ਨਹਿੰ ਦੈਹੋਂ ਤਬਿ ਮੁਲਕ ਲੁਟੈ ਹੈਂ ॥੫॥
ਸਿੰਘ ਭੂਮਣੇ ਬੁਰੇ ਮਖੀਰੈਂ ।
ਮਰਣ ਮਾਰਣੋ ਕਰੈਂ ਨ ਧੀਰੈਂ ।
ਕਿਬਲਹਿ ਆਲਮ[17] ਕੀ ਜੋ ਮਨਸਾ ।
ਸੋਈ ਰਹਯੋ ਸਦਾ ਮੈਂ ਗਨਸਾ ॥੬॥
ਪੈ ਹਜ਼ੂਰ ਅਨਵਰ[18] ਇਹੁ ਸਾਚੀ ।

ਕੌਮ ਨ ਥੋ ਸਿੰਘਨ ਇਹੁ ਕਾਚੀ ।
ਜੋ ਹਮਰੇ ਕਾਬੂ ਮੈਂ ਐਹੈਂ ।
ਯੇ ਸਭਿ ਚੋਰ ਚਤੁਰ ਅਤਸੈ ਹੈਂ ॥੭॥
ਜੈਸੇ ਜਿਹਵਾ ਛਕਿ ਚਿਕਨਾਈ ।
ਨਹਿਂ ਚਿਕਨੀ ਹ੍ਵੈ ਰਹਿਤ ਰੁਖਾਈ।
ਅਗਨੀ ਜੈਸ ਵਸਤੁ ਸਭਿ ਦਾ ਹੈ ।
ਪੈ ਨਿਰਲੇਪੈ ਰਹਿਤ ਸਦਾ ਹੈ ॥੮॥
ਦੂਧ ਸਾਂਪ ਕੋ ਜਦੀ ਪਿਲੈ ਹੈਂ ।
ਡੰਕ ਮਾਰੇ ਤੈ ਨਹਿਂ ਰੈਹੈਂ ।
ਤਜੋਂ ਸੁਭਾਵ ਸਿੰਘਨ ਕਾ ਹੱਯੇ ।
ਬਨਤ ਨ ਕਬੀ ਹਮਾਰੇ ਭੱਯੇ ॥੯॥
ਹਮਰੀ ਇਨ ਕੀ ਹੈ ਇਮ ਪ੍ਰੀਤੀ ।
ਜਲ ਅਗਨੀ ਕਾਤੀ ਪੱਟ ਰੀਤੀ ।
ਮੈਂ ਜੋ ਖਿਲਤ[19] ਨੁਵਾਬੀ ਦਯੋ ।
ਹੇਤ ਧਿਜਾਵਨ ਬਜੋਂਤ ਬਨਯੋ ॥੧੦॥
ਜਬਿ ਐਹੈਂ ਯਹਿਜ ਮੇਰੇ ਦਾਏ ।
ਬੰਦੇ ਜਯੋਂ ਦਿਹੁੰ ਅਲਕ ਚੁਕਾਏ ॥੧੧॥

ਦੋਹਰਾ ॥ ਸ਼ਾਹਿ ਕਹੇ ਜਿਮ ਹ੍ਵੈ ਭਲੀ, ਤਜੋਂ ਤੁਮ ਲੇਹੁ ਬਨਾਇ ।
ਮੈਂ ਮੁਖਤਜਾਰੀ ਤੁਹਿ ਦਈ, ਤੁਝ ਥੀਂ ਕੌਨ ਦਨਾਇ ॥੧੨॥

ਦ੍ਵੈਯਾ ਛੰਦ ॥ ਬਾਤ ਸੁਨੋਂ ਅਬਿ ਸਿੰਘਨ ਕੇਰੀ, ਥਿਰੇ ਜੁ ਗੁਰੁ-ਚਕ ਮਾਹੀਂ।
ਭੀਲੋਵਾਲ ਕਤਲ ਮੁਲਖੱਯੇ, ਕੀਨੇ ਜਬਿ ਤੈ ਚਾਹੀ ।
ਆਯੁਧ ਅੱਸ੍ਰ ਲੂਟ ਬਹੁ ਤਹਿਂ ਤੇ, ਪੰਥ ਸਖੀਮੀ ਖੋਈ।
ਮਕਰ[20] ਬਿਤੇ ਜਿਮ ਬਢਤ ਤੇਜ ਦਿਨ, ਭਈ ਪੰਥ ਗਤਿ ਸੋਈ ॥੧੩॥
ਪੁਨਾ ਨੁਵਾਬੀ ਜਬਿ ਤੇ ਪਾਈ, ਦਿਨ ਦਿਨ ਆਬੀ ਫਾਬੀ ।
ਦਾਣਾ ਘਾਸ ਗਰਾਮਨ ਤੈ ਬਹੁ, ਛਕਨ ਜੋਗ ਨਿਤ ਆਬੀ ।
ਟਕੇ ਮਾਸ ਪ੍ਰਤਿ ਪਾਂਚ ਸਹਿਸ ਜੋ, ਪਠਤ ਨੁਵਾਬ ਲਹੌਰੋਂ ।
ਸਭਿ ਕੋ ਬਾਂਟ ਨੁਵਾਬ ਦੇਤ ਸਮ, ਕਰੈ ਨ ਕੋਊ ਰੌਰੋ ॥੧੪॥
ਉਸ ਪਰ ਪੰਥ ਸਭੀ ਨਿਤ ਖੁਸ਼ ਰਹਿ, ਆਗਜਾ ਉਸ ਕੀ ਮਾਨੈ ।
ਵਹਿ ਭੀ ਖਾਤਰ ਟਹਿਲ ਪੰਥ ਕੀ, ਨਿਸ ਦਿਨ ਰਖੈ ਮਹਾਨੈ ।
ਪਾਇ ਅਧਿਕ ਫਲ ਬ੍ਰਿੱਛ ਝੁਕਤ ਜਯੋਂ, ਮੇਘ ਦੇਤ ਝੁਕ ਬਾਰੀ ।

ਤਜੋਂ ਨੁਵਾਬ ਨੈ ਗਹੀ ਗਰੀਬੀ, ਸਦ-ਸੁਨ ਔਰ ਹਜ਼ਾਰੀ ॥੧੫॥
ਮਾਨਤ ਪੰਥ ਹੁਕਮ ਸਭਿ ਤਿਸ ਕਾ, ਵਹਿ ਦੀਵਾਨ ਨਿਤ ਲਾਵੈਂ ।
ਬੁੰਗੇ ਤਖਤ ਅਕਾਲ ਅਗਾਰੀ, ਦੇਵਨ ਜਜੋਂ ਛਬਿ ਛਾਵੈਂ ।
ਰਾਗੀ ਔਰ ਰਬਾਬੀ ਕੀਰਤਨ, ਗੰਧ੍ਰਬਨ ਕੇ ਸਮ ਕਰਹੀਂ ।
ਢਾਡੀ ਬੀਰਨ ਵ੍ਹਾਰਾਂ ਗਾਵੈਂ, ਜੋ ਸੁਨਿ ਕਾਇਰ ਲਰਹੀਂ ॥੧੬॥
ਸਿੰਘ ਜੁ ਰਹੇ ਰਾਤ ਇਕ ਬਾਹਿਰ, ਕੈ ਬਿਨ ਪੂਛੈ ਜਾਵੈ ।
ਬਿਨ ਤਨਖਾਹ ਦਏ, ਨਾ ਕੋਊ ਮਿਲਣ ਪੰਥ ਮੈਂ ਪਾਵੈ ।
ਦਰਬਾਰਾ ਸਿੰਘ ਥਾ ਦਿਵਾਨ ਵਡ, ਸ਼ਜਾਮ ਸਿੰਘ ਕਰਵਾਰੀ[21] ।
ਸਿੰਘ ਥਰਾਜ, ਦੀਪ ਸਿੰਘ, ਭੌਮਾ, ਹੁਤੇ ਸੁਖਈ ਉਦਾਰੀ ॥੧੭॥
ਜੱਸਾ ਸਿੰਘ ਆਲੂ ਬਯ ਬਾਲਕ, ਦਾਣਾ ਯਹਿ ਵਰਤਾਵੈ ।
ਤੋਪ ਜੰਬੂਰਨ ਕੀ ਸਰਦਾਰੀ, ਸਿੰਘ ਗੁਰਬਖਸ਼ ਕਮਾਵੈ ।
ਹਰੀ ਸਿੰਘ ਲੰਗਰ ਵਰਤਾਵੈ, ਪਦਮ ਹਾਥ[22] ਥਾ ਜਾਂ ਕੈ ।
ਜੋ ਕੁਛ ਵਸਤੁ ਸੋਊ ਵਰਤਾਵੈ, ਨਹਿੰ ਨਿਖੁਟਨੋਂ ਸਾਕੈ ॥੧੮॥
ਬੁੱਢਾ ਸਿੰਘ ਨੌਧ ਸਿੰਘ ਚੜ੍ਹ ਸਿੰਘ, ਚੰਦਾ ਸਿੰਘ, ਸੁਜਾਨਾ ।
ਹਰੀ ਸਿੰਘ ਭੰਗੀ, ਦੇਵਾ ਸਿੰਘ, ਕਰਮ ਅਤਰ ਸਿੰਘ, ਖਾਨਾ ।
ਫਤੇ ਸਿੰਘ ਮਲਵਈ, ਪ੍ਰੇਮ ਸਿੰਘ, ਧਰਮ ਸਿੰਘ, ਗੁਰੁਦਿੱਤਾ ।
ਦੀਪ ਸਿੰਘ ਸ਼ਹੀਦ ਨਥਾ ਸਿੰਘ, ਕਰਮ ਸਿੰਘ, ਆਜਿੱਤਾ ॥੧੯॥
ਇੱਤਯਾਦਿਕ ਸਿੰਘ ਥੇ ਬਹੁ ਮੁਖੀਏ, ਇਕ ਮੁੱਠੀ ਸਭਿ ਰੈਹੈਂ ।
ਮੱਜਨ ਕਰੈਂ ਸੁਧਾਸਰ ਜੱਜਨ, ਭਜਨ ਸਜਨਤਾ ਗੈਹੈਂ ।
ਬਾਣੀ ਪਢੈਂ, ਸੇਵ ਅਸ੍ਵ ਆਯੁਧ, ਦੇਗਨ ਕੀ ਬਹੁ ਕਰਹੀਂ ।
ਕਾਹੂ ਸੰਗ ਸ਼ਰੀਕਤ ਕੋਊ, ਕਬੀ ਨ ਕਿੰਚਤ ਧਰਹੀਂ ॥੨੦॥
ਏਕ ਵਖਤ ਵਰਤੈ ਨਿਤ ਲੰਗਰ, ਸਭਿ ਕੋ ਬਾਂਛਿਤ ਮਿਲਹੀਂ ।
ਅਸਟ ਪਹਿਰ ਮੈਂ ਰੁੱਖਾ ਮਿੱਸਾ, ਪੰਚਾਮ੍ਰਿਤ ਕਰਿ ਗਿਲਹੀਂ ।
ਆਪਸ ਮਾਹਿੰ ਪਿਯਾਰ ਸਭਿ ਰਾਖੈਂ, ਜੈਸ ਸਹੋਦਰ ਭਾਈ ।
ਪੇਖਿ ਸਿੰਘ ਕੋ ਸਿੰਘ ਖੁਸ਼ੀ ਹ੍ਵੈਂ, ਕਰੈਂ ਸੇਵ ਅਧਿਕਾਈ ॥੨੧॥

ਦੋਹਰਾ ॥ ਦਰਬ ਕਹੀਂ ਤੈ ਜੋ ਕੋਊ, ਲਯਾਵੈ ਸਿੰਘ ਕਮਾਇ ।
ਸੋ ਨਿਜ ਢਿਗ ਨਹਿੰ ਰਾਖਹੀ, ਦੇਤ ਖਜਾਨੇ ਪਾਇ ॥੨੨॥

ਚੌਪਈ ॥ ਅਸਨ ਬਸਨ[23] ਜੇਤਿਕ ਬਰਤਾਰੇ ।
ਮਿਲੈਂ ਖਜਾਨਯੋਂ ਲਹਿੰ ਮੁਦ ਧਾਰੇ ।
ਹੁਤੀ ਰੀਤਿ ਸਿੰਘਨ ਕੀ ਤਬਿ ਯਹਿ ।

ਦੁਇ ਦੁਇ ਕੱਛਾਂ ਸਭਿ ਕੇ ਲਘੁ ਰਹਿਂ ॥੨੩॥
ਖੱਦਰ ਚੌਂਸੀ[24] ਕੇਰ ਦੁਮਾਲੇ[25] ।
ਸਾਫੇ ਉਭੈ ਹਜ਼ੂਰੀ[26] ਨਾਲੇ ।
ਇਕ ਇਕ ਭੂਰਾ ਗਾਤੀ[27] ਹੇਤੈਂ ।
ਦੂਸਰਾ ਭੂਰਾ ਸਭਿ ਕੰਮ ਦੇਤੈਂ ॥੨੪॥
ਇਤਿਕ ਪੁਸ਼ਾਕੀ ਬਾਰੋਂ ਮਾਸੈਂ ।
ਰਾਖਤ ਥੇ ਤਬਿ ਸਭਿ ਸਿੰਘ ਖਾਸੈਂ ।
ਇਸ ਤੇ ਅਧਿਕ ਨ ਰਖਤ ਕਦਾਈ ।
ਰਹਿਤ ਭਜਨ ਮੈਂ ਲੀਨ ਸਦਾਈ ॥੨੫॥
ਜਿਸ ਕਾ ਦਿਲ ਚਾਹਿਤ ਥਾ ਜੇਤਿਕ ।
ਸ਼ਸਤ੍ਰ ਰਖਤ ਹੁਤੋ ਸਿੰਘ ਤੇਤਿਕ ।
ਕਮ ਸੈਂ ਕਮ ਮਣ ਮਣ ਭਰ ਭਾਰੈਂ ।
ਰਾਖਤ ਤੇ ਸਭਿ ਹੀ ਮੁਦ ਧਾਰੈਂ ॥੨੬॥
ਪੇਟੀ[28] ਟੋਪ ਸੰਜੋਇ ਫੁਲਾਦੀ ।
ਪਹਿਰਤ ਥੇ ਬਹੁ ਧਰਿ ਮਨਿ ਸ਼ਾਦੀ ।
ਹੁਤੋ ਸੁਭਾਵ ਪੰਥ ਕਾ ਤਬਿ ਯਹਿ ।
ਲੂਟ ਮਾਰ ਤੇ ਜੋ ਕੁਛ ਮਿਲ ਜਹਿ ॥੨੭॥
ਜਥੇਦਾਰ ਕੋ ਲਯਾਇ ਸਭ ਦੈਹੀਂ ।
ਜੋ ਵਹਿ ਦੇਤ ਮੋਦ ਭਰਿ ਲੈਹੀਂ ।
ਅਤਿਸਹਿਤਾ ਮਤਸਰ ਨਹਿਂ ਰਖਤੇ ।
ਬਲਕਿਨ ਦੂਸਰ ਕੋ ਦੈ ਖੁਸ਼ ਥੇ ॥੨੮॥
ਏਕ ਦੂਸਰੇ ਕੋ ਅਤਿ ਪਯਾਰਾ ।
ਮਾਨਤ ਹੁਤੇ ਪ੍ਰਾਨ ਤੈ ਭਾਰਾ ।
ਗੁਰੂ ਰੂਪ ਲਖਿ ਪੰਥ ਖਾਲਸੈਂ ।
ਕਰਤੇ ਸੇਵਾ ਟਾਲ ਆਲਸੈਂ ॥੨੯॥
ਕਿਸੀ ਵਸਤੁ ਮੈਂ ਸੂੱਤ ਨ ਰਖਤੇ ।
ਵਸਤੂ ਸਭੈ ਗੁਰੂ ਕੀ ਲਖਤੇ ।
ਸਿਰੋਂ ਪਰੇ ਰਖਤੇ ਨਿਤ ਡੇਰੇ ।
ਸਿਦਕੀ ਇਕ ਤੈ ਏਕ ਬਧੇਰੇ ॥੩੦॥
ਅਰ ਸਭਿ ਕੋ ਨਿਸਚਾ ਥਾ ਏਹੈ ।

ਸਭਿ ਕੋ ਗੁਰ ਪਤਿਸ਼ਾਹੀ ਦੇਹੈ ।
ਹੱਨੇ ਹੱਨੇ[29] ਹੈ ਪਤਿਸ਼ਾਹੀ ।
ਬਚਨ ਗੁਰੂ ਕਾ ਬਜਰਥ ਨ ਜਾਈ ॥੩੧॥
ਯਾਹੀ ਤੈ ਦ੍ਰਿਢ ਸ਼ਾਹੀ ਦਾਵਾ ।
ਸਿੰਘਨ ਰਖਿ ਦਿਢ ਪੰਥ ਬਢਾਵਾ ।
ਥਾ ਇਤਫਾਕ ਇਕਾਯਤ ਭਾਰਾ ।
ਅੰਗਰੇਜ਼ਨ ਤੈ ਅਧਿਕ ਅਪਾਰਾ ॥੩੨॥
[30]ਕੁੱਕੜ ਕਾਕ ਕਲਾਲ ਸਕਾਇਤ ।
ਇਨ ਤੇ ਦਹਿ ਗੁਨ ਥਾ ਅਪਨਾਇਤ ।
ਜਵਾਂ-ਮਰਦ ਥੇ ਸੂਰਬੀਰ ਅਤਿ ।
ਸਤਵਾਦੀ ਇਤਕਾਦੀ ਗੁਰਮਤਿ ॥੩੩॥
ਕਾਮ ਪਰਤ ਥਾ ਜੋ ਕੁਛ ਕਬਿ ਹੀ ।
ਕਰਤ ਗੁਰਮਤਾ ਮਿਲ ਕਰਿ ਸਭਿ ਹੀ ।
ਜਥੇਦਾਰ ਜੋ ਕੁਛ ਕਹਿ ਦੇਤਾ ।
ਸੋਈ ਪੰਥ ਮਾਨ ਸਭਿ ਲੇਤਾ ॥੩੪॥
ਮਨ ਤਨ ਧਨ ਸਭਿ ਗੁਰੁ ਕਾ ਲਖਤੇ ।
ਦਾਈਯੇ ਸੀਸ ਦੈਨ ਲੌਂ ਰਖਤੇ ।
ਸਿੰਘ ਮਿਲਨ ਜੋ ਨਿਜ ਘਰਿ ਜਾਵੈ ।
ਆਵਤ ਅਵਰਨ ਸੰਗ ਲਯਾਵੈ ॥੩੫॥
ਔਰ ਦਾਰਦੀ ਲੋਗ ਸੁ ਜੇਤੇ ।
ਧਾਮ ਕਾਮ ਕੇ ਯੋਗ ਨ ਜੇ ਥੇ ।
ਆਇ ਪਾਨ ਜਬਿ ਅੰਮ੍ਰਿਤ ਕਰਿਹੀਂ ।
ਸਜਾਰ ਸਸਕ ਤੈ ਹ੍ਵੈ ਸਿੰਘ ਚਰਹੀਂ ॥੩੬॥
ਕਾਕਨ ਤੈ ਕੋਕਿਲ ਕਲ ਹੋਏ ।
ਬਗੁਲੇ ਹੰਸ ਭਏ ਹਮ ਜੋਏ ।
ਖੁੰਢੀ ਤੇਗ ਦਰਿਦ੍ਰੀ ਜੇਹਾ ।
ਟਹਿਲ ਮਸਕਲਾ[31] ਸੰਗ ਸਨੇਹਾ ॥੩੭॥
ਸਿੰਘਨ ਦ੍ਰਿਸ਼ਟ ਸਾਨ ਜਬਿ ਲਾਗੀ ।
ਅੰਮ੍ਰਿਤ ਪਾਨ ਓਪਨੀ[32] ਪਾਗੀ ।
ਸੁੱਧਿ ਬੁੱਧਿ ਜਿਨ ਐਸੀ ਭਾਰੈਂ ।

ਕਯੋਂ ਨਹਿੰ ਦੁਵਿਧਾ ਅਸੁਰਹਿੰ ਮਾਰੈਂ ॥੩੮॥
ਬਹੁਤ ਪੰਥ ਤਬਿ ਬਾਧਾ ਹੂਆ।
ਤੇਜ ਤੁਰਕ ਰਹਿ ਨਿਤ ਪ੍ਰਤਿ ਮੂਆ।
ਭਯੋ ਦੂਰ ਜਬਿ ਖੌਫ ਕਸਾਲਾ।
ਰਚਿ ਬੈਠੇ ਸਿੰਘ ਬਹੁ ਧੂਮ-ਸਾਲਾ ॥੩੯॥
ਬਹੁ ਸਿੰਘਨ ਤਬਿ ਯਹਿ ਪ੍ਰਣ ਪਕੜੇ।
ਖੇਤੀ ਕਰੈਂ ਸੁ ਹ੍ਵੈ ਕਰਿ ਤਕੜੇ।
ਦੈ ਕਰਿ ਕਰੁ ਜੋ ਕੁਛ ਬਚ ਜਾਵੈ।
ਸੋਊ ਪੰਥ ਕੇ ਪਾਸ ਪਠਾਵੈਂ ॥੪੦॥

ਦੋਹਰਾ ॥ ਕਿਤਿਕ ਕਾਲ ਜਬਿ ਯੋਂ ਬਿਤਯੋ,
ਬਢਗੋ ਪੰਥ ਬਿਸਾਲ ॥
ਕਰਿ ਨੁਵਾਬ ਫਿਰ ਗੁਰੁਮਤਾ,
ਜਥੇ ਪਾਂਚ ਕਿਯ ਭਾਲ ॥੪੧॥

ਚੌਪਈ ॥ ਇਕ ਦਿਨ ਲਾਇ ਨੁਵਾਬ ਦਿਵਾਨੈ।
ਕਰਿ ਸਲਾਹਿ ਸੰਗ ਪੰਥ ਮਹਾਨੈ।
ਪਾਂਚ ਨਿਸ਼ਾਨ ਤੁਰਤ ਮੰਗਵਾਏ।
ਆਗੇ ਤਖਤ ਅਕਾਲ ਝੁਲਾਏ ॥੪੨॥
ਪੰਥ ਖਾਲਸੇ ਕਾ ਰਚਿ ਠਾਟੈਂ।
ਪਾਂਚ ਠੌਰ ਕੀਨੀ ਪੁਨ ਬਾਂਟੈ।
ਦੀਪ ਸਿੰਘ ਸ਼ਹੀਦ, ਕਰਮ ਹਰਿ।
ਦਯੋ ਜਥਾ ਇਕ ਇਨੈਂ ਮੋਦ ਭਰਿ ॥੪੩॥
ਕਰਮ, ਧਰਮ ਸਿੰਘ ਅੰਮ੍ਰਿਤਸਰੀਏ।
ਦੀਨੋ ਦੂਜਾ ਜਾਤਿ ਖਤਰੀਏ।
ਕਾਨ੍ਹ, ਬਿਨੋਦ ਸਿੰਘ ਦਇ ਬਾਵੇ।
ਤੇਹਣ ਭੱਲਾ ਗੋਤ ਸਦਾਵੇ ॥੪੪॥
ਤੀਸਰ ਕਰਯੋ ਸਪੁਰਦ ਸੁ ਇਨ ਕੇ।
ਸਤਿਗੁਰ ਅੰਸ ਕਹੈਂ ਗੁਨਿ ਜਿਨ ਕੇ।
ਸਿੰਘ ਦਸੋਂਧੈ ਚਤਰਥ ਦੀਨਾ।
ਗਿੱਲ ਗੋਤ ਜਟ ਜਾਤਿ ਪ੍ਰਬੀਨਾ ॥੪੫॥
ਬੁੱਢੇ-ਕੋਟ ਸੁ ਰਹਿਨੇ ਵਾਰਾ।

ਪੰਚਮ ਕੀ ਅਬਿ ਸੁਣੋ ਵਿਚਾਰਾ।
ਬਾਲਮੀਕ ਜੋ ਲਿਯ ਅਵਤਾਰੈ[33] ।
ਜੀਵਣ ਸਿੰਘ, ਬੀਰ ਸਿੰਘ ਧਾਰੈ ॥੪੬॥
ਪੁਨ ਰਵਿਦਾਸ ਭਗਤ ਅਵਤਾਰੀ[34] ।
ਮਦਨ ਸਿੰਘ, ਸੂਰਾ ਸਿੰਘ ਭਾਰੀ ।
ਸਤਿਗੁਰ ਢਿਗ ਜਿਨ ਸੇਵ ਕਰੀ ਬਹੁ ।
ਬ੍ਰਿਧ ਭਏ ਥੇ ਜੰਗ ਕਰਤ ਵਹੁ ॥੪੭॥
ਪੰਚਮ ਜਥਾ ਦੀਨ ਇਨ ਤਾਈਂ ।
ਥਾ ਅਸਵਾਰ ਹਜਾਰ ਤਦਾਈ।
ਜਿਸ ਮੈਂ ਬਹੁ ਰਵਿਦਾਸੀਏ ਮਜ਼ਬੀ ।
ਜੰਗ ਜਦਲ ਹਿਤ ਜੋਧੇ ਗਜ਼ਬੀ ॥੪੮॥
ਔਰ ਸਿੰਘ ਵੈਸੇ ਥੇ ਜੋਈ ।
ਦਏ ਪੂਰ ਉਨਹੀਂ ਮੈਂ ਸੋਈ ।
ਬੀਰ ਸਿੰਘ ਮਜ਼ਬੀ ਕੀ ਸਾਖੀ ।
ਤਿਵੈਂ ਸੁਨੈਹੋਂ ਜਥੋਂ ਸੁਨ ਰਾਖੀ ॥੪੯॥
ਇਕ ਦਿਨ ਦਸਮ ਗੁਰੂ ਦਮਦਮੇਂ ।
ਬੈਠੇ ਥੇ ਦਿਵਾਨ ਮਧ ਜਮੇਂ ।
ਏਕ ਬੰਦੂਕ ਦੁਨਾਲੀ ਆਈ ।
ਸਤਿਗੁਰੁ ਭਰਿ ਗੁਲਕਾ ਸੰਧਾਈ[35] ॥੫੦॥
ਕਹਯੋ ਨਿਸ਼ਾਨਾ ਸਿੰਘ ਅਬਿ ਕੋਈ ।
ਹਮਰੀ ਇਸ ਬੰਦੂਖ ਕਾ ਹੋਈ ।
ਸੁਨਿ ਯਹਿ ਸਭਿ ਹੀ ਨੈ ਚੁਪ ਲੀਨੀ ।
ਕਿਨੈ ਨ ਜੁਰਤ ਦੇਨ ਸਿਰ ਕੀਨੀ ॥੫੧॥
ਫਿਰ ਡੱਲੇ ਪ੍ਰਤਿ ਐਸ ਉਚਾਰਾ ।
ਨਿੱਡਰ ਸੂਰਬੀਰ ਜੋ ਥਾਰਾ ।
ਖੜ੍ਹਾ ਕਰੋ ਤਿਹ ਸੰਮੁਖ ਏਖੈਂ।
ਹਮ ਬੰਦੂਖ ਕੀ ਮਾਰ ਪਰੇਖੈਂ ॥੫੨॥
ਸੁਨ ਕੈ ਪਿਖਯੋ ਪਿਛਾਹਾਂ ਡੱਲੇ ।
ਤਾਂ ਕੇ ਬੀਰ ਖਿਸਕ ਸਭਿ ਚੱਲੇ ।
ਤੀਨ ਬਾਰ ਗੁਰੁ ਐਸ ਬਖਾਨਾ ।

ਨਾਹਿੰ ਨਿਸ਼ਾਨਾ ਕੋਊ ਥਿਰਾਨਾ ॥੫੩॥
ਦੂਰ ਦੂਖਤ ਹੇਠ ਸਿੰਘ ਔਰੈਂ ।
ਹੁਤੇ ਰਹਿਤੀਏ[36] ਮਜ਼ਬੀ ਗੌਰੈਂ ।
ਇਹੀ ਬਾਤ ਜਬਿ ਉਨ ਸੁਨ ਪਾਈ ।
ਸ਼ੀਘਰ ਅਏ ਦੁਇ ਸਿੰਘ ਧਾਈ ॥੫੪॥
ਜੀਵਣ ਸਿੰਘ ਬੀਰ ਸਿੰਘ ਦੋਏ ।
ਇਕ ਕੇ ਆਗੇ ਇਕ ਚਹਿ ਹੋਏ ।
ਸਤਿਗੁਰ ਪੇਖਿ ਤਿਨੈ ਇਮ ਕਹਾ ।
ਤੁਮ ਕਜੋਂ ਉਭੈ ਮਰਨਿ ਮਨ ਚਹਾ ॥੫੫॥
ਬੀਰ ਸਿੰਘ ਤਬਿ ਸਿੰਘ ਰੰਘੜੇਟੇ ।
ਕਰੀ ਅਰਜ਼ ਇਮ ਸਿਦਕ ਲਿਪੇਟੇ ।
ਹੇ ਪ੍ਰਭੁ ਕਬੀ ਮਰੈਂ ਹਮ ਨਾਂਹੀ ।
ਤਨ ਤਜਿ ਗੁਰੂ ਲੋਕ ਮੈਂ ਜਾਹੀਂ ॥੫੬॥
ਇਕ ਰਸ ਜਹਿੰ ਅਨੰਦ ਸਦ ਰੈਹੈ ।
ਕਾਲ ਕਰਾਲ ਨ ਪਹੁੰਚ ਸਕੈ ਹੈ ।
ਅਰ ਹਮ ਸਿਰ ਉਸ ਹੀ ਦਿਨ ਦੀਏ ।
ਜਾਂ ਦਿਨ ਸਿੱਖ ਆਪ ਕੇ ਥੀਏ ॥੫੭॥
ਦਾਸਨਿ ਦਾਸ ਨਿਸ਼ਾਨਾ ਏਹੈਂ ।
ਸ਼ੀਘਰ ਕਰੋ ਬੰਦੂਖ ਨਿਜੈ ਹੈਂ ।
ਕਹਜੋ ਗੁਰੂ ਹੈ ਆਗੈ ਪਾਛੈ ।
ਥਿਰੋ ਕਵੈਂ ਦੁਹਿ ਮੈਂ ਸੇ ਆਛੈ ॥੫੮॥
ਸੁਨਿ ਵਹਿ ਸਿਦਕੀ ਸਮੁਖ ਥਿਰਾਏ ।
ਗੁਰੁ ਕਰਿ ਊਪਰਿ ਦਈ ਚਲਾਏ ।
ਪਰ ਵਹਿ ਸਿਦਕੀ ਜਰਾ ਨ ਡੋਲੇ ।
ਦੇਖਿ ਸਿਦਕ ਗੁਰੁ ਖੁਸ਼ ਹ੍ਵੈ ਬੋਲੇ ॥੫੯॥
ਅਹੋ ਸਿੱਖ ਤੁਮ ਰਾਖੀ ਸਿੱਖੀ ।
ਖੰਡਜੋਂ ਤਿੱਖੀ ਵਾਲਹੁ ਨਿੱਕੀ ।
ਤੁਮ ਰੰਘੜੇਟੇ ਗੁਰੁ ਕੇ ਬੇਟੇ ।
ਰਹੋ ਪੰਥ ਕੇ ਸੰਗ ਅਮੇਟੇ ॥੬੦॥
ਤਬਿ ਗੁਰੁ ਤਿਨੈਂ ਸੁਧਾ ਛਕਵਾਯੋ[37] ।

ਤਿਨ ਤੈ ਆਗੇ ਔਰੇਂ ਪਾਯੋ ।
ਤਬਿ ਤੈ ਮਜ਼ਬੀ ਸਿੰਘ ਹਠੀਲੇ ।
ਅਰ ਰਵਦਾਸੀਏ ਥਏ ਰੰਗੀਲੇ ॥੬੧॥
ਅੰਮ੍ਰਿਤਸਰ ਪੂਰਬ ਦਿਸ ਹੇਰੋ ।
ਹੈ ਅਬਿ ਲੌ ਬੁੰਗਾ ਤਿਨ ਕੇਰੋ ।
ਮਾਲਕ ਚੌਥੇ ਪੌੜੇ[38] ਕੇਰੈਂ ।
ਯਾਹੀ ਤੈ ਸਭਿ ਜਨ ਤਿਨ ਟੇਰੈਂ ॥੬੨॥
ਯਾ ਬਿਧਿ ਜਥੇ ਪਾਂਚ ਤਬਿ ਠਾਨੇ ।
ਪਾਂਚਨ ਕੋ ਦਿਯ ਪਾਂਚ ਨਿਸ਼ਾਨੇ ।
ਇਕ ਇਕ ਦਯੋ ਨਗਾਰਾ ਸਭਿ ਕੈ ।
ਜਿਹ ਸੁਨਿ ਦਲ ਤੁਰਕਨ ਕਾ ਦਬਕੈ ॥੬੩॥
ਅਵਰ ਖਜ਼ਾਨਾ ਪੈਸਾ ਜੇਤਾ ।
ਦਿਯ ਬਰਤਾਇ ਸਭਿਨਿ ਕਹਿ ਤੇਤਾ ।
ਪ੍ਰਥਮ ਬੀਜ ਜਯੋਂ ਪਾਂਚ ਭੁਜੰਗੀ ।
ਤਾਂ ਪਰ ਸਜੀ ਰੀਤਿ ਗੁਰੁ ਚੰਗੀ ॥੬੪॥
ਪਾਂਚ ਜਥੇ ਤਯੋਂ ਪੰਥ ਰਚਾਏ ।
ਗੁਰੁ ਕੇ ਬਚਨ ਇਹੀ ਥੇ ਆਏ ।
ਤਥਾ ਹੀ—ਪੰਚ ਪਰਵਾਣ ਪੰਚ ਪਰਧਾਨ ॥
ਪੰਚੇ ਪਾਵਹਿ ਦਰਗਹਿ ਮਾਨ[39] ॥
ਪੰਚੇ ਸੋਹਹਿ ਦਰਿ ਰਾਜਾਨ ॥
ਪੰਚਾ ਕਾ ਗੁਰ ਏਕ ਧਿਆਨ ॥
ਇਨ ਪਾਂਚੋਂ ਜਥਯੋਂ ਤੇ ਔਰੈਂ ।
ਜਥੇ ਪੰਥ ਕੇ ਥੀਏ ਗੌਰੈਂ ॥੬੫॥
ਰਚਿ ਨੁਵਾਬ ਇਮ ਪਾਂਚੋ ਠੌਰੈਂ ।
ਦਏ ਉਤਾਰ ਛਾਵਨੀ ਤੌਰੈਂ ।
ਮਰਜ਼ੀ ਮਿਲੀ ਜਾਹਿੰ ਦਿਸ ਜਾਹੂੰ ।
ਗਏ ਸਿੰਘ ਸੋ ਤਿਸ ਹੀ ਮਾਹੂੰ ॥੬੬॥
ਪਾਂਚਕ ਸਹਿਸ ਸਿੰਘ ਇਮ ਮੁਦਾ ।
ਕਰਯੋ ਨੁਵਾਬ ਆਪ ਤੈ ਜੁਦਾ ।
ਆਪ ਰਹਯੋ ਬਨ ਸਭਿ ਕਾ ਮਾਲਕ ।

ਸਭਿ ਬਿਵਹਾਰ ਰਖਯੋ ਨਿਜ ਤਾਲਕ ॥੬੭॥
ਪੰਥ ਹੁਕਮ ਸਭਿ ਤਿਸ ਕਾ ਮਾਨੈ ।
ਸੋ ਭੀ ਸਭਿ ਕੋ ਸਮ ਹੀ ਜਾਨੈ ।
ਪਾਂਚ ਜਥਯੋਂ ਤੈ ਬਾਕੀ ਜੇਈ ।
ਰਹੇ ਨੁਵਾਬ ਪਾਸ ਬਹੁਤੇਈ ॥੬੮॥
ਸੋ ਤੋ ਬੁੱਢਾ-ਦਲ ਬਿਦਤਾਯੋ ।
ਜਥੇ ਪਾਂਚ ਦਲ-ਤਰਣ ਕਹਾਯੋ ।
ਸ਼ਯਾਮ ਸਿੰਘ ਨਾਰੋਕਯਾਂ ਵਾਲਾ ।
ਗੁਰਬਖਸ਼ ਸਿੰਘ ਇਕ ਰੋੜਾਂਵਾਲਾ ॥੬੯॥
ਹਰਿ ਗੁਰੁਬਖਸ਼ ਦੁਤੀ ਥਾ ਸ਼ੀਤਾ ।
ਬਾਘ ਸਿੰਘ, ਹੱਲੋ ਕਾ ਮੀਤਾ ।
ਡਲੇ ਵਾਲੀਆ ਸਿੰਘ ਗੁਰੁਦਯਾਲੈਂ ।
ਕੁਵਰ ਸਿੰਘ, ਨਕਈ ਬਿਸਾਲੈਂ ॥੭੦॥
ਭੋਮਾ ਸਿੰਘ, ਜੱਸਾ ਸਿੰਘ ਆਲੂ ।
ਨੌਧ ਸਿੰਘ ਚੜ੍ਹ ਸਿੰਘ ਬਿਸਾਲੂ ।
ਇੱਤਯਾਦਿਕ ਸਿੰਘ ਨਾਮੀ ਗ੍ਰਾਮੀ ।
ਬੁਢੇ ਦਲ ਮੈਂ ਰਹੇ ਮੁਦਾਮੀ ॥੭੧॥
ਇਨ ਸਭਿ ਸਿੰਘਨ ਕੀ ਸਭਿ ਗਾਥਾ ।
ਨਿਰਨੈਂ ਕਰਿਹੋਂ ਤਹਾਂ ਬਿਖਯਾਤਾ ।
ਇਨ ਕੀ ਮਿਸਲਾਂ ਜਹਾਂ ਲਿਖੈ ਹੈਂ ।
ਇਨ ਕੇ ਹਾਲ ਤਹਾਂ ਸਭਿ ਕੈਹੈਂ ॥੭੨॥
ਮਨੀ ਸਿੰਘ ਦਰਬਾਰ ਪੁਜਾਰੀ।
ਸੂਰਬੀਰ ਥਾ ਬਯਾਸ-ਵਤਾਰੀ[40] ।
ਹਠੀ ਸਤੀ ਜਪ ਤਪ ਕੀ ਮੂਰਤਿ ।
ਸਤੋ ਗੁਨੀ ਗਯਾਨੀ ਗੁਨ ਪੂਰਤ ॥੭੩॥
ਸੋ ਸਿੰਘਨ ਕੋ ਕਥਾ ਸੁਨਾਵੈ ।
ਬੈਠਿ ਦਿਵਾਨ ਬੀਚ ਛਬਿ ਪਾਵੈ ।
ਮਰਯਾਦਾ ਸਭਿ ਰਹਿਤ ਬਤਾਵੈ ।
ਸਾਖੀ ਅਨਿਕ ਸੁਨਾਇ ਰਿਝਾਵੈ ॥੭੪॥
ਸਿੰਘ ਕਪੂਰ ਨੁਵਾਬ ਅਗਾਰੀ ।

ਜੱਸਾ ਸਿੰਘ ਥਾ ਕਾਰ-ਗੁਜ਼ਾਰੀ[41] ।
ਬਾਲਕ ਰੂਪ ਅਨੂਪ ਹੁਤੋ ਯਹਿ ।
ਦਾਣਾ ਬਰਤਾਵਤ ਸਭਿ ਕੋ ਰਹਿ ॥੭੫॥
ਇਕ ਦਿਨ ਸਿੰਘਨ ਬਹੁਤ ਅਕਾਯਾ।
ਰੋਵਤ ਚਲਿ ਨੁਵਾਬ ਢਿਗ ਆਯਾ ।
ਦੈ ਕਰਿ ਪਜਾਰ ਪਾਸ ਬੈਠਾਰਾ।
ਵੀਚ ਦਿਵਾਨ ਨੁਵਾਬ ਉਚਾਰਾ ॥੭੬॥
ਪੰਥ ਨੁਵਾਬੀ ਦੀਨੀ ਮੋ ਕੋ ।
ਪਾਤਿਸ਼ਾਹ ਕੀਨਾ ਮੈਂ ਤੋ ਕੋ ।
ਕਰੋ ਪੰਥ ਕੀ ਸੇਵਾ ਕਮਾਲੈਂ ।
ਮਿਲੈ ਟਹਲ ਤੈ ਮਹਲ ਬਿਸਾਲੈਂ ॥੭੭॥
ਬਾਰਾਂ ਸਹਸ ਅੱਸ੍ਰ ਕੋ ਦਾਨਾ ।
ਹਮ ਨੈ ਤੁਮ ਤੇ ਹੈ ਬ੍ਰਤਵਾਨਾ ।
ਜਬਿ ਯਹਿ ਵਰ ਨੁਵਾਬ ਨੈ ਰਰਯੋ ।
ਵਾਹ ਵਾਹ ਸਭਿ ਪੰਥ ਉਚਰਯੋ ॥੭੮॥
ਜੱਸਾ ਸਿੰਘ ਕੋ ਉਸ ਦਿਨ ਤੈ ਤਬਿ ।
ਲਗਯੋ ਕਹਨ ਪਤਿਸ਼ਾਹ ਪੰਥ ਸਭਿ ।
ਅਸਲ ਹਾਲ ਜੱਸਾ ਸਿੰਘ ਕੇਰੋ ।
ਆਗੇ ਚਲ ਕਰਿ ਲਿਖੋਂ ਵਧੇਰੋ ॥੭੯॥
ਜਹਾਂ ਮਿਸਲ ਲਿਖਹੋਂ ਤਿਸ ਕੇਰੈਂ ।
ਔਰ ਸਭਿਨਿ ਕਾ ਤਹਿੰ ਹੀ ਟੇਰੈਂ ॥੮੦॥
ਦੋਹਰਾ ॥ ਯਾ ਬਿਧਿ ਸਭਿ ਬਿਵਹਾਰ ਤਬਿ, ਚਲਤ ਪੰਥ ਕਾ ਨੀਕ ।
ਦਿਨ ਦਿਨ ਹ੍ਵੈ ਪਰਤਾਪ ਵਡ, ਦਬੇ ਤੁਰਕ ਰਹਿੰ ਠੀਕ ॥੮੧॥
ਪਾਂਚ ਹਜ਼ਾਰ ਰੁਪਯਾ ਜੋ, ਆਇ ਮਾਸ ਦਰ ਮਾਸ ।
ਸੋ ਨੁਵਾਬ ਵਰਤਾਵਹੀ, ਸਭਿ ਸਿੰਘਨ ਕੋ ਖਾਸ ॥੮੨॥
ਸੱਤ੍ਰਾਂ ਸਏ ਨਮਾਸੀਏ[42], ਭਈ ਗਾਥ ਯਹਿ ਸਾਰ ।
ਅਬਿ ਅਧਯਾਇ ਪੂਰਨ ਭਯੋ, ਗੁਰੁ ਪਦ ਪਦਮ ਜੁਹਾਰ ॥੮੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਸੁਧਾਸਰ ਥਿਰਾਵਨ, ਪੰਥ ਕੇ ਜਥੇ ਰਚਾਵਨ',
ਬਰਨਨੰ ਨਾਮ ਸਤਾਈਸਮੋਂ ਬਿਸ੍ਰਾਮ ॥੨੭॥

## ਉਤਰਾਰਧ ਬਿਸ੍ਰਾਮ 28

## ਤੁਰਕਾਂ ਤੇ ਸਿੰਘਾਂ ਦਾ ਵਿਰੋਧ, ਪੰਥ ਦਾ ਮਾਲਵੇ ਵਿਚ ਠਹਿਰਨਾ ਅਤੇ ਸਰਹੰਦ ਲੁੱਟਣੀ

ਕਬਿੱਤੁ ॥ ਬਾਘਨੀ ਸੀ ਬਡਿਆਈ ਨਾਗਨੀ ਸੀ ਹੈ ਨਿਕਾਈ,
ਕਾਗਨੀ ਸੀ ਕੁਨਿਆਈ ਆਗਨੀ ਸੀ ਆਮਨਾ ।
ਕਾਲ ਸੀ ਕੁਲੀਨਤਾਈ ਸਾਲ ਸੀ ਸੁਘਰਤਾਈ,
ਜਾਲ ਸੀ ਜਵਾਨੀ ਜਲ-ਜਾਮ ਸੀ ਜਿਤਾਮਨਾ ।
ਬਿਖ ਸੌਂ ਬਿਖੇ ਬਿਲਾਸ ਚਿਖ ਸੌਂ ਚਪਲ ਹਾਸ,
ਧਿਕ ਸੌਂ ਧਵਲ ਬਾਸ ਸੂਲ ਸੇਜ ਰਾਮਨਾ ।
ਕਹਿਰ ਸੀ ਕਰਾਮਾਤ ਜ਼ਹਿਰ ਸੀ ਹੈ ਜਮਾਤ,
ਧੰਨ ਗੁਰੂ ਨੌਮ ਜਾਂ ਕੇ ਐਸੀ ਰਹੀ ਭਾਵਨਾ ॥੧॥

ਦੋਹਰਾ ॥ ਪੂਰਨ ਪ੍ਰਭਤਾ ਬਿਭੋ ਜਿਮ, ਸ਼ਕਤਿ ਈਸ਼ ਸਮ ਪਾਇ ।
ਤਿਮ ਪੂਰਨ ਵੈਰਾਗ ਧਰਿ, ਰਹੇ ਕੰਜ ਜਲ ਭਾਇ ॥੨॥
ਤਯਾਗ ਬਹਾਦਰ ਗੁਰੂ ਕੇ, ਪਦ ਅਰਬਿੰਦ ਧਿਯਾਇ ।
ਸੁਨੋ ਸਰੋਤਾ ਸੁਮਤਿ ਸਭਿ, ਕਥੋਂ ਕਥਾ ਮੁਦ ਦਾਇ ॥੩॥
ਫਿਰ ਬਿਰੋਧ ਜਿਮ ਪੰਥ ਸੈਂ, ਤੁਰਕੈਂ ਕੀਨ ਬੁਲੰਦ ।
ਪੰਥ ਮਾਲਵੇ ਜਾ ਰਹਯੋ, ਲੂਟੀ ਜੈਸ ਸਰੂੰਦ ॥੪॥
ਸੋ ਗਾਥਾ ਇਸ ਧਯਾਇ ਮੈਂ, ਬਰਨਨ ਕਰੋਂ ਵਿਚਾਰ ।
ਸੁਨੋ ਖਾਲਸਾ ਜੀ ਭਲੇ, ਸਿਦਕ ਰਖੈ ਕਰਤਾਰ ॥੫॥

ਗੀਆ ਛੰਦ ॥ ਜਬਿ ਜਥੇ ਬਨਿ ਸਿੰਘਾਨ ਕੇ, ਪੁਨਿ ਗਏ ਦੇਸ ਬਿਦੇਸ ਹੈਂ ।
ਕਰਿ ਪੁਰੀ ਆਨੰਦ ਹੋਲਾ ਮੇਲਾ, ਖੇਲ ਝੇਲ ਬਿਸੇਸ ਹੈਂ ।
ਗੁਰਬਖਸ਼ ਸਿੰਘ ਨਿਜ ਜਥੇ ਯੁਤ, ਚਲਿ ਦੇਸ ਦੂਾਬੇ ਮੈਂ ਧਸਯੋ ।
ਸਿੰਘ ਮਜ਼ਬੀਓਂ ਕਾ ਜਥਾ, ਪੁਰਿ-ਗੁਰਦਾਸ ਓਰੈਂ ਥਾ ਰਸਯੋਂ ॥੬॥
ਸਿੰਘ ਹਰੀ ਭੰਗੀ, ਕੌਰ ਸਿੰਘ, ਇਹੁ ਚੂਹਣੀਆਂ ਕੀ ਦਿਸ ਗਏ ।
ਜੁਗ ਜਥੇ ਮਾਲਵ ਦੇਸ ਮੈਂ, ਇਮ ਬਿਥਰਤੇ ਹੀ ਸਭਿ ਭਏ ।
ਤਬਿ ਦੀਪ ਸਿੰਘ ਸ਼ਹੀਦ ਪਹੁਚਯੋ, ਦੇਸ ਸਾਬੋ ਕੇ ਵਿਖੈ ॥੭॥
ਤਬਿ ਹੁਤੋ ਜੰਗਲ ਦਾਇ-ਮੰਗਲ, ਸਿੰਘ ਉਦੰਗਲ ਕਰਿ ਘਨੇ ।
ਰਹਿੰ ਵੀਚ ਬਨ ਮਨ ਭਾਵਤੇ, ਸ਼ਿੱਕਾਰ ਦੁਵਿਧਾ ਹੀ ਹਨੇਂ ।

ਬਹੁ ਸਿੰਘ ਔਰੈਂ ਐਸ ਤੌਰੈਂ, ਗਏ ਠੌਰੈਂ ਠੌਰ ਹੈਂ ।
ਕਿਛੁ ਬਨਜ ਖੇਤੀ ਨੌਕਰੀ ਕਰਿ, ਖਾਣ ਲਾਗੇ ਗੌਰ ਹੈਂ ॥੮॥
ਇਸ ਭਾਂਤਿ ਜਬਿ ਬਹੁ ਬਿਥਰ-ਗੇ, ਸਿੰਘ ਸੁਧਾਸਰ ਥੋਰੇ ਰਹੇ ।
ਤਬਿ ਲਖਯੋ ਤੁਰਕੈਂ ਅਬਿ ਨਿਬੇਰੈਂ, ਫੇਰ ਮਿਲਨੈਂ ਨਹਿੰ ਦਹੇਂ ।
ਅਬਿ ਸਿੰਘ ਮੁਖੀਏ ਜਿਤਿਕ ਸੋ ਤੋ, ਗੁਰੂ-ਚੱਕ ਮੈਂ ਹੀ ਥਿਰੇ ।
ਇਨ ਤਈਂ ਤਰਫ ਪਿਸ਼ੌਰ ਪਠਿ, ਮਰਵਾਈਏ ਮਧ ਲੈ ਘਿਰੇ ॥੯॥
ਇਹੁ ਮਥੈਂ ਮੂਢ ਨ ਲਖੈਂ ਗੂਢ, ਕਿ ਪੰਥ ਏਹੁ ਅਪਾਰ ਹੈ ।
ਅਰ ਗੁਰੂ ਸੰਗ ਸਹਾਇ ਰੱਖਕ, ਸਦਾ ਮਾਲਕ ਭਾਰ ਹੈ ।
ਤਬਿ ਮਰਯੋ ਅਸਲਮ-ਖਾਨ, ਤਾਂ ਕੀ ਠੌਰ ਸਮਦੂ ਖਾਂ[43] ਭਯੋ ।
ਇਕ ਖੱਤ੍ਰੀ ਦੀਵਾਨ ਲਖੂ, ਬਾਦ ਏਮਨ ਕਾ ਥਯੋ ॥੧੦॥
ਵਹਿ ਮਲਕ ਭਾਗੋ ਕੀ ਹੁਤੋ, ਸੰਤਾਨ ਮੈਂ ਸੇ ਜਾਨੀਯੇਂ ।
ਜਿਨ ਆਦਿ ਗੁਰੁ ਸੋਂ ਰਾਰ ਕਰਿ, ਥਾ ਲਹਯੋ ਦੂਖ ਮਹਾਨੀਯੇਂ ।
ਅਰ ਖਾਨ ਸਮਦੂ ਕਾ, ਹਤਯੋ ਥਾ ਭ੍ਰਾਤ, ਸਿੰਘੈਂ ਜੰਗ ਮੈਂ[44] ।
ਇਸ ਹੇਤ ਰਖਿ ਮਨਿ ਖੋਰ ਉਨਹੈਂ, ਮੇਲ ਕਾਜੀ ਸੰਗ ਮੈਂ ॥੧੧॥
ਸਿਖਰਾਇ ਖਾਨ ਬਹਾਦਰੈਂ ਬਹੁ, ਸਿੰਘਨ ਦਿਸ ਤੈ ਖੋਟ ਹੈ ।
ਅਬਿ ਹਈ ਵੇਲਾ ਹਤਨ ਕਾ, ਸਿੰਘਾਨ ਕੇਰੋ ਮੋਟ ਹੈ ।
ਗੁਰੁ ਚੱਕ ਮੈਂ ਸਿੰਘ ਰਹੇ ਥੋਰੇ, ਖਿੰਡੇ ਦੇਸ ਬਿਦੇਸ ਹੈਂ ।
ਇਹੁ ਲੈਤ ਖਰਚ ਜਗੀਰ ਤੁਮ ਤੈ, ਫੇਰ ਲੂਟਤ ਦੇਸ ਹੈਂ ॥੧੨॥
ਉਨ ਕੇ ਸੁ ਮੁਖੀਏ ਜਿਤਿਕ ਹੈਂ, ਅਬਿ ਸੁਧਾਸਰ ਤੈ ਬੋਲ ਕੈ ।
ਪਠ ਦੇਹੁ ਤਰਫ ਪਿਸ਼ਾਵਰੈਂ, ਮਰਵਾਹੁ ਉਤ ਹੀ ਰੋਲ ਕੈ ।
ਇਨ ਬਿਨਾ ਫਿਰ ਕਿਨ ਜੰਗ ਕਰਨੋ, ਹੋਣ ਇਕਠੇ ਨਾ ਦਿਵੈਂ ।
ਇਸ ਕੌਮ ਕੇ ਬਿਨ ਕੀਏ ਨੇਸਤ, ਬੰਦੋਬਸਤੀ ਨਾ ਥਿਵੈ ॥੧੩॥
ਸੁਨਿ ਐਸ ਸੂਬੇ ਮਾਨਿ ਖੂਬੇ, ਸਿੰਘ ਸਬੇਗ ਬੁਲਾਇਓ ।
ਤੁਮ ਜਾਹੁ, ਸਿੰਘਨ ਤਈਂ ਲੌਂਪੁਰ, ਲਯਾਉ, ਐਸ ਸੁਨਾਇਓ ।
ਅਰ ਕਹਯੋ ਹਾਜ਼ਰ ਰਹੈਂ ਸਦਹੀ, ਕਾਮ ਹਮ ਕੋ ਜੋ ਪਰੈ ।
ਸੋ ਕਰੈਂ, ਤੋ ਜਾਗੀਰ ਖਰਚਾ ਮਿਲੈ, ਨਾਹਿੰ ਤ ਹਮ ਹਰੈਂ ॥੧੪॥
ਸੁਨਿ ਹੁਕਮ ਇਹੁ ਸਬੇਗ ਸਿੰਘ, ਮਨਿ ਸ਼ੁਕਰ ਸਿਜਦਾ ਹੈ ਕਰਯੋ ।
ਇਸ਼ਨਾਨ ਦਰਸ਼ਨ ਸੁਧਾਸਰ ਹ੍ਵੈ, ਪੰਥ ਪਗ ਪਰਸੈਂ ਭਰਯੋ ।
ਚਲਿ ਬੇਗ, ਸਿੰਘ ਸਬੇਗ ਆਯੋ, ਪੰਥ ਮੈਂ ਮੁਦ ਮਾਨ ਕੈ ।
ਇਸ਼ਨਾਨ ਕਰਿ ਦਰਵਾਰ ਦਰਸ਼ਨ, ਪੰਥ ਪੈ ਪੁਨ ਆਨ ਕੈ ॥੧੫॥

ਪਿਖਿ ਦੂਰ ਤੈ ਦੀਵਾਨ ਲਾਗਯੋ, ਖਿਲੀ ਜਨ ਫੁਲਵਾਰੀਆ ।
ਕਰਿ ਰਹਯੋ ਗਾਥਾ ਮਨੀ ਸਿੰਘ, ਜਿਮ ਸੂਤ[45] ਰਿਖਨ ਮਝਾਰੀਆ ।
ਕਰਿ ਦੰਡਵਤ ਸਿੰਘ ਜੋਰਿ ਕਰ, ਗੁਰੁ ਫਤੇ ਊਚ ਗਜਾਈਆ ।
ਦਰਵਾਰਾ ਸਿੰਘ ਲੌ ਸਿੰਘਨ, ਸਾਦਰ ਲੀਨ ਨਿਕਟ ਬਿਠਾਈਆ ॥੧੬॥
ਜੋ ਕਹਯੋ ਤੁਰਕ ਨੁਵਾਬ ਥਾ, ਸੋ ਨਿਜ ਨੁਵਾਬੈਂ[46] ਪੈ ਕਹਾ ।
ਸੁਨਿ ਗੁਰੁਮਤਾ ਕਰਿ ਪੰਥ ਨੈ, ਫਿਰ ਦਯੋ ਉੱਤਰ ਯੌਂ ਤਹਾਂ ।
ਨਹਿੰ ਹੁਕਮ ਮਾਨੈਂ ਤੁਰਕ ਕਾ, ਹਮ ਤਜੈਂ ਨਹਿੰ ਮਰਯਾਦ ਹੈਂ ।
ਰਖ ਹਮੈਂ ਹਾਜਰ ਲੌਂ ਪੁਰੈਂ, ਵਹਿ ਕਰਯੋ ਚਹਿ ਬਰਬਾਦ ਹੈ ॥੧੭॥
ਅਜ ਭੇਜ ਹੈ ਮੋਹਿੰਮ ਪੈ, ਕਲ ਔਰ ਕਾਮ ਕਰਾਇਗੋ ।
ਹੈ ਦਿਲੀ ਦੁਸ਼ਮਨ ਸੋ ਹਮਾਰਾ, ਮੇਲ ਕੈਸ ਰਹਾਇਗੋ ।
ਬਦਨੀਤ ਤੁਰਕੈਂ ਜੋ ਠਟੀ, ਇਹੁ ਏਕ ਦਿਨ ਗੁਲ ਖਿਰੇ-ਗੋ ।
ਜਗਿ ਜਾਹਰੈ ਜੋ ਇਹੁ ਕਹਾਵਤ, ਗਰ ਹਮਾਰੇ ਪਰੈ-ਗੋ ॥੧੮॥
ਅਜ ਨਿਪੂਤੀ[47] ਕਲ ਨਿਪੂਤੀ, ਕੇਸੂ ਫੂਲੈ ਤੌ ਮਰੈ ।
ਇਸ ਹੇਤ ਦੇਹੁ ਜੁਵਾਬ ਅਬਿ ਹੀ, ਫੇਰ ਦੈਨੋ ਜੋ ਪਰੈ ।
ਨਹਿੰ ਸਦਾ ਹਾਜਰ ਰਹਿ ਸਕੈਂ ਹਮ, ਹੋਇ ਤਾਬੇਦਾਰ ਹੈਂ ।
ਜਬਿ ਇਹੀ ਬਾਤ ਸਬੇਗ ਸਿੰਘ ਨੈ, ਕਹੀ ਜਾਇ ਉਚਾਰ ॥੧੯॥
ਸੁਨਿ ਖਾਂ ਬਹਾਦਰ ਆਦਿ ਤੁਰਕੈਂ, ਦੇਰ ਬਿਨ ਰਿਸ ਠਾਨ ਕੈ ।
ਕਰਿ ਲੀਨ ਬੰਦ ਗਰਾਮ ਖਰਚਾ, ਤੁਰਕ ਓਨ ਸਿੰਘਾਨ ਕੈ ।
ਇਹੁ ਮਥਯੋ ਮਨ ਤੁਰਕਾਨ ਥਾ ਦਿਢ, ਸਿੰਘ ਬਹੁ ਅਬਿ ਨਾ ਚਹੇ ।
ਜੋ ਬੁੱਢੇ ਦਲ ਮੈਂ ਰਹੇ ਬੂਢੇ, ਤਿਨੈਂ ਯੌਂ ਹੀ ਹਮ ਗਹੈਂ ॥੨੦॥
ਇਤ ਸਿੰਘ ਭੀ ਨਹਿੰ ਬੈਠ ਰਹਿਨੇ ਮਾਹਿੰ ਥੇ ਖੁਸ਼ ਪਹਿਲ ਹੀ ।
ਨਿਤ ਚਾਹਿੰ ਦੰਗਾ ਮਰਨ ਮਾਰਨ, ਲੂਟ ਕੂਟਨ ਸਹਿਲ ਹੀ ।
ਜਿਮ[48] ਦਿਯ ਸੁਨੇਹਾ ਕਿਸੀ ਕੋ ਕਿਨ ਮਰਯੋ ਤੋਹਿ ਦਮਾਦ ਹੈ ।
ਉਨ ਕਹਯੋ ਮੇਰੀ ਸੁਤਾ, ਬਸਨੋ ਪਹਿਲ ਹੀ ਨ ਚਹਾਦ ਹੈ ॥੨੧॥
ਜਿਮ ਸ਼ੇਰ ਚਿੱਤ੍ਰੇ ਬ੍ਰਿੱਕ ਬਾਜ, ਸ਼ਿਕਾਰ ਹੀ ਮੈਂ ਖੁਸ਼ਿ ਥਵੈਂ ।
ਪਲ ਮਿਲੈ ਜੱਦਪਿ ਦੁਗਨ ਬੈਠਯੋਂ, ਮੋਦ ਤੌ ਭੀ ਨਾ ਭਵੈਂ ।
ਜਿਮ ਸ਼ੇਰ ਛੂਟੇਂ ਪਿੰਜਰੇ ਤੈ, ਸਿੰਘ ਛੂਟੇ ਤੈਸ ਹੀ ।
ਸਭਿ ਲਗੇ ਲੂਟ ਖਸੂਟ ਕਰਨੇ, ਕਰਤ ਪਹਿਲੇ ਜੈਸ ਹੀ ॥੨੨॥
ਮਚ ਗਯੋ ਰੌਰਾ ਫੇਰ ਗੌਰਾ, ਠੌਰ ਠੌਰ ਪੰਜਾਬ ਹੈ ।
ਹਿਤ ਬੰਦੋਬਸਤ ਲਾਹੌਰ ਤੈ, ਫਿਰ ਚਢੀ ਫੌਜ ਸ਼ਿਤਾਬ ਹੈ ॥੨੩॥

ਦੋਹਰਾ ॥ ਸਿੰਘ ਹੁਤੇ ਥੋੜੇ ਤਹਾਂ, ਆਏ ਤੁਰਕ ਅਪਾਰ ।
ਹੋਏ ਜੰਗ ਜਦਾਲ ਬਹੁ, ਲਰੇ ਸਿੰਘ ਬਹੁ ਬਾਰ ॥੨੪॥ ਰਸਾਵਲ ਛੰਦ ॥
ਠੌਰ ਠੌਰ ਸਭਿ ਦੇਸ ਵੀਚ ਤੁਰਕਾਨ ਬਖਾਨਾ ।
ਜੋ ਸਿੰਘਨ ਕੋ ਗਹੇ, ਲਹੇ ਸੁ ਇਨਾਮ ਮਹਾਨਾ ।
ਲੋਗ ਲਗੇ ਪਕਰਾਵਨ ਜੌ, ਤਬਿ ਸਿੰਘਨ ਤਾਈਂ ।
ਫਿਰਨਾ ਬਨਯੋ ਮੁਹਾਲ, ਦੇਸ ਮੈਂ ਏਸ ਬਿਧਾਈ ॥੨੫॥
ਅਰ ਸਭਿ ਸਿੰਘ ਥੇ, ਦੇਸ ਮਾਲਵੇ ਆਦਿ ਠਿਕਾਨੀਂ ।
ਖਬਰ ਨ ਤਿਨ ਕੋ ਭਈ, ਜੋਰ ਬਹੁ ਦਿਯ ਤੁਰਕਾਨੀ ।
ਆਖਰ ਹੋਇ ਲਚਾਰ, ਸਿੰਘਨ ਦਲ-ਬੁੱਢਾ ਤਬਿਹੀ ।
ਦੇਸ ਮਾਲਵੇ ਧਸਯੋ, ਛੋਡਿ ਪੰਜਾਬੈਂ ਸਭਿਹੀ ॥੨੬॥
ਹੁਤੇ ਸਿੰਘ ਮਲਵਈ ਬਹੁਤ, ਤਬਿ ਪੰਥ ਸੰਗਾਨੇ ।
ਨਿਜ ਨਿਜ ਨਗਰ ਲਿਜਾਇ, ਕਰੀ ਤਿਨ ਸੇਵ ਮਹਾਂਨੇ ।
ਜੈਤੋ, ਭੁੱਚੋ, ਚੱਕ, ਮਾਣੂ-ਕੇ, ਫੂਲ ਮਰਾਝੇ ।
ਧੌਲੇ, ਤੱਪੇ, ਦਰਾਜ, ਸੰਘੇੜੇ, ਕੁਛ ਦਿਨ ਰਾਜੇ ॥੨੭॥
ਫਿਰੇ ਦਮਦਮੇ ਓਰ, ਚਲੇਰੇ ਲੌਟ ਥਿਰਾਏ ।
ਬਰਨਾਲਾ ਆਬਾਦ ਕਰਯੋ ਥਾ, ਨਯੋ ਤਦਾਏ ।
ਆਲਾ ਸਿੰਘ ਨੈ ਤਹਾਂ, ਕੁਛਕ ਦਿਨ ਪੰਥ ਟਿਕਾਯੋ ।
ਝੱਲ ਝੂਢ ਲੌਂ ਗਾਮ, ਲੁਟੇ ਸੱਤ੍ਰੁਨ ਕੇ ਭਾਯੋ ॥੨੮॥
ਆਲਾ ਸਿੰਘ ਤੈ ਆਦਿ, ਪੁਨਾ ਸਿੱਖਨ ਮਲਵਈਅਨ ।
ਕਰੀ ਪੰਥ ਕੀ ਸੇਵ, ਲਾਇ ਮਨ ਤਨ ਧਨ ਭਈਅਨ ।
ਹੁਤੋ ਨਵਾਬ ਕਪੂਰ ਸਿੰਘ, ਵਡ ਪੰਥ ਮਾਹਿੰ ਤਬਿ ।
ਜਤੀ ਸਤੀ ਹਠਿ ਤਪੀ, ਬੀਰ ਪੂਰਨ ਸਦਗੁਨ ਸਭਿ ॥੨੯॥
ਸਿੱਖ ਗੁਰੂ ਕੇ ਗੁਰੂ ਸਮ, ਤਾ ਮੈਂ ਰਖਤੇ ਸ਼ਰਧਾ ।
ਹੁਕਮ ਤਾਹਿੰ ਕਾ ਰਹਿਤ ਮਾਨਤੇ, ਬਿਨਾ ਸਪਰਧਾ ।
ਜਹਿੰ ਜਹਿੰ ਥਿਰਯੋ ਕਪੂਰ ਸਿੰਘ, ਤਬਿ ਦੇਸ ਮਝਾਰੇ ।
ਵਹਿ ਵਹਿ ਜਾਗਾ ਪੂਜ, ਰਹੀ ਬਨ ਅਬਿ ਲੌਂ ਸਾਰੇ ॥੩੦॥
ਆਲਾ ਸਿੰਘ ਨੇ ਏਕ ਦਿਵਸ, ਨਿਜ ਮਹਿਲੋਂ ਮਾਹੀਂ ।
ਸਭੀ ਪੰਥ ਕੋ ਲਯਾਇ, ਕਰਾਯੋ ਭੋਜਨ ਚਾਹੀਂ ।
ਗੁਰੂ ਗ੍ਰੰਥ ਕਾ ਪਾਠ, ਔਰ ਪ੍ਰਸ਼ਾਦ ਕਰਾਯੋ ।
ਕਪੂਰ ਸਿੰਘ ਤੈ ਆਪ, ਛਕਯੋ ਅੰਮ੍ਰਿਤ ਮਨ ਭਾਯੋ ॥੩੧॥

ਨਜ਼ਰ ਭੇਟ ਦੈ ਬਹੁਤ, ਪੰਥ ਕੀ ਖੁਸ਼ੀ ਲਈ ਫਿਰ ।
ਗਿਰਦ ਠੀਕਰੀ-ਵਾਲ, ਪੰਥ ਬਹੁ ਦਿਵਸ ਰਹਯੋ ਥਿਰਿ ।
ਮਿਲੇ ਜਥੇ ਤਬਿ ਆਇ, ਪੰਥ ਬਹੁ ਭਯੋ ਇਕੱਠਾ ।
ਇਕ ਦਿਨ ਸਿੰਘਨ ਬੈਸਿ, ਐਸ ਗੁਰਮੱਤਾ ਠੱਟਾ ॥੩੨॥
ਗਾਮ ਜੁ ਬਡ ਬਡ, ਦੇਸ ਏਸ ਮੈਂ ਤੁਰਕਨ ਕੇਰੈਂ ।
ਲੂਟ ਮਾਰਿ ਸਭਿ ਛਕੋ, ਕਰੋ ਨਹਿੰ ਕਿੰਚਤ ਡੇਰੈਂ ।
ਗਾਮ ਕਾਕੜਾ ਏਕ ਦਿਵਸ, ਤਹਿੰ ਤੈ ਚਢਿ ਲੂਟਯੋ ।
ਛਕਯੋ ਬੈਠਿ ਸਭਿ ਪੰਥ, ਫੇਰ ਜਬਿ ਖਰਚ ਨਿਖੁਟਯੋ ॥੩੩॥
ਇਕ ਦਿਨ ਫੇਰ, ਮਲੇਰ ਕੋਟਲਾ ਲੂਟਯੋ ਆਛੇ ।
ਆਲਾ ਸਿੰਘ ਜਿਤ ਚਢੈ, ਸਿੰਘ ਚਢਹੀਂ ਤਿਸ ਪਾਛੇ ।
ਜੋ ਜੋ ਆਲਾ ਸਿੰਘ ਸੰਗ, ਮੁਸਲੇ ਥੇ ਅੜਤੇ ।
ਕਰਯੋ ਪੰਥ ਨੇ ਲੂਟ ਮਾਰ ਸੀਧੇ ਸੋ ਫੜਤੇ ॥੩੪॥

ਚੌਪਈ ॥ ਕੁਛ ਦਿਨ ਬਾਦ ਮਤਾ ਫਿਰ ਕਰਿ ਕੈ ।
ਲੂਟਨ ਚਢੇ ਸਿਰੰਦ ਵਿਚਰ ਕੈ ।
ਕਹੈਂ ਸਿੰਘ ਜੋ ਲੁਟੈ ਸਰੰਦੈਂ ।
ਤਿਸ ਕੋ ਮਰਤਬ ਮਿਲੈ ਬੁਲੰਦੈਂ ॥੩੫॥
ਤਹਿੰ ਠਾਂ ਸਿੰਘ ਸੀਸ ਜੋ ਲਾਵੈ ।
ਪਾਸ ਸਜ਼ਾਦਯੋਂ ਕੇ ਸੋ ਜਾਵੈ ।
ਸਤਿਗੁਰੁ ਭੀ ਯੌਂ ਬਚਨ ਉਚਾਰੇ ।
ਸੋ ਮਮ ਸਿਖ ਜੋ ਯਾਹਿ ਉਜਾਰੇ ॥੩੬॥
ਇਕ ਦਿਨ ਥੇਹ ਯਾਹਿ ਕਾ ਥੈਹੈ ।
ਲਾਭ ਯਹੀ ਜੋ ਅਬਿ ਲੁਟ ਲੈਹੈਂ ।
ਯੌਂ ਬਾਤੈਂ ਕਰਤੇ ਮਗ ਮਾਹੀਂ ।
ਪਹੁੰਚੇ ਢਿਗ ਸਰੰਦ ਜਬਿ ਜਾਹੀਂ ॥੩੭॥
ਦਾਵ ਲਗਾਵਨ ਕੌ ਛਪ ਬਹੇ ।
ਤਰਫ ਬੁਲਾੜੇ ਜੰਗਲ ਮਹੇ ।
ਨੱਥੂ ਰਾਮ ਮਿਸਤਰੀ ਸ਼ਾਹੀ ।
ਅੱਲੇ ਵਾਲੀ ਕੇ ਬਡ ਆਹੀ ॥੩੮॥
ਹੁਤੋ ਏਕ ਸੌ ਅਹਰਣ[49] ਤਹਾਂ ।
ਸ਼ਸਤਰ ਬਣਤੇ ਸ਼ਾਹੀ ਮਹਾਂ ।

ਸੌ ਗਾਡਾ ਭਰਿ ਸ਼ਸਤ੍ਰਨ ਕੇਰਾ।
ਦਿਸ ਸਰੰਦ ਲੈ ਚਲਯੋ ਬਧੇਰਾ ॥੩੯॥
ਇਤਫਾਕਨ ਇਕ ਸਿੰਘ ਨੈ ਹੇਰਾ।
ਦਈ ਬਖਸ਼ ਤਿਨ ਔਰਨ ਤਾਂਈਂ।
ਲੂਟੇ ਸ਼ਸਤਰ ਸਿੰਘਨ ਤਹਾਂਈਂ ॥੪੦॥
ਜਾਇ ਲੁਹਾਰ ਸਾਰ ਇਹੁ ਦਈ।
ਸੁਨਿ ਨਾਜ਼ਮ ਨਿਜ ਫੌਜ ਚਢਈ।
ਤੁਰਕ ਵੇਸ ਧਰਿ ਸਿੰਘ ਜੁ ਖੁਫੀਆ।
ਥੇ ਸਰੰਦ ਮੈਂ ਗਏ ਉਨ ਭੀ ਆ ॥੪੧॥
ਖਬਰ ਦਈ ਇਹੁ ਪੰਥਹਿ ਤਾਂਈਂ।
ਸਿੰਘ ਸੌ ਕੁ ਤਿਨ ਕੋ ਦਿਖਰਾਈ।
ਦੈ ਕਰਿ, ਲੈ ਗੈ ਦੂਰ ਭਗਾਈ ॥੪੨॥
ਦੁਤੀ ਦਿਸਾ ਤੈ ਪੰਥਹਿੰ ਹੱਲਾ।
ਮਿਲ ਕੈ ਕਰਿ ਕੈ ਕਟੇ ਮੁਸੱਲਾ।
ਕੁਛ ਦਰਵਾਜਯੋਂ ਪਰੈ ਖਲ੍ਹਾਰੇ।
ਬਾਕੀ ਧਸੇ ਸਰੰਦ ਮਝਾਰੇ ॥੪੩॥
ਲੁਟੇ ਬਜ਼ਾਰ[50] ਮਹੱਲੇ ਦੋ ਇਕ।
ਫੱਟੇ ਅਧਿਕ ਹਤਯੋ ਦਿਢ ਕੋ ਇਕ।
ਤਾਕ ਕੁਹਾੜਨ ਸੈਂ ਕਟ ਡਾਰੇ।
ਸ਼ਹਿਰੀ ਚਲੇ ਭਾਜ ਡਰ ਧਾਰੇ ॥੪੪॥
ਹੁਤੇ ਅਧਿਕ ਤਹਿੰ ਬਨੀਏਂ ਖੱਤ੍ਰੀ।
ਮਿਲੇ ਤਿਨੈ ਸਿੰਘ ਜ਼ਾਲਮ ਅੱਤ੍ਰੀ।
ਫੜਿ ਫੜਿ ਬਾਂਧਿ ਬਾਂਧਿ ਦੈ ਚੋਕੈਂ।
ਕਢਵਾਏ ਧਨ ਜ਼ੇਵਰ ਰੋਕੈਂ ॥੪੫॥
ਭੇਤੀ ਲੋਗਨ ਭੇਤ ਬਤਾਯਾ।
ਜਿਨ ਜਿਨ ਕੀ ਲੂਟੀ ਤਿਨ ਮਾਯਾ।
ਦੂਧ ਉਬਾਲ ਨਿਆਈ ਤਿਖਸੇ।
ਝਟਪਟ ਲੂਟ ਮਾਰਿ ਸਿੰਘ ਨਿਕਸੇ ॥੪੬॥
ਜਬਿ ਲੌ ਨਾਜਮ ਫੌਜ ਬਟੋਰੀ।
ਤਬਿ ਲੌ ਦੌਰ ਗਏ ਸਿੰਘ ਜੋਰੀ।

ਬਹੁਤ ਠੌਰ ਹੈ ਧਸੇ ਮਾਲਵੇ ।
ਤੁੱਕ ਇਤ ਉਤ ਫਿਰ ਕੈ ਉਤਾਲਵੇ ॥੪੭॥
ਬੀਸ ਪਚਾਸਕ ਗਹੇ ਮੁਸਾਫਰ ।
ਫੜੇ ਪੈਂਚ ਪਿੰਡਨ ਕੇ ਕਾਫਰ ।
ਚੀਕ ਚਿੰਘਾਰਾ ਔਰਹਿੰ ਪਰਯੋ ।
ਸਿੰਘ ਨ ਏਕ ਤਿਨੈ ਹਥ ਚਰ੍ਹਯੋ ॥੪੮॥
ਜਿਤਿਕ ਲੂਟਿ ਧਨ ਸਿੰਘ ਲਿਆਏ ।
ਛਕਯੋ ਠੀਕਰੀ-ਵਾਲ ਥਿਰਾਏ ।
ਪੰਥ ਦਿਵਸ ਬਹੁ ਤਹਾਂ ਗੁਜਾਰੇ ।
ਭਏ ਸੁਧਾਸਰ ਕੋ ਫਿਰ ਤਯਾਰੇ ॥੪੯॥
ਮੇਲਾ ਦੀਪ ਮਾਲ ਕਾ ਆਯੋ ।
ਪੰਥ ਚਲਯੋ ਚਢਿ ਮੋਦ ਬਢਾਯੋ ।
ਸੁਨਿ ਸਭਿ ਸਿੰਘ ਅਏ ਮਲਵਈ ।
ਭੇਟਾ ਬਹੁਤ ਪੰਥ ਕੋ ਦਈ ॥੫੦॥
ਡੱਬੇ ਖੇਸ, ਲੁੰਙੀਆਂ, ਘੋੜੇ ।
ਆਲੇ ਸਿੰਘ ਦਏ ਨਹਿੰ ਥੋੜੇ ।
ਹਾਥ ਜੋੜਿ ਫਿਰ ਐਸ ਅਲਾਯੋ ।
ਮੇਲਾ ਕਰਿ ਇਸ ਹੀ ਦਿਸ ਆਯੋ ॥੫੧॥
ਹਮ ਪਰ ਤੁਰਕ ਜੋਰ ਜੇ ਪੈਹੈਂ ।
ਖਬਰ ਲਯੋ ਹਮਰੀ ਇਤ ਐਹੈਂ ।
ਕਹਯੋ ਪੰਥ ਹਮ ਆਵਹਿੰ ਧਾਈ ।
ਖਬਰ ਕਰਯੋ ਤੁਮ ਹਮ ਢਿਗ ਭਾਈ ॥੫੨॥
ਦੁਹੁੰ ਓਰ ਤੈ ਫਤੈ ਗਜੈ ਕੈ ।
ਪਹੁੰਚਯੋ ਪੰਥ ਸੁਧਾਸਰ ਜੈ ਕੈ ।
ਤੁਰਕ ਦੁਸ਼ਟ[51] ਜਬਿ ਯਹਿ ਸੁਨ ਪਾਈ ।
ਖਾਂ ਸਮੁੰਦ ਬਹੁ ਫੌਜ ਚਢਾਈ ॥੫੩॥
ਪਰਯੋ ਸੁਧਾਸਰ ਨਿਕਟ ਅਖਾਰਾ ।
ਮਰੇ ਸਿੰਘ ਬਹੁ ਸੱਤ੍ਰਨ ਮਾਰਾ ।
ਤੁਰਕਨ ਕੇ ਮੁਖ ਪੀਛੇ ਮੋਰੇ ।
ਧਾਇ ਧਸੇ ਬਨ ਸਿੰਘ ਬਹੋਰੇ ॥੫੪॥

ਕਈ ਬੇਰ ਤੁਰਕਨ ਸੋਂ ਲਰੇ ।
ਮਾਰੇ ਮਰੇ ਸਿੰਘ ਨਹਿੰ ਟਰੇ ।
ਸਿੰਘ ਮਰੈਂ ਜੰਗਨ ਮੈਂ ਜੇਤੇ ।
ਚੌਗੁਨ ਮਿਲੈਂ ਆਇ ਸੰਗ ਤੇਤੇ ॥੫੫॥
ਹੁਤੋ ਸੁਭਾਵ ਪੰਥ ਤਬਿ ਐਸੇ ।
ਸੁੱਮੋਵਾਣੀ ਜਲ ਹ੍ਵੈ ਜੈਸੇ ।
ਪੰਥ ਕਟਾਹਲ ਅੰਬ ਸਮਾਨੈ।
ਬਨਜੋ ਰਹਿਤ ਸਦਹੀ ਅਧਿਕਾਨੈ ॥੫੬॥
ਬੀਸਕ ਤੁਰਕ ਜਹਾਂ ਥੇ ਮਰਤੇ।
ਜੀਵਨ ਆਸ ਪਚਾਸਕ ਛਰਤੇ ।
ਮਹਾਂ-ਮਰੀ ਜਜੋਂ ਪਰਤ ਅਜਾ ਮੈਂ ।
ਏਕ ਮਰੇ ਦਸ ਹੋਤ ਕਜ਼ਾ ਮੈਂ ॥੫੭॥
ਜਥੇ ਬਾਂਧਿ ਸਿੰਘ ਫਿਰਹੀਂ ਦੇਸੈਂ ।
ਤੁਰਕੈਂ ਦੇਤ ਕਲੇਸ਼ ਹਮੇਸ਼ੈਂ ॥੫੮॥

ਦੋਹਰਾ ॥ ਝੱਲ ਸਘਨ ਬਨ ਹੋਇ ਜਹਿ, ਤਹਿੰ ਸਿੰਘ ਦਿਵਸ ਬਤਾਇੰ ।
ਨਿਸ ਕੋ ਤੁਰਕਨ ਪਰ ਪਰੈਂ, ਬੀਸ ਕੋਸ ਤੇ ਧਾਇ ॥੫੯॥
ਬਹੁਤ ਸਿੰਘ ਤਜਿ ਦੇਸ ਪੁਨ, ਗਏ ਬਿਦੇਸਨ ਮਾਹਿੰ।
ਇਕਠੇ ਹੋਵਨ ਨਹਿੰ ਮਿਲੈਂ, ਸਿੰਘ ਕਬੀ ਕਿਸ ਠਾਂਹਿੰ ॥੬੦॥
ਸਾਲ ਦੁ ਤੀਨਕ ਇਸੀ ਬਿਧਿ, ਪੰਥ ਬਿਤਾਏ ਆਮ ।
ਦੂਰ ਦੂਰ ਲੌ ਤੁੱਕਨ ਕੇ, ਲੂਟੇ ਧਾਮ ਗਰਾਮ ॥੬੧॥
ਝਾੜ ਪਹਾੜਨ ਨਦਿਨ ਤਟ, ਦੇਸ ਬਿਰਾੜਨ ਮਾਹਿ।
ਰਹੇ ਸਿੰਘ ਮਨਿ ਮੋਦ ਧਰਿ, ਲੂਟ ਕੂਟ ਨਿਤ ਖਾਹਿੰ ॥੬੨॥
ਬਹੁਤ ਸਿੰਘ ਰਾਜਾਨ ਕੇ, ਨੌਕਰ ਹੁਏ ਜਾਇ ।
ਯੌਂ ਗਾਥਾ ਕਹਿ ਪੰਥ ਕੀ, ਪੂਰਨ ਭਯੋ ਧਯਾਇ ॥੬੩॥

*ਇਤਿ ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ ਪੰਥ ਕਾ ਮਾਲਵੇ ਥਿਰਾਵਨ, ਸਰੂੰਦ ਲੂਟਨ, ਬਰਨਨੰ ਸਾਮ ਅਠਾਈਸਮੋਂ ਬਿਸ੍ਰਾਮ ॥੨੮॥*

## ਉਤਰਾਰਧ ਬਿਸ੍ਰਾਮ 35

ਪਗ ਫਿਸਲ ਗਿਰ ਤੈ ਪਰੈਂ ਗਿਰ ਗਿਰ, ਚਢਯੋ ਨਹਿੰ ਤਹਿੰ ਜਾਇ।
ਤਿਸ ਸੈਲ ਕੇ ਥਾ ਤਲੇ ਬਹਿਤੋ, ਘੋਰ ਵਡ ਦਰਯਾਇ।
ਕਿਛ ਸਿੰਘ ਤਿਸ ਦਰਯਾਵ ਮੈਂ, ਗਿਰ ਗਏ ਗੋਤੇ ਖਾਇ।
ਕਿਛ ਗਿਰੇ ਗਿਰ ਕੀ ਕੰਦਰਾਂ ਕੇ ਅੰਦਰੈਂ ਤਹਿੰ ਜਾਇ ॥੫੪॥
ਕਿਛ ਚਢੇ ਪਰਬਤ ਸਿਖਰ ਪੈ, ਸਿੰਘ ਅਤਿ ਮੁਸੀਬਤ ਪਾਇ।
ਵਹਿ ਪਾਰ ਹੋਏ ਉਤਰ ਗਿਰ, ਨਿਜ ਗਏ ਜਾਂਨ ਬਚਾਇ।
ਜਬਿ ਯੌਂ ਸਜ਼ਾਦੇ ਸਿੰਘ ਬਹੁ, ਲਖਿ ਭਏ ਪਰਬਤ ਪਾਰ।
ਇਤ ਰਹੇ ਪੀਛੇ ਜੰਗ ਕਰਤੇ, ਸਿੰਘ ਜੇ ਅਸਵਾਰ ॥੫੫॥
ਤਿਨ ਮਾਹਿੰ ਸੁੱਖਾ ਸਿੰਘ, ਜੱਸਾ ਸਿੰਘ ਆਲੂ ਬੀਰ।
ਪੁਨ ਚੜ੍ਹਤ ਸਿੰਘ ਔ ਹਰੀ ਸਿੰਘ, ਕਪੂਰ ਸਿੰਘ ਵਡ ਧੀਰ।
ਸਿੰਘ ਦੀਪ ਔ ਗੁਰੁਬਖਸ਼ ਸਿੰਘ, ਤੈ ਅਘੜ ਸਿੰਘ ਸੁਜਾਨ।
ਵਰ ਦਿਆਲ ਸਿੰਘ ਸ਼ਹੀਦ, ਨੱਥਾ ਸਿੰਘ ਬੀਰ ਮਹਾਨ ॥੫੬॥
ਥਰਾਜ ਸਿੰਘ, ਮਰ੍ਹਾਜ ਸਿੰਘ, ਤਿਲੋਕ ਸਿੰਘ ਕਿਸ਼ੋਰ।
ਇੱਤਯਾਦਿ ਸਾਰਨ ਜਥੇਦਾਰਨ, ਲੀਨ ਪੰਥ ਬਟੋਰਿ।
ਦੈ ਧੀਰ ਬੀਰਨ ਗੁਨਿ-ਗਹੀਰਨ, ਭਾਂਤਿ ਬਹੁ ਸਿਤਕਾਰ।
ਇਨ ਕਹਯੋ ਯੌਂ ਸਭਿ ਖਾਲਸੇ ਕੋ, ਹਾਥ ਜੋਰਿ ਉਚਾਰ ॥੫੭॥
ਅਬਿ ਹਟੋ ਪੀਛੇ ਖਾਲਸਾ ਜੀ, ਬਾਂਧ ਕਰਿ ਸਭਿ ਗੋਲ।
ਇਕ ਬਾਰ ਬੱਟ ਕਸੀਸ, ਬਿਸਵੇ-ਬੀਸ ਹੱਲਾ ਬੋਲਿ।
ਬਲ ਧਾਰਿ ਅੱਸ੍ਰ ਧਵਾਇ ਕੈ, ਦਲ ਲਖੋ ਤੁਰਕੀ ਧਾਇ।
ਜੋ ਨਿਕਸ ਜੈਹੈ ਰਾਜ ਲੈਹੈ, ਮਰੈ ਗੁਰੁ-ਪੁਰਿ ਜਾਇ ॥੫੮॥

## ਉੱਤਰਾਰਧ ਬਿਸ੍ਰਾਮ 50

## ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਕਥਾ

ਦੋਹਰਾ ॥ ਮਨ ਤਨ ਬਚਿ ਭਜਿ ਆਦਿ ਗੁਰੁ[52], ਰੇ ਮਨ ਤੂੰ ਦਿਨ ਰੈਨ।
ਹਲਤ ਪਲਤ[53] ਬਾਂਛਤ ਮਿਲੈ, ਭੁਗਤ ਮੁਕਤਿ ਸੁਖ ਚੈਨ ॥੧॥
ਦੀਪ ਸਿੰਘ ਸ਼ਾਹੀਦ ਕੀ, ਗਾਥਾ ਸੁਨੋ ਉਦਾਰ।
ਧਰਮ ਜੁੱਧ ਕਰਿ ਸਿਰ ਦਯੋ, ਥਯੋ ਸ਼ਹੀਦ ਵਿਚਾਰ ॥੨॥
ਚੌਪਈ ॥ ਅੱਠਾਰਾਂ ਸੈ ਚੌਬੀ ਮਾਹੈਂ।

ਆਯੋ ਜਬੈ ਦੁਰਾਨੀ ਸ਼ਾਹੈ ।
ਬੇਰ ਬਾਰੁਵੀਂ ਵੀਚ ਪੰਜਾਬੈਂ[54] ।
ਕੀਨੇ ਉਨ ਸਿੰਘ ਘਨੇ ਖਰਾਬੈਂ ॥੩॥
ਸਿਖ ਸਰਦਾਰ ਠੌਰ ਨਿਜ ਨਿਜ ਹੈਂ ।
ਤਜ ਕੈ ਧਸੇ ਜੰਗਲੈਂ ਖਿਝ ਹੈਂ ।
ਦਿੱਲੀ ਦਿਸ ਅਹਿਮਦ ਸ਼ਾਹ ਗਯੋ ।
ਖਾਨ ਨਜੀਬ ਬਜੀਰ ਬੁਲਯੋ ॥੪॥
ਤਿਸ ਕੇ ਦੁਸ਼ਮਨ ਮੂਟਯੋਂ ਤਾਂਈਂ ।
ਮਾਰਿ ਦਬਾਇ ਗਯੋ ਪਿਛਵਾਈ ।
ਯੁਤ ਗਿਲਜਯੋਂ ਕੀ ਸੈਨ ਮਹਾਨਾ ।
ਸ਼ਾਹ-ਤਹਿਮੂਰ ਲਹੌਰ ਥਿਰਾਨਾ ॥੫॥
ਸਿੰਘਨ ਕੇ ਸਬੰਧੀਓਂ ਤਾਂਈਂ ।
ਗਿਲਜਯੋਂ ਦੀਨੇ ਦੂਖ ਮਹਾਂਈਂ।
ਰਹੈਂ ਸੁਧਾਸਰ ਮਾਂਹਿ ਦੁਰਾਨੀ ।
ਕਰੈਂ ਬਿਅਦਬੀ ਦਾਇ ਗਿਲਾਨੀ ॥੬॥
ਅਧਿਕ ਪੰਥ ਥਾ ਤਬੈ ਮਾਲਵੇ ।
ਸੁਨੈਂ ਬਿਅਦਬੀ ਬਲ ਨ ਚਾਲਵੇ ।
ਸੰਸਾ ਸ਼ੋਕ ਧਰਮ ਉਰਿ ਦੈ ਹੈ ।
ਪੰਥ ਇਕੱਠਾ ਹੋਨ ਨ ਪੈਹੈ ॥੭॥
ਮਿਸਲ ਸ਼ਹੀਦਨ ਕਾ ਸਰਦਾਰੈਂ ।
ਦੀਪ ਸਿੰਘ ਥਾ ਬਡੋ ਉਦਾਰੈਂ ।
ਨਿਕਟਿ ਜਲੰਧਰ ਗ੍ਰਾਮ ਦੁਕੋਹੇ[55] ।
ਕੇਰ, ਹੁਤੋ ਸੰਧੂ ਜਟ ਵੋਹੇ ॥੮॥
ਅਧਿਕ ਦਮਦਮੇਂ ਰਹਿ ਤਲਵੰਡੀ।
ਹੁਤੋ ਬੀਰ ਬਰ ਬਲੀ ਘਮੰਡੀ ।
ਸੁਨਿ ਬੇਅਦਬੀ ਬਹੁ ਗੁਰੁਦ੍ਵਾਰੈਂ ।
ਚੰਡੀ ਚਢੀ ਤਾਂਹਿ ਅਤਿ ਭਾਰੈਂ ॥੯॥
ਸਭਾ ਮੱਧ ਤਿਨ ਐਸ ਉਚਾਰਾ ।
ਸੂਰਬੀਰ ਸਿੰਘ ਹੈ ਕੋਊ ਭਾਰਾ ।
ਰਖੈ ਧਰਮ ਨਿਜ ਜੋ ਗੁਰੁਦ੍ਵਾਰਾ ।

ਜਾਇ ਸੁਧਾਸਰ ਕਰੈ ਅਖਾਰਾ ॥੧੦॥
ਇਮ ਸੁਨਿ ਪੁਨ ਬਹੁ ਸਿੰਘਨ ਬਖਾਨਾ।
ਲਾਇਕ ਏਸ ਨ ਤੁਮ ਸਮ ਆਨਾ।
ਜਤੀ ਸਤੀ ਹਠ ਤਪ ਪੂਣ ਪੂਰੇ।
ਸਿਰ ਲੌ ਦਾਨੀ ਸਿਦਕੀ ਸੂਰੇ ॥੧੧॥
ਸਭ ਗੁਨ ਪੂਰਨ ਰਾਵਰ ਜੈਸੇ।
ਨਿਕਸੈਂ ਥੋਰੇ ਸਿੰਘਨ ਮੈਂ ਸੇ।
ਆਪ ਸਰੀਖੇ, ਦੇਵਹਿੰ ਜੇ ਸਿਰ।
ਹੈ ਨ ਬਿਅਦਬੀ ਅੰਮ੍ਰਿਤਸਰ ਫਿਰ ॥੧੨॥
ਸੁਨਿ ਸਿੰਘ ਪਾਠ-ਅਖੰਡ ਕਰਾਯੋ।
ਹਮਨ[56] ਕਰਯੋ ਕੰਗਨਾ ਬੰਧਵਾਯੋ।
ਕਹਯੋ ਸਭਾ ਮੈਂ ਸਿਰ ਜੋ ਦੈ ਹੈ।
ਸੰਗ ਹਮਾਰੇ ਸੋ ਅਬਿ ਥੈਹੈ ॥੧੩॥
ਚਾਰ ਹਜ਼ਾਰ ਹੁਤੋ ਅਸਵਾਰੈਂ।
ਤਾਂ ਕੇ ਢਿਗ ਹੀ ਤਹਾਂ ਜਰਾਰੈਂ।
ਦੋਇ ਹਜ਼ਾਰ ਸੰਗ ਤਿਹ ਭਯੋ।
ਬਾਕੀ ਤਿਸ ਹੀ ਠੌਰੈਂ ਰਹਯੋ ॥੧੪॥
ਲੱਖੀ ਜੰਗਲ ਨੇਹੀਆਂ ਵਾਲੇ।
ਔਰ ਪੰਥ ਥਾ ਥਿਰਯੋ ਬਿਸਾਲੇ।
ਤਹਾਂ ਆਇ ਸਿੰਘ ਬੋਲਯੋ ਬੈਨਾ।
ਧਰਮ ਹੇਤ ਜਿਨ ਹੈ ਸਿਰ ਦੈਨਾ ॥੧੫॥
ਅੰਮ੍ਰਿਤਸਰ ਸੋ ਹਮਰੇ ਸੰਗੈਂ।
ਚਲਿ ਤੁਰਕਨ ਸੋਂ ਲਰੈਂ ਨਿਸੰਗੈਂ।
ਇਕ ਹਜ਼ਾਰ ਸਿੰਘ ਤਹਿੰ ਤੇ ਮਿਲੇ।
ਸੁਨਿ ਸੁਨਿ ਔਰ ਅਧਿਕ ਆ ਭਿਲੇ ॥੧੬॥
ਕਿਛ ਮਲਵਈ ਮਝੈਲ ਬਿਰਾੜੈਂ।
ਪਾਂਚ ਹਜ਼ਾਰਕ ਥਯੋ ਉਘਾੜੈਂ ॥੧੭॥

ਦੋਹਰਾ ॥ ਪੱਤਣ ਲਖ ਕੈ ਹਰੀ ਕੇ, ਤਰਣ ਤਾਰਣ ਪੁਨ ਆਇ।
ਕਰ ਇਸ਼ਨਾਨ ਸਕੇਸ ਸਭਿ, ਬਸਤਰ ਸ਼ਸਤ੍ਰ ਸਜਾਇ ॥੧੮॥

ਚੌਪਈ ॥ ਪੰਚਾਂਮ੍ਰਿਤ ਅਧਿਕੈਂ ਕਰਵਾਏ।

ਥਿਰਿ ਗੁਰੁਦ੍ਵਾਰੇ ਛਕੇ ਛਕਾਏ ।
ਦਈ ਤੁਰੰਗੈਂ ਅਧਿਕ ਨਿਹਾਰੀ।
ਪੰਚਾਮ੍ਰਿਤ ਕੀ ਸਭਿ ਨੈ ਭਾਰੀ ॥੧੯॥
ਚਢੇ ਤਹਾਂ ਤੈ ਲੈਨ ਸ਼ਹੀਦੀ ।
ਅੰਮ੍ਰਿਤਸਰ ਦਿਸ ਧਾਰਿ ਤਗੀਦੀ ।
ਇਹੁ ਜਬਿ ਖਬਰ ਜਬਰ ਸੁਨ ਪਾਈ।
ਮਿਲੇ ਮਝੈਲ ਸਿੰਘ ਬਹੁ ਆਈ ॥੨੦॥
ਸਭਿ ਕੇ ਮਨ ਮੈਂ ਅਤਿ ਉਤਸ਼ਾਹੈਂ।
ਮਨੋ ਬਰਾਤ ਜੁੜੀ ਹਿਤ ਬਜਾਹੈਂ ।
ਅੱਸ੍ਵ ਕੁਦਾਵਤ ਜਾਵਤ ਅਧਿਕੈਂ ।
ਮਨੋ ਢੁਕਾਉ ਕਰਤ ਬਧ ਬਧ ਕੈ ॥੨੧॥
ਮੁਕਤਿ ਤੀਆ[57] ਬਰਬੇ ਹਿਤ ਚਾਰੂ।
ਸਸੁਰਾਲੇ ਚਾਲੇ ਗੁਰੁਦ੍ਵਾਰੂ ।
ਝਕਾ-ਝੱਕ ਸਸਤ੍ਰ ਲਾਸੱਕੈਂ ।
ਦਾਮਨਿ ਮਨੋ ਬਜੰਤ ਦਮੱਕੈਂ ॥੨੨॥
ਜਬਿ ਗਿਲਜਜੋਂ ਨੈ ਇਹੁ ਸੁਨ ਪਾਈ ।
ਆਏ ਸਿੰਘ ਇਤੈ ਬਹੁ ਧਾਈ ।
ਜਿਤਿਕ ਸੁਧਾਸਰ ਹੁਤੇ ਦੁਰਾਨੀ ।
ਆਇ ਅਰੇ ਸੰਮੁਖ ਬਲ ਠਾਂਨੀ ॥੨੩॥
ਸੱਯਦ ਸਾਬਰ-ਅਲੀ ਖਾਨ ਜੋ ।
ਮੀਰ-ਜਾਨ, ਜਹਾਠ ਖਾਨ ਲੌ ।
ਅਫਸਰ ਤੁਰਕਨ ਕੇ ਥੇ ਖਰੇ ।
ਚੱਬੇ ਗਾਮ ਨਿਕਟਿ ਪੁਗਿ ਲਰੇ ॥੨੪॥
ਨਰਾਜ ਛੰਦ ॥ ਮਚਜੋ ਮਹਾਨ ਜੰਗ ਥੋ, ਅਭੰਗ ਚੰਗ ਦੋ ਦਿਸੈਂ।
ਉਮੰਗ ਸੰਗ ਸੂਰਮੇ, ਲਰੰਤ-ਵੰਤ ਹੈ ਰਿਸੈਂ ।
ਧਰਮ ਜੁੱਧ ਦੀਨ ਔਂ, ਮਜਬ ਕਾ ਅਜੱਬ ਹੈ ।
ਵਿਚਾਰ ਚੀਤਿ ਜੀਤ ਹੇਤ, ਖੇਤ ਮੈਂ ਗਜੱਬ ਹੈ ॥੨੫॥
ਕਰੋਧ ਕੋ ਬਢਾਇ ਕੈ, ਬਿਰੋਧ ਹੂੰ ਅਪਾਰ ਕੈ ।
ਭਿਰੰਤ ਭੂਰ ਘੂਰਿ ਘੂਰਿ, ਦੂਰ ਢਾਰਿ ਟਾਰ ਕੈ ।
ਛੁਟੰਤ ਚੱਕ੍ਰ ਬਕ੍ਰੈਂ, ਫਿਰੰਤ ਗੀਧ ਮਾਲ ਸੀ ।

ਲਸੰਤ ਤੇਗ ਸੈਹਥੀ, ਦਿਸੰਤ ਜੀਹ ਕਾਲ ਸੀ ॥੨੬॥
ਬਿਲੱਛ ਲੱਛ ਸਾਯਕਾ, ਸਪੱਛ ਸਾਂਪ ਸੇ ਫਿਰੈਂ ।
ਫੁਕੰਤ ਆਸਮਾਨ ਮੈਂ, ਛੁਹੰਤ ਪ੍ਰਾਨ ਕੋ ਹਿਰੈਂ ।
ਚਲੰਤ ਲੋਹ-ਦੰਡ ਚੰਡਿ, ਦੰਡ-ਧਾਰਿ ਤੇ ਬੁਰੈਂ ।
ਗੁਲੇਲ ਸੇਲ ਗੋਫਨੈ, ਅਰੋਪਨੈਂ ਨ ਸੋ ਪੁਰੈਂ ॥੨੭॥
ਤਰੱਜ ਗੱਜ ਕੈ, ਗੁਰੱਜ ਤੱਜਿ ਚੂਰਨੰ ਕਰੈਂ ।
ਫਤੇ-ਕੁਮੈਤ ਪੇਲਹੀਂ, ਪਰੱਸ ਤੱਸ ਹੀ ਧਰੈਂ ।
ਟਰੰਤ ਏਕ ਪੈਰ ਨਾ, ਪਿਛਾਂਹਿ ਸਿੰਘ ਸੂਰਮੇ ।
ਬਢੰਤ ਜਾਤ ਅੱਗਰੈਂ, ਸਮੱਗਰੈਂ ਸ਼ਹੂਰ ਮੇਂ ॥੨੮॥
ਝਲੰਤ ਝਾਲ ਤੇਗ ਬੇਗ, ਆਨਨੈ ਸੁ ਭਾਲ ਪੈ ।
ਜੁਝੰਤ ਸਿੰਘ ਏਕ, ਛੇਕਿ ਸੱਤਰੂ ਬਿਸਾਲ ਪੈ ।
ਸੁ ਚਾਰ ਚਾਰ ਉਂਗਲੈਂ, ਭਵੰਤ ਦੇਹ ਹੈਂ ਜਬੈ ।
ਗਿਰੰਤ ਔਨਿ ਸੰਮੁਖੈਂ, ਅਗਾਂਹਿ ਪੈਰ ਪਾ ਤਬੈ ॥੨੯॥
ਸ਼ਹੀਦ ਹ੍ਵੈ ਰਸੀਦ ਲੈ, ਭਵਾਂਬੁਧੈਂ ਤਰੰਤ ਹੈਂ ।
ਸਇੱਛ ਭੋਗ ਜੋ ਮਰੈਂ, ਸੁਰਾਂਗਨਾਂ ਬਰੰਤ ਹੈਂ ।
ਸ਼ਹੀਦ ਦੀਪ ਸਿੰਘ ਜੂ, ਮਹੀਪ ਪੰਥ ਮੈਂ ਤਹਾਂ ।
ਜਿਤੈ ਪਰੰਤ ਦੌੜ ਕੈ, ਕਰੰਤ ਚੌੜ ਹੈ ਮਹਾਂ ॥੩੦॥
ਅਮੀਰ ਜਾਨ-ਖਾਨ ਥਾ, ਹਜਾਰ ਪਾਂਚ ਕੋ ਪਤੀ ।
ਨਿਹਾਰਿ ਫੌਜ ਆਪਨੀ, ਲਚਾਂਰ ਹਾਰਤੀ ਗਤੀ ।
ਮਿਦਾਨ ਮੈਂ ਸਿੰਘਾਨ ਕਾ, ਮਹਾਨ ਜੰਗ ਹੇਰ ਕੈ ।
ਅਰਯੋ ਸੁ ਆਇ ਸੰਮੁਖੈਂ, ਲਰਯੋ ਬਧੇਰ ਟੇਰ ਕੈ ॥੩੧॥
ਬਿਲੋਕਿ ਦੀਪ ਸਿੰਘ ਜੂ, ਸਕੋਪ ਰੋਪ ਪੈਰ ਹੈਂ ।
ਤਜੇ ਸਮਾਨ ਮੇਂਹ ਬਾਨ, ਦੋ ਦਿਸੈਂ ਸਧੈਰ ਹੈਂ ।
ਯਦੀ ਅਪਾਰ ਸੂਰਮੇ, ਭਏ ਸਮਾਨ ਛਾਨਣੀ ।
ਤਦੀ ਭਿ ਲਾਜ ਨਾਮ ਕੀ, ਪਰੀ ਸੁ ਠੀਕ ਪਾਲਣੀ ॥੩੨॥
ਭਜੰਤ ਨਾ ਤਜੰਤ ਨਾ, ਗਜੰਤ ਖੇਤ ਮੈਂ ਖਰੇ ।
ਪਰੰਤ ਹੂਲ ਹਾਲ ਕੈ, ਕਰਾਲ ਰੋਹ ਕੇ ਭਰੇ ।
ਤਬੈ ਸ਼ਹੀਦ ਦਯਾਲ ਸਿੰਘ, ਮਾਹਲੈ ਨਿਹਾਰ ਹੈ ।
ਜ੍ਵਾਨ ਸਿੰਘ ਪਾਂਚ ਸੌ, ਮਿਲਾਇ ਸੰਗ ਸਾਰ ਹੈਂ ॥੩੩॥
ਪਰਯੋ ਅਮੀਰ ਜਾਨ-ਖਾਨ ਪੈ, ਸੁ ਜਾਇ ਬੀਜ ਜਯੋਂ ।

ਹਰੇ ਅਨੰਤ ਸ਼ੱਤਰੂ, ਲਰੇ ਪਠਾਨ ਖੀਜ ਤਜੋਂ ।
ਹੁਤੋ ਅਮੀਰ ਜਾਨ ਫੀਲ ਪੈ, ਲਰੰਤ ਸ੍ਰਾਮਨੈ ।
ਹਰੀ-ਦਿਆਲ ਅੱਸੂ ਕੋ, ਬਧਾਇ ਸਾਮ ਬਾਂਮਨੈ[58] ॥੩੪॥
ਧਰਾਇ ਸੁੰਬ ਫੀਲ ਮਾਥਿ, ਹਾਥ ਐਸ ਮਾਰਿਓ ।
ਉਤਾਰਿ ਮੂੰਡ ਖਾਨ ਕੋ, ਕੱਦੂ ਸਮਾਨ ਡਾਰਿਓ ।
ਅਨੇਕ ਔਰ ਸੰਗੀਐਂ, ਪਠਾਨ ਛੇਕ ਜੋ ਸੁਟੇ ।
ਅਯੂਬ-ਖਾਂ ਜਹਾਨ ਖਾਂ, ਸੂਦਾਰ ਕੋਪਿ ਤੋ ਉਠੇ ॥੩੫॥
ਅਯੂਬ ਖੂਬ ਦੇਖਿ, ਦਿਆਲ ਸਿੰਘ ਕੀ ਬਹਾਦਰੀ ।
ਲਰੇ ਬਢਾਇ ਪਾਇ ਸੋ, ਲਗਾਇ ਜੋਰ ਨਾਦਰੀ ।
ਤਬੈ ਪਠਾਨ ਗੌਰ ਹੋਰ, ਆ ਗਏ ਲਹੌਰ ਤੇ ।
ਅਮਾਨ ਖਾਂ ਯਕੂਬ ਖਾਂ, ਅਏ ਸੂਦਾਰ ਔਰ ਥੇ ॥੩੬॥
ਕਰੂਰ ਜੰਗ ਮੱਚਿਓ, ਜਰੂਰ ਸੂਰਮੇ ਅਰੇ ।
ਸਿੰਘਾਨ ਨੈ ਪਠਾਣ ਕੈ, ਗਰੂਰ ਦੂਰ ਥੇ ਕਰੇ ।
ਕਟਾ ਸੁ ਕੁੱਟ ਤੁੱਛ-ਮੁੱਛ, ਹੱਥ-ਵੱਥ ਹ੍ਵੈ ਪਰੇ ।
ਚਢਾਇ ਲੁੱਥ ਲੁੱਥ ਪੈ, ਪਲੁੱਥ ਗੁੱਥ ਕੇ ਧਰੇ ॥੩੭॥
ਭੁਜਾਂ ਸਕੰਧ ਮੂੰਡ ਜੰਘ, ਪੈਰ ਹੱਥ ਸੱਥਲੈਂ ।
ਧਰਾ ਸਕੀਰਣੈਂ ਭਈ, ਸਰੌਣ ਮਾਸ ਗੱਤਲੈਂ ।
ਮਨੋ ਸੁ ਫਾਗ ਖੇਲਯੋ, ਝਰੇ ਮਹੀਰੁ ਕਿੰਸਕੈਂ ।
ਕਿਕਾਨ ਜ੍ਵਾਨ ਘਾਇਲੈਂ, ਲਿਟੈਂ ਅਧੀਰ ਚਿੰਸਕੈਂ ॥੩੮॥
ਦੁ ਤੀਨ ਕੋਸ ਮੈਂ ਸਰੋਸ, ਖੂਬ ਖੇਤ ਥਾ ਪਰਾ ।
ਮਨੋ ਉਢਾਇ ਚੂਨਰੀ, ਦਈ ਸੁਹਾਗ ਕੀ ਧਰਾ ।
ਖਵੀਸਨੀ ਪਿਸਾਚਨੀ, ਬਿਤਾਲ ਬੀਰ ਭੈਰਵੀ ।
ਪਲਾਚਨੀ ਚੁਰੇਲ ਭੂਤਿ, ਡਾਕਨੀ ਪਰੇਤਵੀ ॥੩੯॥
ਸਿਆਰ, ਸ੍ਵਾਨ, ਕਾਕ, ਗੀਧ, ਜੋਗਨੀ ਅਪਾਰ ਹੀ ।
ਛਕੰਤ ਮਾਸ ਰੁੱਧਰੈਂ, ਸਿੰਘਾਨ ਜੈ ਉਚਾਰ ਹੀਂ ।
ਸੁੱਧਾ-ਮ੍ਰਿਗੇਸ[59], ਦੀਪ ਸਿੰਘ, ਦਯਾਲ ਸਿੰਘ ਕੇਹਰੈਂ ।
ਬਸੰਤ ਸਿੰਘ, ਰਾਮ ਸਿੰਘ, ਬੀਰ ਸਿੰਘ, ਜੇਹਰੈਂ ॥੪੦॥
ਹਰੀ-ਮ੍ਰਿਗੇਸ, ਕੌਰ ਸਿੰਘ, ਨੌਧ ਸਿੰਘ, ਆਦਿਕੈਂ ।
ਘਮੰਡ ਮੰਡਿ ਕੈ ਪ੍ਰਚੰਡ, ਖੰਡ ਸੱਤ੍ਰੁ ਬਾਦ ਕੈ ।
ਸੁਧਾ-ਸਰੋਵਰੈਂ ਦਿਸਾ, ਬਢਾਇ ਪੈਰ ਅੱਗਰੈਂ ।

ਚਲੇ ਲਰੰਤ ਸਿੰਘ ਜੌ, ਦੁਰਾਨਿ ਸੈਂ ਸਮੱਗਰੈਂ ॥੪੧॥
ਤਬੈ ਕੁ-ਪਾਪ ਥਾਪਿ, ਹੇਤ ਰੋਕਬੇ ਸਿੰਘਾਨ ਕੇ ।
ਅਪਾਰ ਗਾਇੰ ਅੱਗਰੈਂ, ਤੁਕੈਂ ਸੁ ਕੀਨ ਲਜਾਨ ਕੇ ।
ਨਿਹਾਰਿ ਦੀਪ ਸਿੰਘ, ਬੰਦ ਕੀਨ ਤੀਰ ਤੁੱਪਕੈਂ ।
ਹੱਲਾ ਕਰਾਇ ਦੀਨ ਬੇਗ, ਤੇਗ ਕੇਰ ਕੁੱਪ ਕੈ ॥੪੨॥
ਪੱਲਾ ਸੁ ਬਾਂਧਿ ਖਾਲਸਾ, ਉਤਾਲਸਾ ਸੁ ਯੌਂ ਚਲਾ ।
ਮਨੋ ਕਰਾਲ ਕਾਲ ਸਿੰਧੁ, ਕੋਪ ਕੈ ਸੁ ਉੱਛਲਾ ।
ਅਪਾਰ ਮਾਰਿ ਸੱਤਰੂ, ਸਥਾਰ ਕੀਨ ਪੰਥ ਹੈ ।
ਬਚਾਇ ਧੇਨੁ, ਘਾਇ ਕੈ ਅਰੀਨ, ਲੀਨ ਪੰਥ ਹੈ ॥੪੩॥
ਪੁਨਾ ਚਲਾਇ ਤੀਰ, ਤੁਪਕੈਂ ਮਹਾਂਇ ਤੱੜ੍ਹੈਂ ।
ਗੁਰੂਦੁਆਰ ਓਰ ਚਾਲ, ਪੈ ਧਕਾਇ ਸੱਤ੍ਰੈਂ ।
ਯਕੂਬ-ਖਾਨ ਸਾਬਰੈਂ ਅਲੀ, ਜਹਾਨ-ਖਾਨ ਹੈਂ ।
ਸਕੋਪ ਪਾਉ ਰੋਪ ਕੈ, ਲਰੇ ਸੁ ਅੱਗ੍ਰ ਆਨ ਹੈਂ ॥੪੪॥
ਤਦਾਂਹਿ ਦੀਪ ਸਿੰਘ, ਖਾਂ ਯਕੂਬ ਕੌ ਪ੍ਰਚਾਰ ਕੈ ।
ਕੁਵੰਡ ਖੰਡਿ ਖੈਂਚ ਕੈ, ਨਰਾਚ ਮੇਂਹ ਡਾਰ ਕੈ ।
ਉਭੈ ਸੁ ਭੱਟ ਜੁੱਟਗੇ ਅੱਘਟ ਠੱਟ ਜੰਗ ਹੈਂ ।
ਫੁਲਾਦ ਕੇ ਸੰਜੋਇ ਟੋਪ, ਥੇ ਸਜੇ ਸੁ ਅੰਗ ਹੈਂ ॥੪੫॥
ਮਰੇ ਕਿਕਾਨ ਦੋਇ ਕੇ, ਪੁਨਾ ਖਰੋਇ ਕੇ ਭਿਰੇ ।
ਅਖੀਰ ਹੱਥ ਵੱਥ ਹੈ, ਉਭੈ ਜ਼ਮੀਨ ਪੈ ਗਿਰੇ ।
ਗਰੱਜ ਸਿੰਘ, ਸਿੰਘ ਜਯੋਂ, ਗੁਰਜ ਸੇਰ ਤੀਸ ਕੈਂ ।
ਉਭਾਰਿ, ਭੀਮ ਪੌਨ ਪੂਤ[60] ਕੇ ਸਮਾਨ, ਰੀਸ ਕੈ ॥੪੬॥
ਪ੍ਰਹਾਰ ਕੀਨ ਚੂਰਨੰ, ਸਟੋਪ ਮੂੰਡ ਖਾਨ ਕੋ ।
ਮਨੋ ਤ੍ਰਭੁਜ, ਮੱਟ ਫੋਰਿਓ ਦਧੀ ਸੁ ਕਾਨ੍ਹ ਕੋ ।
ਨਿਹਾਰਿ ਮੀਰ ਜਾਨ ਖਾਂ, ਤੁਰੰਗ ਛੇਰ ਕੈ ਅਯੋ ।
ਸਮਾਨ ਮੇਂਹ ਗੱਜਿ, ਵਾਹ ਵਾਹ ਸਿੰਘ ਕੌ ਕਯੋ ॥੪੭॥
ਕਹਯੋ ਕਰੈਹੁ ਦੂੰਦ-ਜੁੱਧ, ਹੌਂਸ ਮੋਹਿ ਪੂਰਨੰ ।
ਤੁਮਾਰ ਸਿੰਘ ਨਾਮ ਸਾਚ, ਜੇ ਲਰੈਹੁ ਤੂਰਨੰ ।
ਤਬੈ ਸਕੋਪ ਨੌਧ ਸਿੰਘ ਗਿੱਲ, ਅੱਸੂ ਛੇਰ ਕੈ ।
ਅਮੀਰ ਜਾਨ-ਖਾਨ ਸੋਂ, ਭਿਰਯੋ ਮਹਾਨ ਟੇਰ ਕੈ ॥੪੮॥
ਕਮਾਨ ਤਾਨ ਤਾਨ ਕੈ, ਤਕਾਇ ਬਾਨ ਝਾੜਹੀਂ ।

ਖਰ੍ਹੇ ਦਿਸਾਨ ਦੋਇ ਤੈ, ਪਠਾਨ ਸਿੰਘ ਤਾੜਹੀਂ ।
ਗਿਰੇ ਤੁਰੰਗ ਭੰਗ ਹ੍ਵੈ, ਭਿਰੇ ਕ੍ਰਿਪਾਨ ਲੈ ਪੁਨਾ ।
ਪਟੇ ਸੁ ਬਾਜ ਥੇ ਉਭੈ, ਬਲੀ ਲਰਾਕਿ ਸੌ ਗੁਨਾ ॥੪੯॥
ਸਰੋਹ ਲੋਹ ਮੈਂ ਮਢੇ, ਪਢੇ ਕ੍ਰਿਪਾਨ ਬਾਹਿਨੈ ।
ਘੜੈਂ ਠਠਾਰ ਘਾੜ ਜਯੋਂ, ਪੜੈਂ ਤੁਵਾਰ ਤਾਹਿੰਨੈ ।
ਰਹੀਂ ਜੁ ਮੂਠ ਮੂਠ ਮੈਂ, ਸੁ ਤੇਗ ਬੇਗ ਟੂਟ ਕੈ ।
ਪੁਨੈ ਘਮੰਡ ਚੰਡਿ ਮੰਡਿ, ਲੋਹ-ਦੰਡ ਛੂਟ ਕੈ ॥੫੦॥
ਗਿਰੰਤ ਔਨਿ ਪੈ ਕਬੀ, ਉਠੰਤ ਕੋਪ ਪੈ ਲਰੈਂ ।
ਟੁਟੀ ਸੰਜੋਇ ਢਾਲ, ਘਾਇਲੈਂ ਬਿਹਾਲ ਹ੍ਵੈ ਭਰੈਂ ।
ਅਤੀਵ ਦੁੰਦ-ਜੁੱਧ, ਸੁੱਧ-ਬੁੱਧਿ ਕ੍ਰੁੱਧ ਕੈ ਕਰਾ ।
ਅਖੀਰਿ ਬੀਰਿ ਧੀਰਿ ਵੇਗਿ, ਭੀਰ ਜੰਗ ਕੈ ਖਰਾ ॥੫੧॥
ਕਟਾਰ ਧਾਰਿ ਹੱਥ ਤੱਥ, ਹੱਤ ਵੱਥ ਹ੍ਵੈ ਗਏ ।
ਦੁਹੂੰ ਸੁ ਏਕ ਬਾਰ ਹੀ ਧਸਾਇ ਪੇਟ ਮੈਂ ਦਏ ।
ਭਏ ਸ਼ਹੀਦ ਸੋ ਮਹੀਦ, ਦੇਵ ਅੰਗਨਾ[61] ਬਰੇ ।
ਬਸੇ ਬਿਕੁੰਠ ਜਾਇ, ਲਾਭ ਪਾਇ ਦੇਹ ਕੋ ਭਰੇ ॥੫੨॥
ਇਸੀ ਪ੍ਰਕਾਰ ਚਾਰ ਪਾਂਚ, ਔਰ ਹੂੰ ਸੂਦਾਰ ਜੌ ।
ਮਰੇ ਤੁਕਾਨ ਕੇਰ ਜੂਝਿ, ਦੁੰਦ ਜੁੱਧ ਧਾਰ ਜੌ ।
ਤਬੈ ਜਹਾਨ ਖਾਂ, ਯਕੂਬ ਖਾਨ ਸਾਬਰੈਂ ਅਲੀ ।
ਲਰੇ ਲਗਾਇ ਜੋਰ, ਹੋਰ ਸੈਨ ਐਨ ਲੈ ਭਲੀ ॥੫੩॥
ਸਕੋਪ ਦੀਪ ਸਿੰਘ ਜੂ, ਯਕੂਬ ਖਾਨ ਆਦਿਕੈਂ ।
ਹਰੇ ਅਪਾਰ ਸੱਤਰੂ, ਲਰੇ ਜੁ ਆਇ ਬਾਦ ਕੈਂ ।
ਤਹਾਂ ਅਮਾਨ-ਖਾਨਹੂੰ ਸੂਦਾਰ ਪਾਉਂ ਰੁੱਪ ਕੈ ।
ਲਰਯੋ ਮਹਾਨ ਦੀਪ ਸਿੰਘ ਸੰਗ, ਭੂਰ ਕੁੱਪ ਕੈ ॥੫੪॥
ਹਏ ਕਿਕਾਨ ਦੋਇ ਕੈ, ਟੁਟੇ ਸੰਜੋਇ ਆਯੁਧੈਂ ।
ਭਏ ਸੁ ਹੱਥ-ਵੱਥ ਹੱਥ, ਧੋਇ ਦੋਇ ਆਯੁ ਤੈ ॥੫੫॥

ਦੋਹਰਾ ॥ ਚਲੀ ਤੇਗ ਅਤਿ ਬੇਗ ਸੈਂ, ਦੁਹੂੰ ਕੇਰ ਬਲ-ਵਾਰ ।
ਉਤਰ ਗਏ ਸਿਰ ਦੁਹੁੰ ਕੇ, ਪਰਸ-ਪਰੈਂ ਇਕ ਸਾਰ ॥੫੬॥

ਚੌਪਈ ॥ ਢਿਗ ਤੈ ਏਕ ਸਿੰਘ ਪਿਖਿ ਕਹਯੋ ।
ਪਰਣ ਤੁਮਾਰ ਦੀਪ ਸਿੰਘ ਰਹਯੋ ।
ਗੁਰੁਪੁਰਿ ਜਾਇ ਸੀਸ ਮੈਂ ਦੈਹੋਂ ।

ਸੋ ਤੇ ਦੋਇ ਕੋਸ ਇਸ ਠੈਹੋਂ ॥੫੭॥
ਸੁਨਿ ਸਿੰਘ ਜੀ ਨਿਜ ਪਰਣ ਸੰਭਾਰਾ ।
ਨਿਜ ਸਿਰ ਬਾਮ-ਹਾਥਿ ਨਿਜ ਧਾਰਾ ।
ਦਹਿਨੇ ਹਾਥਿ ਤੇਗ ਖਰ ਧਾਰਾ ।
ਵਜਨ ਜਾਂਹਿ ਥਾ ਸੇਰ ਅਠਾਰਾਂ ॥੫੮॥
ਲਰਤ ਕਬੰਧ ਤੁਰਕ ਗਨ ਸੰਗੈਂ ।
ਓਰ ਸੁਧਾਸਰ ਚਲਯੋ ਨਿਸੰਗੈਂ ।
ਗਰਜਤ ਤਰਜਤ ਤਨ ਘਨ ਨਯਾਈ ।
ਤੁਰਕ ਚਲੇ ਭਗ ਡਰਿ ਅਗਵਾਈ ॥੫੯॥
ਜੱਟ ਸਰਾਇ ਮਹਿਤ ਸਿੰਘ ਤਯੋਂ ਹੀ।
ਮਾਰਿ ਸੱਤ੍ਰਗਨ ਜੂਝਯੋ ਜਯੋਂ ਹੀ ।
ਲਰਯੋ ਕਬੰਧ[62] ਤਾਂਹਿ ਕਾ ਭਾਰਾ ।
ਢਿਗ ਚਾਟੀਪਿੰਡ ਗਿਰਯੋ ਜੁਝਾਰਾ ॥੬੦॥
ਦੂਤੀ ਮਤਾਬ ਸਿੰਘ ਗਿੱਲ ਤਹਾਂ ।
ਲਰਿ ਸ਼ਹੀਦ ਹੋਯੋ ਤਬਿ ਜਹਾਂ ।
ਉਭੈ ਸ਼ਹੀਦ ਗੰਜ ਇਨ ਕੇਰੇ ।
ਹੈਂ ਚਾਟੀਪਿੰਡ ਮਨਤਿ ਬਧੇਰੇ ॥੬੧॥
ਨੌਧ ਸਿੰਘ ਜੂਝਯੋ ਢਿਗ ਚੱਬੇ ।
ਸੜਕ ਮੱਧ ਤਿਹ ਜਾਗਾ ਅੱਬੇ ।
ਹਰੀ ਮ੍ਰਿਗੇਸ ਬੀਰ ਸਿੰਘ, ਆਹਿਬ ।
ਕਰਿ, ਜੂਝੇ ਸੰਗਰਾਣੈ ਸਾਹਿਬ ॥੬੨॥
ਔਰੈਂ ਧਕਾ ਧਕੀ ਦੁਹਿ ਧਿਰ ਤੈ ।
ਕਰਤੇ ਲਰਤੇ ਗੇਰਤ ਗਿਰਤੈ ।
ਚਲੇ ਸੁਧਾਸਰ ਓਰ ਜੋਰ ਦੈ ।
ਲਰਤ ਕਬੰਧ ਅਵਾਜ ਘੋਰ ਦੈ ॥੬੩॥
ਹੇਰ ਹਿਰਾਨ ਤੁਰਾਨੀ ਰਹੇ ।
ਹ੍ਵੈ ਭੈ-ਭੀਤ ਚਲੇ ਭਗ ਵਹੇ ।
ਇਮ ਭਟ-ਭੇਰ ਕਰਤ ਸਿੰਘ ਸੂਰੇ ।
ਪਹੁੰਚੇ ਜਬੈ ਗੁਰੂ ਚਕ ਰੂਰੇ ॥੬੪॥
ਤਬਿ ਇਕ ਸਿੰਘ ਨੈ ਐਸ ਉਬਾਚਾ ।

ਧੰਨ ਦੀਪ ਸਿੰਘ ਪ੍ਰਣ ਕਿਯ ਸਾਚਾ ।
ਗੁਰੁ-ਪੁਰਿ, ਤੀਰ ਰਾਮਸਰ ਆਏ ।
ਯਹਿ ਸੁਨਿ ਸਿੰਘ ਜੀ ਤਹਾਂ ਥਿਰਾਏ ॥੬੫॥
ਨਿਜ ਸਿਰ ਨਿਜ ਸੱਥਲਾ ਪਰ ਧਰ ਕੈ ।
ਫਤੇ ਗਜਾਈ ਊਚਿ ਉਚਰ ਕੈ ।
ਅਏ ਬਿਵਾਨ ਦੇਵ[63] ਗਨ ਲੈ ਕੈ ।
ਸੁਮਨ ਸੁਮਨ ਬਰਖੇ ਹਰਖੈ ਕੈ ॥੬੬॥
ਦੁੰਦਭਿ ਬਜੇ ਧੰਨਯ ਧੁਨਿ ਭਰਗੀ ।
ਨਭ ਧਰ ਸੁਰ ਨਰ ਭੀਰਾ ਅਰਗੀ ।
ਇੰਦ੍ਰਾਦਿਕ ਸੁਰ ਸਿੰਘ ਜੀ ਤਾਂਈਂ ।
ਰਤਨ ਜਟਤ ਬੇਵਾਨ ਬਿਠਾਈ ॥੬੭॥
ਨਭ ਮਗ ਚਲੇ ਸਮੋਦ ਲਵਾਏ ।
ਅੱਗ੍ਰ ਨਟੀ-ਸੁਰ[64] ਨ੍ਰਿਤਤ ਜਾਏ ।
ਭਰ ਪਰਕਾਸ਼ ਅਕਾਸ਼ ਰਹਾਨਾ ।
ਮਨੋ ਸਸੀ ਰਵਿ ਪ੍ਰਗਟੈ ਨਾਨਾ ॥੬੮॥
ਮਦਰ ਦੇਸ[65] ਕੇ ਸਭਿ ਨਰ ਨਾਰੀ ।
ਰਹੇ ਚਕਿਤ ਪਿਖਿ ਗਿਲਜੇ ਭਾਰੀ ।
ਉਤ ਬੈਕੁੰਠ ਪਰੈਂ ਗੁਰ-ਪੁਰਿ[66] ਹੈ ।
ਸੱਚਖੰਡ ਜਿਹ ਨਾਮ ਉਚਰ ਹੈਂ ॥੬੯॥
ਤਹਿਂ ਪਹੁੰਚਾਇ ਦੇਵ ਸਿੰਘ ਤਾਂਈਂ ।
ਕਰਿ ਬੰਦਨ ਲੌਟੇ ਪਿਛਵਾਈ ।
ਦਿੱਬਯ ਪੁਰਖ ਤਹਿਂ ਔਰੈਂ ਆਏ ।
ਸਿੰਘ ਕੋ ਸਾਦਰ ਸੰਗ ਲਵਾਏ ॥੭੦॥
ਗੁਰੂ ਲੋਕ ਮੈਂ ਜਾਇ ਉਤਾਰਾ ।
ਪਿਖਿ ਸਿੱਖਨ ਬੋਲਯੋ ਜੈਕਾਰਾ ।
ਦਸ ਗੁਰੁ ਪਗ ਬੰਦੇ ਸਿੰਘ ਜਾਈ ।
ਦਸਮੇਸ਼ੈਂ ਢਿਗ ਲਯੋ ਬਿਠਾਈ ॥੭੧॥
ਕਬੀ ਨ ਕਾਲ ਫੇਰ ਜਹਿਂ ਗਿਲ ਹੈ ।
ਬਾਂਛਤ ਭੋਗ ਸਰਬਦਾ ਮਿਲ ਹੈਂ ॥੭੨॥
ਦੋਹਰਾ ॥ ਸਾਖੀ ਰਾਖੀ ਵੀਚ ਜੋ, ਇਤੈ ਸੁਧਾਸਰ ਕੇਰ ।

ਬਾਕੀ ਤਾਂ ਕੀ ਸੁਨੋ ਅਬਿ, ਦਾਯਕ ਸਿਦਕ ਬਧੇਰ ॥੭੩॥

ਚੌਪਈ ॥ ਬੇੜੇ ਹੋਤ ਸਿਦਕ ਕੇ ਪਾਰੈਂ ।
ਸਿਦਕਵਾਨ ਲੇਵਤ ਫਲ ਚਾਰੈਂ ।
ਸਿਦਕੀ ਪਿਖੋਂ ਮਾਲਵਯੋਂ ਚਲ ਪੈ ।
ਜੂਝੇ ਆਇ, ਧਰਮ ਇਕ ਗਲ ਪੈ ॥੭੪॥
ਲਰਯੋ ਕਬੰਧ ਰਾਮ ਸਿੰਘ ਕੇਰਾ ।
ਤਟ ਬਿਬੇਕਸਰ ਫਿਰ ਕਿਯ ਡੇਰਾ ।
ਬੀਰ ਸਿੰਘ, ਸਿੰਘ ਕੌਰ ਉਦਾਰੈਂ ।
ਮੰਨਾ ਸਿੰਘ ਬਸੰਤ ਸਿੰਘ ਚਾਰੈਂ ॥੭੫॥
ਥਏ ਸ਼ਹੀਦ ਮਾਰਿ ਅਰਿ ਬੱਧੈਂ ।
ਸਰ ਬਿਬੇਕ ਗੁਰੁ ਬਾਗ ਸੁ ਮੱਧੈਂ ।
ਬਾਗ ਗੁਰੂ ਕਾ ਹੈ ਅਬਿ ਜਹਾਂ ।
ਅਰੇ ਦੁਰਾਨੀ ਫਿਰ ਥਿਰਿ ਤਹਾਂ ॥੭੬॥
ਸੱਯਦ ਸਾਬਰ-ਅਲੀ ਖਾਨ ਬਡ ।
ਪਾਂਚ ਹਜ਼ਾਰੀ ਜੂਝਯੋ ਤਹਿਂ ਖਡ ।
ਦੂੰਦ ਜੁੱਧ ਕਰਿ ਸੁੱਧ ਉਦਾਰਾ ।
ਹੀਰਾ ਸਿੰਘ ਨੈ ਤਿਸ ਕੋ ਮਾਰਾ ॥੭੭॥
ਜਬਰਦਸਤ ਖਾਂ ਬੀਸ ਹਜਾਰੀ ।
ਖਾਵਤ ਨਿਤ ਪ੍ਰਤਿ ਬਕਰੀ ਸਾਰੀ ।
ਨਿਜ ਤਨ ਅੱਸ੍ਰ ਸੰਜੋਐਂ ਮਢਯੋ ।
ਗਰਜ ਤਰਜ ਦਿਸ ਸਿੰਘਨ ਬਢਯੋ ॥੭੮॥
ਕੱਦ ਬਿਹੱਦ ਮਿਨਾਰ ਸਮਾਨੇ ।
ਭੀਛਨ ਅਤਿ ਤੀਛਨ ਬਲਿਵਾਨੇ ।
ਮੱਤ ਮਤੰਗ ਤੁੰਗ ਕਿ ਨ ਗਰਜੈਂ ।
ਕੇਹਰ ਪਿਖਿ ਲਘੁ ਭੀ ਨਹਿਂ ਲਰਜੈ ॥੭੯॥
ਯੱਦਪਿ ਰਹੇ ਸਿੱਖ ਪਿਖ ਤੱਜਬ ।
ਤੌਂ ਭੀ ਭਏ ਸੰਮੁਖ ਧਰਿ ਗੱਜਬ ।
ਹਰਿ-ਬਲਵੰਤ ਬਜੰਤ ਬਲਵਾਨਾ ।
ਸੰਪਟ ਆਹਨ ਆਪ ਕਿਕਾਨਾ ॥੮੦॥
ਛੋੜਿ ਤੁਰੰਗ ਉਭੈ ਭਟ ਗਰਜੇ ।

ਸੁਨਿ ਜਿਨ ਕੋ ਘਨ ਸਾਵਨ ਲਰਜੇ ।
ਆਯੁਧ ਬਿੱਦਯਾ ਮੈ ਜੁਗ ਪੂਰੇ ।
ਜਗਨ ਰੋਸ ਜਨੁ ਅਗਨਿ ਬਘੂਰੇ[67] ॥੮੧॥
ਛੇਰਤ ਅੱਸ੍ਰ ਇਤ ਉਤੈ ਫਿਰੈ ਹੈਂ ।
ਦਾਵ ਤਕਾਵ ਘਾਵ ਕਿਯ ਚੈਹੈਂ ।
ਨੈਨ ਨੈਨ ਮੈਂ ਦਏ ਨ ਝਮਕੈਂ ।
ਸੈਨ ਸੈਨ ਮੈਂ ਐਨ ਸੁ ਰਮਕੈਂ ॥੮੨॥
ਚਮਕਤ ਨੈਨ ਰੈਨ ਜਨੁ ਤਾਰੇ ।
ਕਿਧੋਂ ਮਸਾਲੈਂ ਲੰਬੂ ਬਾਰੇ ।
ਦੁਹਿ ਦਿਸ ਕੇ ਦਲ ਖਰੇ ਨਿਹਾਰੈਂ।
ਮੱਧ ਮੈਦਾਨ ਭਿਰਤ ਭਟ ਭਾਰੈਂ ॥੮੩॥
ਤਕਿ ਤਕਿ ਤੀਰ ਬੀਰ ਜੁਗ ਛੋਰੈਂ।
ਤਨਕ ਤਨਕ ਧਸਿ ਜਿਰਹਾ ਫੋਰੈਂ ।
ਅਰਜਨ ਕਰਣ ਕਿ ਘਨ-ਰਵਿ[68] ਲਛਮਨ।
ਭਿਰਤ ਫਿਰਤ ਤਿਮ ਇਹੁ ਧਰ ਕਛਰਨ ॥੮੪॥
ਕਟਯੋ ਕੁਵੰਡ ਸਿੰਘ ਹਤਿ ਚੱਕ੍ਰੈਂ ।
ਸ਼ੀਘ੍ਰ ਫੇਰ ਸ੍ਰੈਥੀ ਬੱਕ੍ਰੈਂ[69] ।
ਦਈ ਧਸਾਇ ਅੱਸ੍ਰ ਕੇ ਪੇਟੈਂ ।
ਧਰ ਪਰ ਗਿਰਯੋ ਅੱਸ੍ਰ ਲਗਿ ਫੇਟੈਂ ॥੮੫॥
ਚੱਕ੍ਰ ਐਸ ਖਰ ਫਿਰ ਸਿੰਘ ਛੋਰਾ ।
ਭੁਜਾ ਖਾਨ ਕੀ ਕਟੀ ਬਹੋਰਾ ।
ਤੌਂ ਭੀ ਖਾਨ ਰੋਸ ਧਰਿ ਧਾਵਾ ।
ਗਰਜਿ ਤਰਜਿ ਸਿੰਘ ਜੀ ਢਿਗ ਆਵਾ ॥੮੬॥
ਤੇਗ ਬੇਗ ਸਿੰਘ ਕੇ ਅੱਸ੍ਰ ਤਾਂਈ ।
ਮਾਰਿ ਧਰਾ ਪੈ ਦਯੋ ਗਿਰਾਈ ।
ਝਟਪਟ ਏਕ ਜ਼ਖਮ ਸਿੰਘ ਕੋ ਹੈ ।
ਲਾਯੋ ਖਾਨ, ਗੁਰੂ ਰਖਗੋ ਹੈ ॥੮੭॥
ਜਿਰਾ ਖਾਨ ਕੀ ਕਟੀ ਪਿਖੈ ਕੈ ।
ਬੱਖੀ ਪਰ ਸਿੰਘ ਦਾਉ ਤਕੈ ਕੈ ।
ਬਲ ਧਰਿ ਰੋਸ ਹੋਸ਼ ਅਲਵੱਤਾ ।

ਕੱਤਾ[70] ਹੱਤਾ ਕਰਿ ਗਯੋ ਕੱਤਾ ॥੮੮॥
ਦ੍ਵੈ ਧਰ ਹ੍ਵੈ ਧਰ ਖਾਨ ਗਿਰੀਓ ।
ਪੌਨ ਤੋਰ ਤਰੁ ਬਡ ਜਨੁ ਦੀਓ ।
ਦੈ ਫਲੰਗ ਸਿੰਘ ਗਰਜਯੋ ਭਾਰਾ ।
ਸਭਿ ਸਿੰਘਨ ਬੋਲਯੋ ਜੈਕਾਰਾ ॥੮੯॥

ਦੋਹਰਾ ॥ ਜਬਰਦਸਤ ਖਾਂ ਜਬਿ ਮਰਯੋ, ਰੁਸਤਮ ਖਾਂ ਤਿਹ ਬੀਰ ।
ਅਤੀ ਕੋਪਿ ਹਮਲਾ ਕਰਯੋ, ਲੈ ਗਿਲਜਯੋਂ ਕੀ ਬੀਰ ॥੯੦॥

ਚੌਪਈ ॥ ਰੁਸਤਮ ਖਾਂ ਸਿੰਘ ਬਲਵੰਤ ਸਹਿਲੈਂ ।
ਭਿਰੇ ਅਧਿਕ ਦੋਈ ਸਮ ਪਹਿਲੈਂ ।
ਚਲੀ ਤੇਗ ਦੁਹਿੰ ਕੀ ਬਲਕਾਰੀ ।
ਭਏ ਸ਼ਹੀਦ ਉਭੈ ਇਕ ਵਾਰੀ ॥੯੧॥
ਅਕਸਰ ਅਫਸਰ ਗਿਲਜੇ ਭਾਰੇ ।
ਹੀਰਾ ਸਿੰਘ ਬੀ ਬਹੁਤ ਪਛਾਰੇ ।
ਸੰਮੁਖ ਲਰਿ ਕਟਿ ਪੁਰਜੇ ਪੁਰਜੇ ।
ਭਯੋ ਸ਼ਹੀਦ ਮਹੀਦ ਸਫੁਰਜੇ ॥੯੨॥
ਗੰਡਾ ਸਿੰਘ, ਨਿਹਾਲ ਸਿੰਘ ਸੂਰੇ ।
ਲਹਿਣਾ ਸਿੰਘ, ਗੁਪਾਲ ਸਿੰਘ ਪੂਰੇ ।
ਰਣ ਸਿੰਘ, ਭਾਗ ਸਿੰਘ ਲੌ ਔਰੈਂ ।
ਭਏ ਸ਼ਹੀਦ ਸਿੰਘ ਤਹਿੰ ਗੌਰੈਂ ॥੯੩॥
ਆਹਿ ਸ਼ਹੀਦ ਗੰਜ ਅਬਿ ਜਹਾਂ ।
ਬਾਗ-ਗੁਰੂ ਮੈਂ ਜੂਝੇ ਤਹਾਂ ।
ਦਯਾਲ ਸਿੰਘ ਨੱਥਾ ਸਿੰਘ ਮਾਹਿਲ ।
ਸਿੰਘ ਨਿਹਾਲ ਬਾਲ ਸਿੰਘ ਚਾਹਿਲ ॥੯੪॥
ਤਾਰਾ ਸਿੰਘ ਕੰਗ ਸਿੰਘ-ਖਯਾਲਾ ।
ਸੁੱਧਾ ਸਿੰਘ ਸ੍ਰਦਾਰ ਬਿਸਾਲਾ ।
ਦੀਪ ਸਿੰਘ ਕੇ ਥੇ ਇਹੁ ਸੰਗੀ ।
ਕਰਯੋ ਜੰਗ ਫਿਰ ਇਨ ਬਿਧਿ ਚੰਗੀ ॥੯੫॥
ਇਨ ਸਰਦਾਰਨ ਰਿਸ ਕੈ ਗਾਢੇ ।
ਅੰਮ੍ਰਿਤਸਰ ਤੈ ਗਿਲਜੇ ਕਾਢੇ ।
ਆਨਨ ਪੀਤ ਦੁਰਾਨਿਨ ਹੋਏ ।

ਲਰਯੋ ਠਹਿਰ ਫਿਰ ਗਹਿਰ ਨ ਕੋਏ ॥੯੬॥
ਦੌਰੇ ਗਏ ਲਹੌਰੈਂ ਦਾਏ ।
ਫਿਰੇ ਨ ਫੇਰ ਸੁਧਾਸਰ ਆਏ ।
ਪੰਥ ਅਟਾਰੀ ਢਿਗ ਤੈ ਫਿਰ ਹੈ ।
ਆਇ ਥਯੋ ਅੰਮ੍ਰਿਤਸਰ ਥਿਰ ਹੈ ॥੯੭॥
ਸਿੰਘ ਸ਼ਹੀਦ ਭਏ ਥੇ ਜੇਈ ।
ਕਈ ਠੌਰ, ਸਸਕਾਰੇ ਤੇਈ ।
ਜ਼ਖਮੀ ਅਪਨੇ ਸਭੀ ਸੰਭਾਰੇ ।
ਤੁਰਕ ਸਿਟਾਏ ਗਾਢਯੋਂ ਮਝਾਰੇ ॥੯੮॥
ਦੀਪ ਸਿੰਘ ਕਾ ਤੀਰ ਰਾਮਸਰ ।
ਹੈ ਸ਼ਹੀਦ ਗੰਜ ਦਾਇ ਚਾਰ ਫਰ ।
ਦੀਪ ਸਿੰਘ ਕਾ ਥਾ ਅਗਵਾਨੀ ।
ਸੁੱਧਾ ਸਿੰਘ ਸਰਦਾਰ ਮਹਾਨੀ ॥੯੯॥
ਦਯੋ ਪੰਥ ਤਿਸ ਕੋ ਦਸਤਾਰਾ ।
ਦੀਪ ਸਿੰਘ ਕੀ ਠੌਰ ਬਿਠਾਰਾ ।
ਜਹਿਂ ਸ਼ਹੀਦ ਬੁੰਗਾ ਅਬਿ ਆਹੀ ।
ਅੰਮ੍ਰਿਤਸਰ ਤਟ ਦੱਖਨ ਬਾਹੀ ॥੧੦੦॥
ਲਗਤ ਦਿਵਾਨ ਨਿੱਤ ਤਿਸ ਠੌਰੈਂ ।
ਮਿਸਲ ਸ਼ਹੀਦਨ ਕੇਰੋ ਗੌਰੈਂ ।
ਸਾਕਾ[72] ਏਹੁ ਦੀਪ ਸਿੰਘ ਜਬਿ ਤੈ ।
ਕੀਨੋ, ਫੇਰ ਦੁਰਾਨੀ ਤਬਿ ਤੈ ॥੧੦੧॥
ਲੌਟਿ ਸੁਧਾਸਰ ਕਬੀ ਨ ਆਏ ।
ਥਈ ਬਿਅਦਬੀ ਫਿਰ ਨ ਕਦਾਏ ।
ਜਨਮ ਸਫਲ ਸਿੰਘ ਜੀ ਕਾ ਥਯੋ ।
ਜਿਨ ਤ੍ਰਿਨ ਜਿਮ ਸਿਰ ਗੁਰੁ ਹਿਤ ਦਯੋ ॥੧੦੨॥
ਇਹੁ ਸੁਨਿ ਪੰਥ ਖਾਲਸਾ ਆਯੋ ।
ਦਿਸ ਚਾਰਨ ਤੈ ਕਠ ਬਡ ਥਾਯੋ ।
ਦੀਪ ਸਿੰਘ ਕੀ ਗਾਥਾ ਸੁਨਿ ਸੁਨਿ ।
ਧੰਨਜ ਧੰਨਜ ਸਭਿ ਕੈਹੈਂ ਪੁਨ ਪੁਨ ॥੧੦੩॥
ਸੋਰਠਾ ॥ ਪਢੈ ਸੁਨੈ ਨਰ ਨਾਰਿ, ਦੀਪ ਸਿੰਘ ਕੀ ਗਾਥ ਜੋ ।

ਸਿਖੀ ਸਿਦਕ ਫਲ ਚਾਰ, ਲਹੈ ਗਯਾਨ ਸਿੰਘ ਸਾਚ ਕਹਿ ॥੧੦੪॥
ਸਿੰਘ ਜੀ ਸਾਕਾ ਯਾਹਿ ਧਰਮ ਮਜ਼ਬ ਹਿਤ ਕੀਨ ਬਡ ।
ਦਸ ਅਠ ਚੌਬੀ ਮਾਂਹਿ, ਪੰਚਮ ਸੁਦੀ ਬਿਸਾਖ ਕੋ[73] ॥੧੦੫॥

*ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ,*
*'ਦੀਪ ਸਿੰਘ ਸ਼ਹੀਦ ਕੀ ਕਥਾ ਪ੍ਰਸੰਗ', ਬਰਨਨੰ ਨਾਮ ਪਚਾਸਮੋਂ ਬਿਸ੍ਰਾਮ ॥੫੦॥*

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ
## ਗਿਆਨੀ ਗਿਆਨ ਸਿੰਘ
## (ਸ੍ਰੀ ਗੁਰੂ ਪੰਥ ਪ੍ਰਕਾਸ਼)

1. ਇਹ ਪ੍ਰਸੰਗ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਵਿਚ ਵੀ ਹੈ ।
2. ਇਹ ਚੌਕੋਹੇ ਪਿੰਡ ਦਾ ਉੱਲੇਖ ਨਹੀਂ ਹੈ ।
3. ਬਾਬਾ ਬਿਨੋਦ ਸਿੰਘ, ਬਾਬਾ ਕਾਨ੍ਹ ਸਿੰਘ ਦੇ ਪਿਤਾ, ਤ੍ਰੇਹਣ ਸਨ (ਸਰੂਪ ਦਾਸ, ਮਹਿਮਾ ਪ੍ਰਕਾਸ਼, ਭਾਗ 2, 884)
4. ਹਰਿ ਦੀਪ : ਦੀਪ ਸਿੰਘ
5. ਤੁਰਕਨ ਸੰਗ ਸੁਲਾ—ਇਹ ਵਿਵਾਦਜਨਕ ਸਮੱਸਿਆ ਹੈ ।
6. ਬਹੀਰੀਏ—ਵਹੀਰੀਆ, ਜੰਗਮ ਸਮਾਜ, ਵਿਚਰਨ ਵਾਲਾ ਜੱਥਾ ।
7. ਬਾਰਾਂ ਪੱਕੇ ਦਾਅ—ਪੌਂ ਬਾਰਾਂ, ਸਤਰੰਗ ਵਿਚ ਬਾਜ਼ੀ ਦੀ ਜਿੱਤ ਦਾ ਪ੍ਰਤੀਕ
8. ਅੱਠ ਖੰਡ—ਅੱਠ ਟੁਕੜੇ ਭਾਗ ਫੁੱਟ ਪਾਉਣਾ
9. ਸ਼ਰੀਅਨ—ਇਥੇ ਕਰਤਾ ਸਟੇਟ ਨੂੰ ਧਰਮ ਨਾਲ ਅਭੇਦ ਕਰ ਰਿਹਾ ਹੈ ।
10. ਸਿੰਘੈਂ ਹਾਰ—ਵਿਵਾਦਜਨਕ ਮਸਲਾ ਹੈ ।
11. ਗ੍ਰੰਥ ਕੇਸਰਾ ਸਿੰਘ—ਇਹ ਗ੍ਰੰਥ ਅਜੇ ਪ੍ਰਾਪਤ ਨਹੀਂ ਹੋਇਆ ।
12. ਦੀਪ ਸਿੰਘ ਕੀ ਸਾਖੀ—ਇਸ ਦਾ ਵੀ ਅਜੇ ਪਤਾ ਨਹੀਂ ਲੱਗਾ ।
13. ਮੁਸਲਯੋਂ—ਇਥੇ ਕਵੀ ਸਟੇਟ ਨੂੰ ਧਰਮ ਤੇ ਆਮ ਲੋਕਾਂ ਨਾਲ ਅਭੇਦ ਕਰ ਰਿਹਾ ਹੈ ।
14. ਅੱਠ ਪਹਿਰਾ ਭੋਜਨ—ਦੋ ਡੰਗਾਂ ਵਿਚ ਅੱਠ ਪਹਿਰ ਦਾ ਫਰਕ ਹੋਣਾ । ਦਿਨ ਰਾਤ ਵਿਚ ਸਿਰਫ ਇਕ ਵਾਰ ਭੋਜਨ
15. ਪੰਚਾਮ੍ਰਿਤ—ਕੜਾਹ ਪ੍ਰਸ਼ਾਦ, ਖੰਡ, ਚੂਨ (ਆਟਾ), ਘ੍ਰਿਤ, ਜਲ, ਪਾਵਕ (ਅਗਨੀ) ਤੋਂ ਬਣਿਆ ।
16. ਸੀਰਨੀ—ਸੁਖਣਾ ਦੀ ਮਿਠਾਈ ।

17. **ਕਿਬਲਾ ਆਲਮ**—ਸੰਸਾਰ ਦਾ ਮੰਦਰ/ਕਾਬਾ ਜਿਸ ਵੱਲ ਮੂੰਹ ਕਰਕੇ ਪ੍ਰਾਰਥਨਾ ਕਰਦੇ ਹਨ। ਇਥੇ ਬਾਦਸ਼ਾਹ
18. **ਹਜ਼ੂਰ ਅਨਵਰ**—ਨੂਰ/ਰੌਸ਼ਨੀ ਦਾ ਮਾਲਕ, ਪ੍ਰਤੱਖ, ਇਥੇ ਬਾਦਸ਼ਾਹ
19. **ਖਿਲਤ**—ਸਰੀਰ ਤੋਂ ਉਤਾਰਨਾ, ਬਾਦਸ਼ਾਹ ਰਾਹੀਂ ਆਪਣੇ ਸਰੀਰ ਦਾ ਕੱਪੜਾ ਲਾਹ ਕੇ ਕਿਸੇ ਨੂੰ ਬਖਸ਼ ਦੇਣਾ। ਸਨਮਾਨ ਵਜੋਂ ਪ੍ਰਾਪਤ ਵਸਤੂ
20. **ਮਕਰ**—ਮਕਰ ਰਾਸ਼ੀ, ਮਾਘ ਦਾ ਮਹੀਨਾ
21. **ਕਰਵਾਰੀ**—ਕਾਰੋਬਾਰੀ, ਮੁੱਖ ਪ੍ਰਬੰਧਕ
22. **ਪਦਮ ਹਾਥ**—ਇਹ ਰਤਨ ਸਿੰਘ ਭੰਗੂ ਦੇ **ਪੰਥ ਪ੍ਰਕਾਸ਼** ਵਿਚ ਵੀ ਹੈ।
23. **ਅਸਨ ਬਸਨ**—ਭੋਜਨ ਤੇ ਬਸਤਰ
24. **ਚੌਸੀ**—ਚਾਰ ਸੌ ਤੰਦ ਦੀ ਤਾਣੀ ਵਾਲਾ ਖੱਦਰ
25. **ਦੁਮਾਲਾ**—ਸ਼ਮਲਾ, ਦਸਤਾਰ/ਸਾਫੇ ਦਾ ਲਟਕਦਾ ਹੋਇਆ ਸਿਰਾ। ਫਰਹਦਾਰ ਦਸਤਾਰਾ।
26. **ਹਜੂਰੀ**—(ਨਿਹੰਗ ਸਿੰਘਾਂ ਦੇ ਬੋਲੇ)—ਪਰਨਾ
27. **ਗਾਤੀ**—ਗਿਲਡੀ, ਸਰੀਰ 'ਤੇ ਲਪੇਟੀ ਚਾਦਰ
28. **ਪੇਟੀ**—ਪੇਟ ਉੱਪਰ ਬੰਨ੍ਹਣ ਵਾਲਾ ਤਸਮਾ
29. **ਹੰਨਾ**—ਘੋੜੇ ਦੀ ਕਾਠੀ, ਇਥੇ ਘੋੜ ਸਵਾਰ
30. **ਕੁੱਕੜ ਕਾਕ ਕਲਾਲ**—ਕੁੱਕੜ ਕਾਂ ਕਲਾਲ ਕਬੀਲਾ ਪਾਲਦੇ ਅਖੌਤ ਦੇ ਆਧਾਰ ਉੱਤੇ
31. **ਮਸਕਲਾ**—ਨਿਕਲ ਕਰਨ ਵਾਲਾ ਸੰਦ
32. **ਓਪਨੀ**—ਨਰਮ ਸਾਣ, ਜਿਸ ਉੱਪਰ ਸ਼ਸਤਰ ਲਾ ਕੇ ਚਮਕਾਇਆ ਜਾਂਦਾ ਹੈ।
33. **ਬਾਲਮੀਕਿ ਅਵਤਾਰ**—ਇਥੇ ਅਵਤਾਰਵਾਦ ਦੀ ਮੰਨਤਾ ਨਹੀਂ। ਦੱਸਿਆ ਗਿਆ ਹੈ ਕਿ ਜੀਵਨ ਸਿੰਘ ਤੇ ਬੀਰ ਸਿੰਘ ਬਾਲਮੀਕ ਜੀ ਦੀ ਜਾਤੀ ਵਿਚੋਂ ਸਨ।
34. **ਰਵਿਦਾਸ ਅਵਤਾਰ**—ਦੱਸਣ ਦੀ ਕਾਵਿ ਵਿਧੀ ਹੈ ਕਿ ਮਦਨ ਸਿੰਘ ਸੂਰਾ ਸਿੰਘ ਰਵਿਦਾਸ ਜੀ ਦੀ ਜਾਤੀ ਵਿਚੋਂ ਸਨ।
35. **ਸੰਧਾਣੀ**—ਸਿੰਨਣਾ, ਸ਼ਿਸ਼ਤ ਬੰਨ੍ਹਣਾ
36. **ਰਹਿਤੀਏ**—ਰਹਿਤ ਮਰਯਾਦਾ ਦੇ ਧਾਰਨੀ ਕਥਿਤ ਨੀਚ ਜਾਤੀਏ ਚੂੜ੍ਹੇ/ਮਜ਼ਹਬੀ
37. **ਸੁਧਾ ਛਕਵਾਇਓ**—ਵਿਵਾਦ ਜਨਕ ਉਨਤੀ। ਅਸਲ ਵਿਚ ਖਾਲਸਾ ਸਿਰਜਣਾ ਦੇ ਸਮੇਂ ਤੋਂ ਹੀ ਅੰਮ੍ਰਿਤਪਾਨ ਕਰਾਉਣ ਵਿਚ ਜਾਤ ਪਾਤ ਦਾ ਕੋਈ ਵਿਤਕਰਾ ਨਹੀਂ ਸੀ।
38. **ਚੌਥਾ ਪੌੜਾ**—ਸਰੋਵਰ ਦੀ ਚੌਥੀ ਬਾਹੀ

39. ਪੰਚ ਪਰਵਾਨ—ਗੁਰੂ ਗ੍ਰੰਥ ਸਾਹਿਬ ਪੰਨਾ 3। ਇਥੇ ਪੰਚ ਸ਼ਬਦ ਦੀ ਇਹ ਖਾਸ ਵਰਤੋਂ ਹੈ।
40. ਬਯਾਸ ਅਵਤਾਰੀ—ਮਨੀ ਸਿੰਘ ਨੂੰ ਵਿਆਸ ਰਿਸ਼ੀ ਵਾਂਗ ਮਹਾਨ ਵਿਦਵਾਨ ਦੱਸਣ ਦੀ ਕਾਵਿ-ਜੁਗਤ
41. ਕਾਰਗੁਜ਼ਾਰੀ—ਮੁੱਖ ਪ੍ਰਬੰਧਕ
42. ਸਤ੍ਰਾਂ ਸੈ ਨਮਾਸੀਏ—1789 ਬਿ./1742 ਈ.
43. ਠੌਰ ਸਮਦੂ ਖਾਂ ਭਯੋ—ਅਬਦੁੱਲਸਮਦ ਖਾਂ 1713 ਈ. ਵਿਚ ਪੰਜਾਬ ਦਾ ਸੂਬੇਦਾਰ ਬਣਾਇਆ ਗਿਆ ਸੀ।
44. ਹਤਯੋ ਥਾ ਭ੍ਰਾਤ—ਅਸਲ ਵਿਚ ਲਖੂ/ਲਖਪਤ ਦਾ ਭਰਾ ਜਸਪਤ ਮਾਰਿਆ ਗਿਆ ਸੀ।
45. ਸੂਤ ਰਿਖੀ—ਬਿਆਸ ਦਾ ਚੇਲਾ ਲੋਮ ਹਰਖਣ ਜੋ ਰਿਸ਼ੀਆਂ ਨੂੰ ਪੁਰਾਣ ਕਥਾਵਾਂ ਸੁਣਾਇਆ ਕਰਦਾ ਸੀ।
46. ਨਿਜ ਨਵਾਬੈ—ਆਪਣੇ ਨਵਾਬ ਕਪੂਰ ਸਿੰਘ ਨੂੰ
47. ਅਜ ਨਿਪੂਤੀ—ਪ੍ਰਗਟਾਅ ਦੀ ਕਾਵਿ ਜੁਗਤ
48. ਜਿਮ ਦਿਯ—ਪ੍ਰਗਟਾਅ ਦੀ ਕਾਵਿ ਜੁਗਤ
49. ਅਹਰਣ—ਲੁਹਾਰ ਦੀ ਭੱਠੀ
50. ਲੁਟੇ ਬਜ਼ਾਰ—ਆਮ ਲੋਕਾਂ ਦੀ ਲੁੱਟ, ਵਿਵਾਦ ਜਨਕ ਮਸਲਾ
51. ਖਾਨ ਸਮੁੰਦ—ਜ਼ਕਰੀਆ ਖਾਨ (1726-45)। ਇਹ 1726 ਵਿਚ ਪੰਜਾਬ ਦਾ ਸੂਬੇਦਾਰ ਬਣਾਇਆ ਗਿਆ ਸੀ।
52. ਆਦਿ ਗੁਰੂ—ਗੁਰੂ ਨਾਨਕ ਦੇਵ
53. ਹਲਤ ਪਲਤ—ਇਹ ਲੋਕ ਤੇ ਪਰਲੋਕ
54. ਬੇਰ ਬਾਹਰਵੀਂ—ਅਸਲ ਵਿਚ ਇਹ ਘਟਨਾ ਅਬਦਾਲੀ ਦੇ ਚੌਥੇ ਹਮਲੇ ਸਮੇਂ ਵਾਪਰੀ।
55. ਨਿਕਟ ਜਲੰਧਰ—ਅਸਲ ਵਿਚ ਬਾਬਾ ਦੀਪ ਸਿੰਘ ਪਿੰਡ ਪੋਹੂਵਿੰਡ ਜ਼ਿਲ੍ਹਾ ਲਾਹੌਰ/ਅੰਮ੍ਰਿਤਸਰ ਦੇ ਖਾਰਾ ਗੋਤ ਦੇ ਸਨ।
56. ਹਮਨ ਕਰਾਯੋ—ਬਿਪ੍ਰਵਾਦੀ ਕਰਮਕਾਂਡ। ਇਹ ਗੁਰਮਤ ਤੋਂ ਉਲਟ ਹੈ।
57. ਮੁਕਤਿ ਤੀਅ—ਪ੍ਰਗਟਾਅ ਦੀ ਕਾਵਿ ਵਿਧੀ
58. ਬਾਮਨ—ਵਾਮਨ ਅਵਤਾਰ ਵਾਂਗ
59. ਮ੍ਰਿਗੇਸ਼—ਸਿੰਘ
60. ਪੌਨ ਪੂਤ—ਹਨੂੰਮਾਨ

61. ਅੰਗਨਾ—ਅਪੱਛਰਾਂ
62. ਕਬੰਧ—ਧੜ, ਸਿਰ ਬਿਨਾਂ ਸਰੀਰ
63. ਅਏ ਬਿਵਾਸ ਦੇਵ—ਸ਼ਹੀਦੀ ਤੋਂ ਬਾਅਦ ਦੀ ਅਵਸਥਾ ਚਿਤਰਣ ਤੇ ਸ਼ਹੀਦੀ ਦੀ ਮੰਨਤਾ ਸੰਬੰਧੀ ਕਾਵਿ ਜੁਗਤ
64. ਨਟੀ ਸੁਰ—ਦੇਵ ਇਸਤਰੀਆਂ
65. ਮਦਰਦੇਸ਼—ਪੰਜਾਬ
66. ਗੁਰਪੁਰ—ਗੁਰਪੁਰੀ ਦਾ ਬੈਕੁੰਠ ਤੋਂ ਵੀ ਪਰ੍ਹੇ ਹੋਣਾ ਵਿਸ਼ੇਸ਼ ਵਿਚਾਰ ਹੈ।
67. ਬਘੂਰਾ—ਵਾ ਵਰੋਲਾ
68. ਘਨ ਰਵਿ—ਮੇਘ ਨਾਥ
69. ਸੈਹਥੀ ਬ੍ਰੱਕ—ਟੇਢੀ ਬਰਛੀ
70. ਜਿਰਾ—ਸੰਜੋਅ
71. ਕੱਤਾ—ਤਲਵਾਰ
72. ਸਾਕਾ—ਇਤਿਹਾਸਕ ਪ੍ਰਸਿੱਧੀ ਵਾਲੀ ਘਟਨਾ
73. ਪੰਚਮ ਸੁਦੀ ਬਿਸਾਖ—1824/1757 ਈ. ਵਿਚ 23 ਅਪ੍ਰੈਲ 15 ਵਿਸਾਖ। ਇਹ ਸੰਮਤ 1824 ਦੀ ਥਾਂ 1814 ਚਾਹੀਦਾ ਹੈ।

# ਤਵਾਰੀਖ ਗੁਰੂ ਖਾਲਸਾ ਭਾਗ ਦੂਜਾ

# ਸ਼ਮਸ਼ੇਰ ਖਾਲਸਾ

## ਪਾਠ

## ਮੁਖੀਏ ਸਿੰਘਾਂ ਦੀ ਗਿਣਤੀ

ਏਸ ਸਮੇਂ ਹਜੂਰੀਏ ਤੇ ਮੁਖੀਏ ਪੰਥ ਵਿਚ ਇਹ ਸਿੰਘ ਸਨ—ਦਰਬਾਰਾ ਸਿੰਘ ਦੀਵਾਨ, ਸੰਗਤ ਸਿੰਘ ਖਜ਼ਾਨਚੀ, ਹਰੀ ਸਿੰਘ ਲਾਂਗਰੀ, ਭਗਤ ਸਿੰਘ ਮੋਦੀ, ਬੁੱਢਾ ਸਿੰਘ ਦੇਸੀ, ਹਰਿਦੱਤ ਸਿੰਘ, ਗਰਜਾ ਸਿੰਘ, ਸੱਜਣ ਸਿੰਘ, ਈਸ਼ਰ ਸਿੰਘ, ਗਿਆਨ ਸਿੰਘ, ਸਾਧੂ ਸਿੰਘ, ਦੇਵਾ ਸਿੰਘ, ਨਵਾਬ ਕਪੂਰ ਸਿੰਘ, ਹਰੀ ਸਿੰਘ ਸੁਖਈ, ਦੀਪ ਸਿੰਘ, ਗੁਰਬਖਸ਼ ਸਿੰਘ ਸ਼ਹੀਦ, ਬਰਾਜ ਸਿੰਘ, ਜੱਸਾ ਸਿੰਘ, ਕਰਮ ਸਿੰਘ, ਭੋਮਾ ਸਿੰਘ, ਅਤਰ ਸਿੰਘ, ਸੀਹਾਂ ਸਿੰਘ, ਬਦਨ ਸਿੰਘ, ਕੇਹਰ ਸਿੰਘ, ਬੱਜਰ ਸਿੰਘ, ਘਨਘੋਰ ਸਿੰਘ, ਅਮਰ ਸਿੰਘ ਆਦਿਕ ਬਹੁਤ ਨਾਮੀ ਸਿੰਘ ਪੰਥ ਵਿਚ ਮੰਨੇ ਪ੍ਰਮੰਨੇ ਹੋਏ ਸਨ।

## ਤਰਣਾ ਦਲ ਬੁੱਢਾ ਦਲ ਦੋ ਨਾਮ ਹੋਣੇ

ਸਾਉਣ ਸੰ: 1791 ਬਿ. ਨੂੰ ਦਰਬਾਰਾ ਸਿੰਘ ਦੀਵਾਨ ਦੇ ਪ੍ਰਲੋਕ ਹੋ ਜਾਣ ਪਿੱਛੋਂ ਲੰਗਰ ਤੇ ਦਾਣਾ ਵਰਤਾਉਣ ਦੇ ਵਕਤ ਆਪਸ ਵਿਚ ਸਿੰਘਾਂ ਦਾ ਬੋਲਾ ਠੋਲਾ ਹੋਣ ਲੱਗਾ, ਤਾਂ ਮੁਖੀਏ 2 ਸਿੰਘਾਂ ਨੇ ਸਾਰੇ ਪੰਥ ਦਾ ਇਕ ਜਗ੍ਹਾ ਨਿਬਾਹ ਨਾ ਹੁੰਦਾ ਦੇਖ ਕਰ ਨਾਮੀ 2 ਜ੍ਵਾਨ 2 ਸਿੰਘਾਂ ਨੂੰ ਇਕ 2 ਨਗਾਰਾ ਇਕ 2 ਨਿਸ਼ਾਨ, ਦੇਗ ਲੋਹ; ਕੜਾਹਾ ਵਗੈਰੇ ਲੰਗਰ ਦਾ ਸਾਮਾਨ ਅਰ ਤੰਬੂ ਕਨਾਤਾਂ ਖਜ਼ਾਨਾ ਜੱਥਾ ਜੋਗ ਦੇਕਰ ਬਿਬੇਕਸਰ ਪਰ ਉਤਾਰ ਦਿੱਤਾ, ਏਸ ਦਾ ਨਾਮ ਤਰਨਾ ਦਲ ਮਸ਼ਹੂਰ ਕੀਤਾ ਗਿਆ, ਬਾਕੀ ਜੋ ਬ੍ਰਿਧ ਬ੍ਰਿਧ ਸਰਦਾਰ ਹਜ਼ੂਰੀਏ ਹਰੀ ਸਿੰਘ, ਹਰਦਿੱਤ ਸਿੰਘ, ਭਾਗ ਸਿੰਘ, ਬਖਤਾ ਸਿੰਘ, ਬੁੱਢਾ ਸਿੰਘ ਦੇਸੀ ਜਿਹੇ ਬੁੱਢੇ ਸਨ, ਉਨ੍ਹਾਂ ਦੇ ਸਾਥੀ ਸਿੰਘਾਂ ਦਾ ਨਾਮ ਬੁੱਢਾ ਦਲ ਉੱਘਾ ਹੋ ਗਿਆ, ਉਸ ਵੇਲੇ ਤੋਂ ਬੁੱਢਾ ਦਲ ਤਰਨਾ ਦਲ ਦੋ ਨਾਮ ਖਾਲਸੇ ਦੇ ਹੋ ਗਏ।

## ਪੰਥ ਦੇ ਪੰਜ ਜਥੇ ਹੋਣੇ

ਇਹ ਉਕਤ ਘਟਨਾ ਹੋਈ ਨੂੰ ਅਜੇ ਕੋਈ ਪੂਰਾ ਸਾਲ ਨਹੀਂ ਹੋਇਆ ਸੀ, ਕਿ ਤਰਣੇ ਦਲ ਦੇ ਡੇਰੇਦਾਰਾਂ ਵਿਚ ਖੈਂਚਾ ਖੈਂਚੀ ਬੋਲੀ ਕੁਬੋਲੀ ਹੋਣ ਲੱਗੀ, ਜਿਸ ਤੋਂ ਬੇਇਤਫਾਕੀ

ਹੋਕਰ ਲੁੱਟ ਮਾਰ ਦਾ ਮਾਲ ਤੇ ਦਾਨਾ ਘਾਸ ਲੰਗਰ, ਸੁੱਖਾ[1], ਸ਼ਰਦਾਈ ਵੰਡਣ ਪਰ ਆਪਸ ਮੇਂ ਦੰਗਾ ਫਸਾਦ ਹੋ ਕੇ ਬਖੇੜਾ ਵਧਣ ਲੱਗਾ, ਤਾਂ ਬੁੱਢੇ ਦਲ ਦੇ ਮੁਖੀਏ ਸਿੰਘਾਂ ਨੇ ਗੁਰਮਤਾ ਪੱਕ ਪਕਾ ਕੇ ਤਰਣੇ ਦਲ ਦੇ ਪੰਜ ਜਥੇ ਬਣਾ ਦਿੱਤੇ, ਅਤੇ ਇਹ ਵੀ ਅਰਦਾਸ ਕਰਾ ਦਿੱਤੀ ਕਿ ਜਿਸ ਸਿੰਘ ਦਾ ਮਨ ਜਿਸ ਜਥੇਦਾਰ ਪਾਸ ਜਾਂ ਜਥੇ ਵਿਚ ਰਹਿਣ ਨੂੰ ਚਾਹੇ ਉਹ ਬੇਸ਼ਕ ਉਸੇ ਥਾਂ ਜਾ ਰਹੇ, ਸਰਬ ਥਾਂ ਗੁਰੂ ਕਾ ਪੰਥ ਗੁਰੂ ਕਾ ਘਰ ਇਕੋ ਹੈ, ਪਰ ਜਿਸ ਕਿਸੇ ਸਿੰਘ ਉੱਤੇ ਬਿਨਾਂ ਕਾਰਣ ਜ਼ਾਹਰ ਕੀਤੇ ਕੁਛ ਬੁਰਾਈ ਉਠਾਵੇਗਾ, ਉਸ ਨੂੰ ਤਨਖਾਹੀਆ ਕਰਕੇ ਪੰਥ ਵਿਚੋਂ ਕੱਢਿਆ ਜਾਵੇਗਾ, ਇਹ ਗੁਰਮਤਾ ਕਾਇਮ ਕਰਕੇ ਪੰਜ ਜਥੇ ਇਸ ਭਾਂਤ ਬਣਾਏ ਗਏ—

(1) ਜਥਾ ਪਹਿਲਾ ਸ਼ਹੀਦਾਂ ਦਾ, ਜਿਸ ਵਿਚ ਦੀਪ ਸਿੰਘ, ਨੱਥਾ ਸਿੰਘ, ਗੁਰਬਖਸ਼ ਸਿੰਘ, ਪ੍ਰੇਮ ਸਿੰਘ, ਆਦਿਕ ਸਰਦਾਰ ਸ਼ਹੀਦ ਬੋਲੇ ਜਾਂਦੇ ਸਨ। (2) ਜਥਾ ਦੂਜਾ ਅੰਮ੍ਰਿਤਸਰੀਆਂ ਦਾ, ਜਿਸ ਵਿਚ ਪ੍ਰੇਮ ਸਿੰਘ, ਧਰਮ ਸਿੰਘ ਖੱਤਰੀ ਅੰਮ੍ਰਿਤਸਰੀਆਂ (ਜਿਨ੍ਹਾਂ ਦੀ ਸੰਤਾਨ ਹੁਣ ਖਰੜ ਜ਼ਿਲ੍ਹੇ ਅੰਬਾਲੇ ਵਿਚ ਤੇ ਦੁਆਬੇ ਵਿਚ ਬਸੀ ਆਦਿਕ ਪਿੰਡਾਂ ਦੀ ਜਾਗੀਰਦਾਰ ਹੈ) (3) ਜਥਾ ਤੀਜਾ ਡੱਲੇਵਾਲੀਆਂ ਦਾ, ਜਿਸ ਵਿਚ ਦਸੌਂਧਾ ਸਿੰਘ ਗਿੱਲ, ਫਤੇ ਸਿੰਘ ਭਗਤੂ ਕਾ, ਕਰਮ ਸਿੰਘ, ਗੁਰਦਿਆਲ ਸਿੰਘ, ਹਰ ਦਿਆਲ ਸਿੰਘ ਖੱਤਰੀ, ਡੱਲੇ ਪਿੰਡ ਵਾਲੇ ਸਨ। (4) ਚੌਥਾ ਜਥਾ ਸਾਹਿਬਜ਼ਾਦਿਆਂ ਦਾ, ਜਿਸ ਵਿਚ ਬਾਵਾ ਕਾਹਨ ਸਿੰਘ, ਬਿਨੋਦ ਸਿੰਘ, ਮੀਰੀ ਸਿੰਘ ਭੱਲੇ[2], ਤੇ ਹਰੀ ਸਿੰਘ ਢਿੱਲੋਂ, ਬਾਘ ਸਿੰਘ ਹੱਲੋਵਾਲੀਆ, ਕਲਾਲ ਇਹ ਮੁਖੀਏ ਹੋਏ। (5) ਪੰਜਵਾਂ ਜਥਾ ਰਮਦਾਸੀਆਂ ਦਾ, ਜਿਸ ਵਿਚ ਬੀਰ ਸਿੰਘ, ਜੀਊਣ ਸਿੰਘ, ਮਦਨ ਸਿੰਘ, ਅਮਰ ਸਿੰਘ, ਕਰਮ ਸਿੰਘ, ਰਣ ਸਿੰਘ, ਆਦਿਕ ਮਜ਼ਹਬੀ ਰਮਦਾਸੀਏ ਜ਼ਿਮੀਂਦਾਰ ਥੋੜ੍ਹੇ ਸਿੱਖ ਸਰਦਾਰ ਬਹੁਤੇ ਸਨ। ਬਾਕੀ ਜੋ ਨਵਾਬ ਕਪੂਰ ਸਿੰਘ, ਜੱਸਾ ਸਿੰਘ, ਥਰਾਜ ਸਿੰਘ, ਆਦਿਕ ਅਨੇਕ ਸਿੰਘ ਵੱਡੇ ਵੱਡੇ ਸਨ, ਡੇਰੇ ਦੇ ਮਾਲਕ ਰਹੇ। ਉਨ੍ਹਾਂ ਦੇ ਜਥੇ ਦਾ ਨਾਮ ਬੁੱਢਾ ਦਲ ਤੇ ਪੰਜਾਂ ਜਥਿਆਂ ਦਾ ਨਾਮ ਤਰਣਾ ਦਲ ਮਸ਼ਹੂਰ ਹੋ ਗਿਆ, ਦਿਨ ਬਦਿਨ ਖਾਲਸਾ ਵਧਣ ਲੱਗਾ।

ਜਦ ਜਾਗੀਰ ਤੇ ਨਜ਼ਰ ਭੇਟਾ ਨਾਲ ਲੰਗਰ ਦਾ ਖਰਚ ਅੱਛੀ ਤਰਹ ਨਾ ਚਲ ਸਕਿਆ ਤਾਂ ਬਹੁਤ ਸਿੰਘ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਅਤੇ ਪੰਜੇ ਜਥੇ ਦੌਰਾ ਕਰਦੇ ਹੋਏ ਹਾਂਸੀ ਹੰਸਾਰ ਦੀ ਤਰਫ ਨੂੰ ਨਿਕਲ ਗਏ।

## ਸਿੰਘਾਂ ਨੇ ਪੈਂਚਾਂ ਨੂੰ ਸੋਧਣਾ

ਜਦ ਅਹਿਮਦਸ਼ਾਹ ਦੁਰਾਨੀ ਦੇ ਆਉਣ ਜਾਣ ਦੇ ਵੇਲੇ ਪੰਜਾਬ ਵਿਚ ਭਾਰੀ ਅਫੜਾ ਦਫੜੀ ਹੋਈ ਤਾਂ ਸਿੰਘਾਂ ਦੇ ਐਸਾ ਕੰਮ ਸੂਤ ਆਇਆ, ਜਿਕੂੰ ਪਾਣੀ ਦੇ ਹੜ੍ਹ ਆਏ ਤੋਂ ਬਗਲੇ ਤੇ ਲੁਧਰਾਂ ਦਾ ਦਾਉ ਲਗਦਾ ਹੈ, ਸਿੰਘਾਂ ਨੇ ਘਣੀਆਂ, ਨੁਸ਼ੈਹਰਾ, ਜੰਡਿਆਲਾ,

ਮਜੀਠਾ, ਕਲਾਨੌਰ, ਜੋਧਨਗਰ, ਫਗਵਾੜਾ, ਤਲਬਣ, ਬਿਜਵਾੜਾ, ਜਲੰਧਰ, ਸਠਿਆਲਾ, ਬੁਤਾਲਾ, ਮੰਡਿਆਲਾ, ਸ਼ੇਖ਼ੂਪੁਰਾ, ਰਸੂਲ ਨਗਰ, ਆਦਿਕ ਦੁਸ਼ਟਾਂ ਦੇ ਪਿੰਡ ਖ਼ੂਬ ਸੋਧੇ ।

ਚੌਧਰੀ ਸਾਹਿਬ ਰਾਏ ਨੁਸ਼ਹਿਰੇ ਵਾਲਾ, ਰਾਮਾ ਰੰਧਾਵਾ ਘਣੀਏ ਵਾਲਾ, ਧਰਮ ਦਾਸ ਜੋਧ ਨਗਰੀਆ, ਆਕਲਦਾਸ ਜੰਡਿਆਲੇ ਦਾ, ਕਰਮਾ ਛੀਨਾ, ਸਨਮੁਖ ਰਾਇ ਵਟਾਲੀ, ਰਾਯ ਬਖਤਾ ਮਜੀਠੇ ਦਾ, ਰਾਯ ਹਸਨਾ ਮੰਡਿਆਲੇ ਦਾ, ਗੈਣਾਂ ਮੱਲ ਭੀਲੋਵਾਲੀਆ, ਸਠਿਆਲੇ ਬੁਤਾਲੇ ਵਾਲੇ ਰੰਘੜ, ਧਨੇਸ੍ਰੇ ਦੇ ਜੱਟ, ਹੈਬਤਪੁਰ ਪੱਟੀ ਦੇ ਖੱਤਰੀ, ਸ਼ੇਖ਼ੂਪੁਰੇ ਦੇ ਗੱਖੜ, ਆਦਿਕ ਵੱਡੇ ਨਾਮੀ ਤਅੱਲਕੇਦਾਰ[3] ਚੌਧਰੀ ਜਿਹੜੇ ਚੁਗਲੀਆਂ ਕਰ ਕਰ ਹਮੇਸ਼ਾਂ ਸਿੰਘਾਂ ਨੂੰ ਫੜਾਉਂਦੇ, ਮਰਵਾਉਂਦੇ ਤੇ ਇਨਾਮ ਇੱਜ਼ਤ ਪਾਉਂਦੇ, ਤੇ ਸੂਬੇ ਨੂੰ ਆਪਣੀ ਖ਼ੈਰਖ਼੍ਵਾਹੀ ਜਿਤਾਉਂਦੇ ਰਹਿੰਦੇ ਸਨ, ਜਿੱਥੇ ਤਾਈਂ ਵਾਹ ਲੱਗੀ ਦੁਰਾਨੀਆਂ ਦੇ ਰੌਲੇ ਵਿਚ ਸਿੰਘਾਂ ਨੇ ਸਭਨਾਂ ਵੈਰੀਆਂ ਚੁਗਲਾਂ ਨੂੰ ਸੋਧਿਆ, ਉਸ ਵੇਲੇ ਸਿੰਘਾਂ ਦੇ ਦੋਹਾਂ ਦਲਾਂ ਵਿਚ ਸ਼ਜਾਮ ਸਿੰਘ ਨਾਰੋ ਕੇ ਵਾਲਾ ਪਰਗਣੇ ਸਜਾਲਕੋਟ ਦਾ, ਕਰੋੜਾ ਸਿੰਘ ਕਰਮ ਸਿੰਘ ਪੈਜਗੜੀਏ ਪਰਗਨੇ ਗੁਰਦਾਸਪੁਰ ਦੇ, ਦਜਾਲ ਸਿੰਘ ਗੁਰਦਜਾਲ ਸਿੰਘ ਡੱਲੇਵਾਲੀਏ ਪਰਗਣੇ ਕਲਾਨੌਰ ਦੇ, ਚੜ੍ਹਤ ਸਿੰਘ ਚੰਦਾ ਸਿੰਘ ਸ਼ੁਕਰਚੱਕੀਏ, ਗੁਰਬਖਸ਼ ਸਿੰਘ ਧਾਲਾ ਸਿੰਘ ਕਲਸੀਏ, ਖਜਾਲਾ ਸਿੰਘ ਆਦਿਕ ਕੰਗ, ਜੱਸਾ ਸਿੰਘ ਭਾਗ ਸਿੰਘ ਆਹਲੂਵਾਲੀਏ, ਹਰੀ ਸਿੰਘ ਛੱਜਾ ਸਿੰਘ ਪੰਜਵੜੀਏ, ਦੀਪ ਸਿੰਘ ਸੁਧਾ ਸਿੰਘ ਸ਼ਹੀਦ, ਨਵਾਬ ਕਪੂਰ ਸਿੰਘ, ਸੁਖਾ ਸਿੰਘ ਤਖਾਣ, ਜੱਸਾ ਸਿੰਘ ਰਾਮਗੜ੍ਹੀਆ, ਭੋਮਾ ਸਿੰਘ, ਜੈ ਸਿੰਘ ਹਕੀਕਤ ਸਿੰਘ ਘਨ੍ਹਈਏ, ਹੀਰਾ ਸਿੰਘ, ਸਦਾ ਸਿੰਘ ਨਕਈ, ਕਰਮ ਸਿੰਘ, ਧਰਮ ਸਿੰਘ ਖੱਤਰੀ ਅੰਮ੍ਰਿਤਸਰੀਏ, ਜਿਊਣ ਸਿੰਘ, ਬਦਨ ਸਿੰਘ, ਵੀਰ ਸਿੰਘ ਤਿੰਨੇ ਮਜ਼ਹਬੀ, ਆਦਿਕ ਬਹੁਤ ਸਿੱਖ ਸਰਦਾਰ ਸੇ ।

## ਸਿੰਘਾਂ ਨਾਲ ਵਿਗਾੜ ਤੇ ਕੋਟ ਬੁੱਢੇ ਦਾ ਜੰਗ

ਉਸ ਸਮੇਂ ਚਾਹੇ ਸਿੰਘਾਂ ਨੇ ਕੌੜਾ ਮੱਲ ਦਾ ਲਿਹਾਜ ਮੰਨ ਕੇ ਮਾਰੋ ਮਾਰ ਬਹੁਤ ਘੱਟ ਕੀਤੀ, ਪਰ ਤਾਂ ਭੀ ਬਾਦਸ਼ਾਹ ਦੀ ਆਵਾਜਾਈ ਤੇ ਦੋਹਾਂ ਲਸ਼ਕਰਾਂ ਦੇ ਚਾਰ ਪੰਜ ਮਹੀਨੇ ਲੜਾਈ ਘੋਲ, ਖਰਚ, ਖੇਚਲ, ਰਹਿਣੇ ਕਰ ਪੰਜਾਬ ਦਾ ਫੂਸ ਉਠਾ ਦਿੱਤਾ। ਕੌੜਾ ਮੱਲ ਜੋ ਸਿੰਘਾਂ ਦਾ ਪੱਖੀ ਸੀ, ਉਸ ਦੇ ਮਰੇ ਪਿੱਛੋਂ ਮੁਸਲਮਾਨਾਂ[4] ਨੇ ਸਿੰਘਾਂ ਉੱਤੇ ਝੂਠੇ ਸੱਚੇ ਤੂਫਾਨ ਤੋਲ ਕੇ ਮੀਰ ਮੰਨੂ ਨੂੰ ਸਿੰਘਾਂ ਨਾਲ ਵਿਗਾੜ ਦਿੱਤਾ। ਉਸ ਨੇ ਪਹਿਲੇ ਤਾਂ ਸਿੰਘਾਂ ਦੀ ਜਾਗੀਰ ਜ਼ਬਤ ਕਰ ਲਈ ਫੇਰ ਮੁਲਕ ਦੇ ਬੰਦੋਬਸਤ ਵਾਸਤੇ ਜਿਹੜੀ ਫੌਜ ਦੁਰਾਨੀਆਂ ਦੀ ਅਹਿਮਦ ਸ਼ਾਹ ਮੀਰ ਮੰਨੂ ਪਾਸ ਛੱਡ ਗਿਆ ਸੀ, ਉਹ ਫੌਜ ਤੇ ਕੁਛ ਆਪਣੀ ਮਿਲਾ ਕੇ ਸਿੰਘਾਂ ਪਰ ਚੜ੍ਹਾ ਦਿੱਤੀ। ਫੇਰ ਤਾਂ ਸਿੰਘਾਂ ਭੀ ਲਿਹਾਜ਼ ਛੱਡ ਦਿੱਤਾ। ਅਨੇਕ ਜਗ੍ਹਾ

ਟਾਕਰੇ ਹੋਏ, ਪਰ ਸਿੰਘ ਦਾਉ ਦੀ ਲੜਾਈ ਲੜਦੇ ਰਹੇ। ਇਕ ਦਿਨ ਦੁਰਾਨੀਆਂ ਨੇ ਸਿੰਘਾਂ ਨੂੰ ਆਖਿਆ, ਅਸੀਂ ਤੁਹਾਨੂੰ ਬੜੇ ਸੂਰਬੀਰ ਸੁਣ ਰੱਖਿਆ ਹੈ, ਜੇਕਰ ਤੁਸੀਂ ਸੱਚੇ ਸਿੰਘ ਹੋ ਤਾਂ ਸਾਡੇ ਨਾਲ ਤਲਵਾਰਾਂ ਦਾ ਜੰਗ ਕਰੋ, ਸੱਧਰ ਲਾਹ ਲਈਏ। ਜੇ ਉਸੇ ਤਰ੍ਹਾਂ ਨਹੀਂ ਲੜਨਾ ਤਾਂ ਦੋ ਸਿੰਘ ਇਕ ਦੁਰਾਨੀ ਨਾਲ ਲੜ ਲਓ, ਜੇ ਇਹ ਭੀ ਨਹੀਂ ਮੰਨਦੇ ਤਾਂ ਸਿੰਘ ਨਾਮ ਤੇ ਸ਼ਸਤਰ ਛੱਡ ਕੇ ਖੇਤੀ ਕਰੋ, ਜੱਟ ਸਦਾਓ, ਤਦੋਂ ਸਿੰਘਾਂ ਦਾ ਦਲ ਸੁਰਸੰਗ ਭੇਰਹ ਅਲਗੂਨ ਇਨ੍ਹਾਂ ਪਿੰਡਾਂ ਦੇ ਗਿਰਦੇ ਸੀ। ਦੁਰਾਨੀਆ ਦੀ ਤਰਕ ਤੇਜ਼ ਤਾਰ ਵਾਂਗੂ ਫਿਰ ਗਈ ਕਹਿ ਭੇਜਯਾ, ਇਕ ਦੁਰਾਨੀ ਤੇ ਇਕ ਇਕ ਸਿੰਘ ਲੜੇਗਾ, ਕਿਉਂਕਿ ਸਾਡੇ ਗੁਰੂ ਜੀ ਦਾ ਹੁਕਮ ਹੈ ਜੋ ਸਵਾ ਲੱਖ ਤੁਰਕ ਨਾਲ ਇਕ ਸਿੰਘ ਨੂੰ ਲੜਾਉਣਾ ਹੈ, ਪਰ ਓਹ ਵੇਲਾ ਅਜੇ ਆਯਾ ਨਹੀਂ। ਏਹ ਸੰਦੇਸ਼ਾ ਸੁਣ ਕੇ ਪਠਾਣ ਚੌਕੰਨੇ ਹੋ ਗਏ। ਖੇਮਕਰਨ, ਵਲਟੋਹੇ ਪਿੰਡੋਂ ਤੁਰ ਕੇ ਬੁੱਢੇ ਦੇ ਕੋਟ ਪਾਸ ਸਿੰਘਾਂ ਨੂੰ ਦਰਸ਼ਨ ਜਾ ਦਿੱਤਾ, ਬੰਦੂਕ ਤੀਰ ਮਾਰਨ ਦੀ ਤੇ ਪਖਬਾਦ ਕਰਨ ਦੀ ਕਸਮ (ਸੁਗੰਦ) ਦੋਹੀਂ ਪਾਸੀਂ ਕਰਕੇ ਇਕ ਗਿਲਜ਼ਾ ਚੁਣਵਾਂ ਬਹਾਦਰ ਮੁਨਾਰੇ ਜੇਡਾ ਫੌਲਾਦ ਨਾਲ ਮੜ੍ਹਯਾ ਹੋਯਾ ਮੈਦਾਨ ਵਿਚ ਨਿਕਲ ਕੇ ਫੁਲਥੇ[5] ਦੇ ਪੈਂਤਰੇ ਕੱਢਣ ਲੱਗ ਪਿਆ। ਇਧਰੋਂ ਸਰਦਾਰ ਚੜ੍ਹਤ ਸਿੰਘ ਉਠਯਾ ਤਾਂ ਸਰਦਾਰ ਸ਼ਯਾਮ ਸਿੰਘ ਨੇ ਓਸ ਨੂੰ ਰੋਕ ਦਿੱਤਾ ਤੇ ਸੁੱਖਾ ਸਿੰਘ ਦੇ ਭਾਈ ਲੱਖਾ ਸਿੰਘ ਤਰਖਾਣ ਵੰਨੀ ਤਕਯਾ ਤਾਂ ਓਹ ਸ਼ੇਰ ਦੀ ਤਰ੍ਹਾਂ ਗੱਜ ਕੇ ਦੁਰਾਨੀ ਨਾਲ ਜਾ ਜੁੱਟਿਆ। ਦੋਵੇਂ ਫੁਲਥੇ ਦੇ ਖਿਲਾਰੀ ਸੰਜੋਏ ਪਹਿਨੇ ਹੋਏ ਵਿਦਾਨਾਂ ਵਾਂਗੂ ਢਾਲਾਂ ਉੱਤੇ ਤਲਵਾਰਾਂ ਬੋਚਦੇ ਰਹੇ, ਛੇਕੜ ਤੇਗੇ ਟੁੱਟੇ ਤੇ ਜੱਫੋ ਜੱਫੀ ਹੋ ਪਏ, ਕਟਾਰਾਂ ਤੇ ਮੁੱਕੀਆਂ ਦੀ ਮਾਰ, ਧਕਾ ਧਕੀ ਦੀ ਧਮਾਰ ਚਾਰ ਘੜੀ ਹੋਈ, ਓੜਕ ਦੁਰਾਨੀ ਦੰਮੋਂ ਉਖੜ ਕੇ ਦੜ ਜਾ ਪਿਆ। ਲੱਖਾ ਸਿੰਘ ਨੇ ਛੇਤੀ ਨਾਲ ਸੰਜੋਏ ਚੁੱਕ ਕੇ ਕਟਾਰੀ ਢਿੱਡ ਵਿਚ ਫੇਰ ਘੱਤੀ, ਆਂਦਰਾਂ ਦਾ ਢੇਰ ਕਰ ਕਿਲਕਾਰੀ ਤੇ ਛਾਲ ਮਾਰ ਕੇ ਪੰਥ ਵਿਚ ਆ ਗਿਆ, ਪਰੰਤੂ ਏਸ ਵਕਤ ਦੁਰਾਨੀ ਤੱਤੇ ਨਾ ਹੋਏ ਤੇ ਦੋ ਹੋਰ ਅਖਾੜੇ ਵਿਚ ਆ ਗੱਜੇ, ਫੇਰ ਤਾਂ ਚੜ੍ਹਤ ਸਿੰਘ ਨਾ ਰੁਕਯਾ, ਰੁਦ੍ਰ ਰਸ ਦਾ ਰੂਪ ਹੋ ਕੇ ਜਾ ਭਿੜਿਆ, ਓਨ੍ਹਾਂ ਨੇ ਭੀ ਵਾਰ ਕੀਤੇ, ਪਰ ਕਾਰ ਨਾ ਆਏ, ਏਸ ਨੇ ਦੋਹਾਂ ਦੇ ਚਾਰ ਬਣਾਏ।

ਕੇਸਰ ਸਿੰਘ ਨਿਰਮਾਣੀਏ ਵਾਲਾ ਜੋ ਓਦੋਂ ਦੇਖਦਾ ਸੀ ਓਸ ਨੇ ਲਿਖਯਾ ਹੈ[6] ਕਿ ਤਦ ਚੜ੍ਹਤ ਸਿੰਘ ਦਾ ਸਰੀਰ ਲਾਲ ਲੋਹੇ ਵਰਗਾ ਚਮਕਦਾ ਸੀ। ਫੇਰ ਚਾਰ ਪੰਜ ਦੁਰਾਨੀ ਸਿੰਘ ਨੂੰ ਆ ਪਏ, ਪਰ ਸਯਾਮ ਸਿੰਘ, ਜੱਸਾ ਸਿੰਘ, ਦੀਪ ਸਿੰਘ ਹਰੀ ਸਿੰਘ ਜਾਣੋ ਅੱਗੇ ਹੀ ਖੜ੍ਹੇ ਸੇ, ਅੱਖ ਨਾ ਫਰਕਣ ਦਿੱਤੀ, ਤੁਰਤ ਉੱੜਤ ਲਏ। ਫੇਰ ਤਾਂ ਦੋਹਾਂ ਪਾਸਯਾਂ ਤੋਂ ਹੱਲਾ ਹੋ ਪਿਆ, ਦੋ ਘੜੀ ਵਿਚ ਤੇਗਾਂ ਤੇ ਛੁਰੀਆਂ ਨੇ ਆਹੂ ਲਾਹ ਸਿੱਟੇ, ਲੋਥਾਂ ਦਾ ਢੇਰ ਲਹੂ ਦਾ ਹੜ੍ਹ ਨਜ਼ਰ ਆਯਾ, ਇਤਨੇ ਨੂੰ ਕਪੂਰ ਸਿੰਘ ਨਵਾਬ ਦੋ ਹਜ਼ਾਰ ਅਸਵਾਰ ਨਾਲ ਲੈ ਕੇ ਹੈਬਤ ਪੁਰ ਪੱਟੀ ਦੀ ਤਰਫੋਂ ਆ ਪਹੁੰਚਯਾ, ਦੁਰਾਨੀ ਨੱਠ ਗਏ, ਸਿੰਘ ਭੀ

ਸਭਰਾਵਾਂ ਦੇ ਪੱਤਣੋਂ ਪਾਰ ਹੋ ਗਏ। ਏਸੇ ਤਰ੍ਹਾਂ ਦੇ ਧਰਮ ਜੁੱਧ ਪੰਜ ਸੱਤ ਵਾਰੀ ਹੋਏ, ਪਰ ਏਥੇ ਪੋਥੀ ਵਧਣ ਦੇ ਡਰ ਤੋਂ ਨਹੀਂ ਲਿਖੇ।

## ਅੰਮ੍ਰਿਤਸਰ ਦੀ ਬੇਅਦਬੀ

ਜਦ ਅਹਿਮਦ ਸ਼ਾਹ ਨੇ ਨੂਰਦੀਨ ਤੇ ਖ੍ਵਾਜੇ ਹਮੀਦ ਦੀ ਦੁਰਦਸ਼ਾ ਹੋਣ ਦਾ ਹਾਲ ਸੁਣਿਆ ਤਾਂ ਇਕ ਦਸਤਾ ਫੌਜ ਦੇ ਕੇ, ਬਖਸ਼ੀ ਜਹਾਨ ਖਾਂ ਨੂੰ (ਜੋ ਸਾਰੀ ਬਾਦਸ਼ਾਹੀ ਵਿਚ ਸੂਰਬੀਰ ਤੇ ਜ਼ਾਲਮ ਸੀ) ਸਿੰਘਾਂ ਉੱਤੇ ਚੜ੍ਹਾ ਭੇਜਯਾ।

ਤਦੋਂ ਨੂਰ ਦੀਨ ਬੀ ਜੰਮੂੰ ਦੇ ਪਹਾੜਾਂ ਵਿਚੋਂ ਸਿਰ ਕੱਢ ਆਯਾ ਤੇ ਹੋਰ ਦੁਰਾਨੀ ਹਾਕਮ ਵੀ ਜੋ ਅਧਮਰੇ ਜਿਹੇ ਸੇ, ਸਭ ਟਹਿਕ ਪਏ।

ਦੁਰਾਨੀਆਂ ਦਾ ਬਹੁਤ ਸ਼ੋਰ ਸ਼ਰਾਬ ਦੇਖ ਕੇ ਸਿੰਘ ਕੁਛ ਤਾਂ ਮਾਲਵੇ ਵੱਲ ਚਲੇ ਗਏ, ਬਾਕੀ ਸਾਂਦਲ ਬਾਰ ਦੇ ਜੰਗਲਾਂ ਵਿਚ ਜਾ ਵੜੇ। ਇਧਰ ਜਹਾਨ ਖਾਂ ਪੰਜਾਬੀ ਕਾਜੀ ਅੰਮ੍ਰਿਤਸਰ ਡੇਰਾ ਲਾ ਕਰ ਹਰਿਮੰਦਰ ਦੀ ਬੇਅਦਬੀ ਕਰਨ ਤੇ ਤਾਲਾਬ ਅੰਮ੍ਰਿਤਸਰ ਵਿਚ ਮਿੱਟੀ ਭਰਨ ਲੱਗ ਪਿਆ। ਇਹ ਹਾਲ ਜਦ ਮਾਲਵੇ ਦੇਸ ਖਾਲਸੇ ਨੇ ਸੁਣਿਆ ਤਾਂ ਬਾਬਾ ਦੀਪ ਸਿੰਘ ਜੀ ਸ਼ਹੀਦ ਦਮਦਮੇ ਸਾਹਿਬ ਤੋਂ ਪੰਜ ਸੌ ਅਸਵਾਰ ਸਮੇਤ ਤੁਰੰਤ ਅੰਮ੍ਰਿਤਸਰ ਵੱਲ ਚੜ੍ਹ ਬੈਠੇ। ਹੋਰ ਸ਼ਹੀਦ ਨੱਥਾ ਸਿੰਘ, ਹੀਰਾ ਸਿੰਘ, ਪ੍ਰੇਮ ਸਿੰਘ, ਸੁਧਾ ਸਿੰਘ, ਬਸੰਤ ਸਿੰਘ, ਆਦਿਕ ਵੀ ਉਨ੍ਹਾਂ ਦੇ ਨਾਲ ਹੋ ਗਏ। ਨੇਹੀਆਂ ਵਾਲੇ ਪਿੰਡ, ਰਾਮਚੌਂਤਰੇ, ਗੁਰਚੌਂਤਰੇ, ਲੱਖੀ ਜੰਗਲ, ਬਿਝੂਕੇ ਬੈਰਾੜਾਂ ਦੇ ਪਿੰਡਾਂ ਵਿਚ ਜਿੱਥੇ ਜਿੱਥੇ ਸਿੰਘ ਉਤਰੇ ਹੋਏ ਸਨ, ਸਭ ਬਾਬਾ ਦੀਪ ਸਿੰਘ ਜੀ ਦੇ ਨਾਲ ਹੁੰਦੇ ਗਏ।

## ਧਰਮ ਯੁੱਧ

ਮਾਘ ਸੰ: 1817 ਬਿ.[7] ਨੂੰ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਸਭ ਨੂੰ ਇਹ ਸੁਣਾ ਦਿੱਤਾ ਕਿ ਜਿਸ ਨੇ ਗੁਰੂ ਜੀ ਦੇ ਨਮਿਤ ਸਿਰ ਦੇਣਾ ਹੋਵੇ ਸੋ ਸਾਡੇ ਨਾਲ ਚਲੇ, ਤਾਂ ਪੰਜ ਹਜ਼ਾਰ ਸਿੰਘ ਉਨ੍ਹਾਂ ਦਾ ਸਾਥੀ ਹੋਯਾ। ਇਹ ਖਬਰ ਸੁਣ ਕੇ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਪੰਜ ਸੌ ਅਸਵਾਰ ਲੈ ਕੇ ਆਨੰਦਪੁਰੋਂ ਆ ਪਹੁੰਚੇ।

ਜਹਾਨ ਖਾਂ ਅੱਠ ਕੁ ਹਜ਼ਾਰ ਦੁਰਾਨੀ ਨੂੰ ਨਾਲ ਲੈ ਕੇ ਗੋਹਲਵੜ ਪਿੰਡ ਪਾਸ ਪੰਜ ਕੋਹ ਅੱਗੇ ਆ ਲੜਿਆ। ਜਦਪਿ ਦੀਨ ਮਜ਼੍ਹਬ[8] ਦੀ ਲੜਾਈ ਦੇ ਕਾਰਨ ਦੋਹਾਂ ਤਰਫਾਂ ਦੇ ਸੂਰਬੀਰ ਵੱਧ ਵੱਧ ਕੇ ਲੜੇ, ਪਰ ਸਿੰਘਾਂ ਨੇ ਤਾਂ ਪਿੱਛੇ ਨਾ ਮੁੜਨ ਦੀ ਸੌਂਹ ਖਾ ਰੱਖੀ ਸੀ, ਤਾਂ ਹੀ ਦੁਰਾਨੀਆਂ ਨੂੰ ਦਬਾਉਂਦੇ ਚਲੇ ਆਏ, ਪੰਜਾਂ ਕੋਹਾਂ ਵਿਚ ਲਹੂ ਦਾ ਛਿੜਕਾਉ ਤੇ ਲੋਥਾਂ ਦੇ ਕੁੰਦੜੇ ਲਾ ਦਿੱਤੇ। ਲਿਖਿਆ ਹੈ ਦੀਪ ਸਿੰਘ ਦਾ ਸੀਸ ਚੱਬੇ ਪਿੰਡ ਪਾਸ

ਜਦ ਕੱਟ ਗਿਆ ਤਾਂ ਇਕ ਸਿੰਘ ਬੋਲਿਆ, ਵਾਹ ਸਿੰਘ ਜੀ ! ਤੁਸੀਂ ਤਾਂ ਆਖਦੇ ਸੇ ਅੰਮ੍ਰਿਤਸਰ ਜਾ ਕੇ ਸ਼ਹੀਦ ਹੋਵਾਂਗੇ, ਹੁਣ ਇਥੇ ਹੀ ਡੇਰਾ ਲਾ ਦਿੱਤਾ ? ਇਹ ਬਾਤ ਸੁਣ ਕੇ ਸੀਸ ਚੁੱਕ ਲਿਆ। ਧੜ ਲੜਦਾ ਹੋਯਾ ਰਾਮਸਰ ਪਾਸ ਆਯਾ ਤਾਂ ਇਥੇ ਬੈਠ ਗਏ, ਜਿੱਥੇ ਹੁਣ ਉਨ੍ਹਾਂ ਦਾ ਸ਼ਹੀਦ ਗੰਜ ਹੈ। ਗੁਲਾਮ ਸਰਵਰ[9] ਨੇ ਤੇ ਘਨ੍ਹਈਆ ਲਾਲ[10] ਨੇ ਇਉਂ ਲਿਖਿਆ ਹੈ ਕਿ ਤਾਲਾਬ ਰਾਮਸਰ ਦੇ ਪਾਸ ਆ ਕੇ ਸਰਦਾਰ ਦੀਪ ਸਿੰਘ ਜੀ ਤਾਂ ਸੱਚਮੁੱਚ ਸ਼ਹੀਦ ਹੋ ਗਏ, ਤੇ ਹੀਰਾ ਸਿੰਘ, ਨਾਹਰ ਸਿੰਘ, ਸੰਤ ਸਿੰਘ, ਨਿਹਾਲ ਸਿੰਘ ਇਹ ਗੁਰੂ ਕੇ ਬਾਗ ਵਿਚ ਪਹੁੰਚ ਕੇ ਜੂਝ ਪਏ।

ਗੁਰਬਖਸ਼ ਸਿੰਘ, ਬਸੰਤ ਸਿੰਘ, ਆਦਿਕਾਂ ਨੇ ਅਕਾਲ ਬੁੰਗੇ ਦੇ ਪਾਸ ਸ਼ਹੀਦੀ ਪਾਈ। ਜਿੱਥੇ ਜਿੱਥੇ ਇਹ ਸ਼ਹੀਦ ਹੋਏ ਹਨ, ਉਥੇ ਉਥੇ ਉਨ੍ਹਾਂ ਦੀ ਯਾਦਗਾਰ ਵਿਚ ਪੂਜਨੀਕ ਮਕਾਨ ਬਣੇ ਹੋਏ ਹਨ।

ਜਦਪਿ ਇਹ ਬੜੇ ਬੜੇ ਨਾਮੀ ਸਰਦਾਰ ਸ਼ਹੀਦ ਹੋ ਗਏ ਸੇ, ਪਰ ਸਿੰਘਾਂ ਦੇ ਹੌਂਸਲੇ ਤੇ ਸਿਦਕ ਨੇ ਦੁਰਾਨੀਆਂ ਨੂੰ ਅੰਮ੍ਰਿਤਸਰੋਂ ਕੱਢ ਛੱਡਿਆ, ਸਿੰਘਾਂ ਨੇ ਦੁਰਾਨੀਆਂ ਨੂੰ ਕੱਢ ਕੇ ਜੰਗ ਵਿਚ ਜੂਝੇ ਹੋਏ ਸਿੰਘਾਂ ਦਾ ਦਾਹ ਕੀਤਾ।

# ਗਜ ਖਾਲਸਾ
## ਸੱਤਵੀਂ ਮਿਸਲ ਸ਼ਹੀਦਾਂ ਦੀ




ਇਸ ਮਿਸਲ ਦਾ ਅਸਲ ਮਾਲਕ ਦੀਪ ਸਿੰਘ ਸ਼ਹੀਦ ਪਿੰਡ ਪੋਹੂਵਿੰਡ ਪਰਗਨਾ ਅੰਮ੍ਰਿਤਸਰ ਦਾ ਸੀ ਤੇ ਗੁਰਬਖਸ਼ ਸਿੰਘ ਵਸਨੀਕ ਪਿੰਡ ਲੀਲ ਪਰਗਨਾ ਖੇਮਕਰਨ, ਸੁਧ ਸਿੰਘ ਵਸਨੀਕ ਪਰਗਨਾ ਜਲੰਧਰ ਪਿੰਡ ਦਕੋਹਾ, ਪ੍ਰੇਮ,ਸਿੰਘ ਸ਼ੇਰ ਸਿੰਘ ਦਰਗਾਹਾ ਸਿੰਘ ਹੀਰਾ ਸਿੰਘ, ਆਦਿਕ ਉਹਦੇ ਸਾਥੀ ਸਨ। ਪਹਿਲਾਂ ਸ਼ਹੀਦ ਦੀਪ ਸਿੰਘ ਤੇ ਬੁੱਢਾ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਪਾਸ ਰਿਹਾ ਕਰਦੇ ਸਨ, ਕਿੰਤੂ ਜਦ ਉਹ ਦੱਖਣ ਵੱਲ ਟੁਰ ਗਏ ਤਦ ਇਹ ਦਮਦਮੇ ਸਾਹਿਬ ਰਹਿਣ ਲੱਗੇ। ਦਮਦਮਾ ਸਾਹਿਬ ਵਿਚ ਸ਼ਹੀਦ ਦੀਪ ਸਿੰਘ ਦਾ ਲਾਇਆ ਹੋਇਆ ਖੂਹ ਤੇ ਬੁੱਢਾ ਸਿੰਘ ਦੇ ਲਾਏ ਹੋਏ ਬੇਰੀ ਦੇ ਦਰੱਖਤ ਹੁਣ ਤੱਕ ਮੌਜੂਦ ਤੇ ਕਾਇਮ ਹਨ।

1764 ਬਿਕ੍ਰਮੀ ਵਿਚ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਵਿਚ ਬੰਦੇ ਬਹਾਦਰ ਨੇ ਇਸ ਮੁਲਕ ਵਿਚ ਆ ਕੇ ਸਮਾਨਾ ਸਢੌਰਾ ਵਾਮਲਾ ਤੇ ਸਹਾਰਨਪੁਰ ਦੇ ਮੁਸਲਮਾਨਾਂ ਦੀ ਸੋਧ ਕੀਤੀ ਤੇ ਸਾਰੇ ਮੁਲਕ ਵਿਚ ਸਿੱਖਾਂ ਦਾ ਦਬਦਬਾ ਬੈਠ ਗਿਆ ਉਸ ਵੇਲੇ ਬਾਬਾ

ਦੀਪ ਸਿੰਘ ਜੀ ਨੇ ਆਪਣੇ ਸਾਥੀਆਂ ਸਮੇਤ ਬੰਦੇ ਦੇ ਨਾਲ ਹੋ ਕੇ ਬੜੀ ਸੂਰਮਤਾ ਵਿਖਾਈ, ਇਥੋਂ ਤੱਕ ਕਿ ਮੈਦਾਨ ਵਿਚ ਸਭ ਤੋਂ ਅੱਗੇ ਜਾਂਦੇ ਸਨ, ਇਸੇ ਕਰਕੇ ਇਨ੍ਹਾਂ ਦੇ ਜਥੇ ਦਾ ਨਾਮ ਸ਼ਹੀਦਾਂ ਦੀ ਮਿਸਲ ਪਿਆ।

1783 ਬਿਕ੍ਰਮੀ ਨੂੰ ਬਾਬਾ ਬੰਦਾ ਸਿੰਘ ਨੇ ਉਸ ਗੁਰੂ ਗ੍ਰੰਥ ਸਾਹਿਬ ਤੋਂ ਜੋ ਸ੍ਰੀ ਗੁਰੂ ਕਲਗੀਧਰ ਜੀ ਨੇ ਦਮਦਮੇ ਸਾਹਿਬ ਤਿਆਰੀ ਕਰਵਾਈ ਸੀ, ਚਾਰ ਉਤਾਰੇ ਕਰਵਾਏ। ਇਕ ਤਾਂ ਅਕਾਲ ਤਖਤ ਅੰਮ੍ਰਿਤਸਰ, ਦੂਜਾ ਪਟਨਾ ਸਾਹਿਬ, ਤੀਜਾ ਅਨੰਦਪੁਰ ਸਾਹਿਬ ਤੇ ਚੌਥਾ ਦਮਦਮਾ ਸਾਹਿਬ ਵਿਚ ਹੈ। ਅਸਲ ਗੁਰੂ ਗ੍ਰੰਥ ਸਾਹਿਬ ਜੀ ਜਿਸ ਨੂੰ ਦਸਮ ਪਾਤਸ਼ਾਹ ਜੀ ਨੇ ਤਿਆਰ ਕੀਤਾ ਸੀ, ਖਾਲਸਾ ਜੀ ਦੇ ਲਸ਼ਕਰ ਵਿਚ ਰਿਹਾ ਕਰਦਾ ਸੀ, ਕਿੰਤੂ ਵੱਡੇ ਘੱਲੂਘਾਰੇ ਵਿਚ ਦੁਰਾਨੀਆਂ ਦੇ ਹੱਥ ਆ ਗਿਆ ਜੋ ਉਸ ਨੂੰ ਕਾਬਲ ਲੈ ਗਏ।

ਸੰਮਤ 1816 ਬਿਕ੍ਰਮੀ[11] ਨੂੰ ਜਦ ਅਦੀਨਾ ਬੇਗ ਨੇ ਮਰਨ ਪਿੱਛੋਂ ਜਲੰਧਰ ਦਾ ਇਲਾਕਾ ਸਿੱਖਾਂ ਦੇ ਕਬਜ਼ੇ ਵਿਚ ਆਇਆ ਉਸ ਵੇਲੇ ਬਾਬਾ ਦੀਪ ਸਿੰਘ ਨੇ ਸਿਆਲਕੋਟ ਦਾ ਇਲਾਕਾ ਮੁਹੰਮਦ ਅਮੀਨ ਤੋਂ ਫਤਹਿ ਕਰਕੇ ਆਪਣੇ ਸਾਥੀ ਦਿਆਲ ਸਿੰਘ ਤੇ ਨੱਥਾ ਸਿੰਘ ਸ਼ਹੀਦ ਨੂੰ ਦੇ ਦਿੱਤਾ। ਜੋ ਸ਼ਹੀਦ ਕਰਮ ਸਿੰਘ ਦੇ ਸਮੇਂ ਤੱਕ ਕੁਝ ਸਾਲਾਨਾ ਪੁਚਾਂਦੇ ਰਹੇ, ਕਿੰਤੂ ਗੁਲਾਬ ਸਿੰਘ ਦਾ ਅਵੈੜਪਨਾ ਵੇਖ ਕੇ ਉਹਨਾਂ ਨੇ ਉਹ ਜਾਗੀਰ ਦਰਬਾਰ ਬੇਰ ਬਾਬਾ ਨਾਨਕ ਸਾਹਿਬ ਦੇ ਨਾਮ ਲਾ ਦਿੱਤੀ।

ਸੰਮਤ 1817 ਬਿਕਰਮੀ ਨੂੰ ਦੀਪ ਸਿੰਘ ਜੀ ਨੇ ਕਰਤਾਰਪੁਰ ਵਿਚ 6 ਮਹੀਨੇ ਠਹਿਰ ਕੇ ਦਮਦਮੇ ਸਾਹਿਬ ਵਾਲੀ ਬੀੜ ਨੂੰ ਕਰਤਾਰਪੁਰ ਵਾਲੀ ਬੀੜ ਦੇ ਨਾਲ ਸੋਧਿਆ। ਪ੍ਰਸ਼ਾਦ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਲੰਗਰ ਵਿਚੋਂ ਛਕਦੇ ਰਹੇ। ਸੰਮਤ 1818[12] ਨੂੰ ਜਦ ਦੁਰਾਨੀ ਕੁਝ ਕੁ ਤਕੜੇ ਹੋਏ ਤੇ ਉਹਨਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕਰਨੀ ਸ਼ੁਰੂ ਕੀਤੀ, ਤਦ ਉਸ ਵੇਲੇ ਭਾਈ ਦੀਪ ਸਿੰਘ ਜੀ ਸ਼ਹੀਦ ਤੋਂ ਇਹ ਗੱਲ ਸੁਣ ਕੇ ਦਮਦਮਾ ਸਾਹਿਬ ਵਿਚ ਨਾ ਰਿਹਾ ਗਿਆ, ਉਹਨਾਂ ਨੇ ਝਟਪੱਟ ਆਪਣੀ ਜਗ੍ਹਾ ਨੱਥਾ ਸਿੰਘ ਨੂੰ ਛੱਡ ਕੇ ਸ੍ਰੀ ਅੰਮ੍ਰਿਤਸਰ ਵੱਲ ਸ਼ਹੀਦ ਹੋਣ ਦੇ ਇਰਾਦੇ ਤੋਂ ਕੂਚ ਕੀਤਾ। ਉਸ ਸਮੇਂ ਜੱਗੇ ਬਹਮਨ, ਨੀਹਾਂ ਵਾਲੇ, ਭੰਜੂ ਕੇ, ਗੁਰੂ ਚੌਤਰੇ, ਲਖੀ ਜੰਗਲ, ਫੂਲ ਮੇਹਰਾਜ, ਦਰਾਜ, ਭਚੂ, ਗੋਬਿੰਦਪੁਰਾ ਕੋਟ ਆਦਿਕ ਪਿੰਡਾਂ ਵਿਚ ਜਿਹੜਾ ਖਾਲਸਾ ਉਤਰਿਆਂ ਹੋਇਆ ਸੀ, ਸਾਰਿਆਂ ਨੂੰ ਬੁਲਾ ਕੇ ਕਿਹਾ ਕਿ ਜਿਸ ਨੇ ਗੁਰੂ ਦੇ ਰਾਹ ਵਿਚ ਸਿਰ ਦੇਣਾ ਹੈ ਸਾਡੇ ਨਾਲ ਆਵੇ, ਸੋ ਉਸੇ ਵੇਲੇ ਪੰਜ ਹਜ਼ਾਰ ਸਵਾਰ ਸ਼ਹੀਦ ਹੋਣ ਵਾਲੇ ਤਿਆਰ ਹੋ ਗਏ। ਦੁਸਹਿਰਾ[13] ਕਰਕੇ ਉਥੋਂ ਕੂਚ ਕੀਤਾ, ਸਿੱਖਾਂ ਦੀ ਅਵਾਈ ਸੁਣ ਦੁਰਾਨੀ ਦੀ ਫੌਜ ਵੀ ਸਮੁੰਦਰ ਦੀ ਤਰ੍ਹਾਂ ਠਾਠਾਂ ਮਾਰਨ ਲੱਗੀ। ਜਹਾਨ ਖਾਂ ਸੈਨਾ ਲੈ ਕੇ ਗੋਲਵੜ ਦੇ ਪਾਸ ਆ ਡਟਿਆ। ਦੋਹਾਂ ਪਾਸਿਆਂ ਤੋਂ ਖੂਬ ਲੜਾਈ ਹੋਈ। ਸਿੰਘਾਂ ਨੇ ਅੰਮ੍ਰਿਤਸਰ ਪੁੱਜਣ ਦੀ ਕੋਸ਼ਿਸ਼ ਵਾਸਤੇ ਅਜਿਹੀ ਤਲਵਾਰ ਚਮਕਾਈ ਅਤੇ ਬਹਾਦਰੀ ਵਿਖਾਈ ਕਿ

ਛੇ ਕੋਹ ਦੇ ਵਿਚਕਾਰ ਲਾਸ਼ ਤੇ ਲਾਸ਼ ਚੜ੍ਹਾ ਦਿੱਤੀ, ਸਾਰੀ ਧਰਤੀ ਖ਼ੂਨ ਨਾਲ ਰੰਗੀ ਗਈ। ਰਾਮਸਰ ਤੀਰਥ ਦੇ ਲਾਗੇ[14] ਸ਼ਹੀਦ ਦੀਪ ਸਿੰਘ ਦੇ ਨਾਲ ਸ਼ਾਹ ਜਮਾਲ ਪੰਜ ਹਜ਼ਾਰੀ ਆ ਅੜਿਆ, ਦੋਵੇਂ ਬਹੁਤ ਲੜੇ। ਆਖਰ ਥੋੜ੍ਹੀ ਦੇਰ ਬਾਦ ਦੋਹਾਂ ਨੇ ਬਹਾਦਰੀ ਦੇ ਜੌਹਰ ਵਿਖਾ ਕੇ ਬਾਬਾ ਜੀ ਨੇ ਜਮਾਲ ਸ਼ਾਹ[15] ਦਾ ਸਿਰ ਧੜ ਨਾਲੋਂ ਅੱਡ ਕਰ ਦਿੱਤਾ, ਤੇ ਦੀਪ ਸਿੰਘ ਜੀ ਦੀ ਤਲਵਾਰ ਨਾਲ ਉਹਨਾਂ ਦਾ ਆਪਣਾ ਸੀਸ ਵੀ ਧੜ ਨਾਲੋਂ ਅੱਡ ਹੋ ਗਿਆ। ਦੀਪ ਸਿੰਘ ਦਾ ਸ਼ਹੀਦ ਅਸਥਾਨ ਰਾਮਸਰ ਦੇ ਲਾਗੇ ਬਣਿਆ ਹੋਇਆ ਹੈ, ਇਸੇ ਤਰ੍ਹਾਂ ਜਥੇਦਾਰ ਰਾਮ ਸਿੰਘ ਬਹੁਤਿਆਂ ਨੂੰ ਮਾਰ ਕੇ ਸ਼ਹੀਦ ਹੋਇਆ, ਜਿਸ ਦਾ ਸ਼ਹੀਦ ਗੰਜ ਰਾਮਗੜ੍ਹੀਆਂ ਦੇ ਕੱਟੜੇ ਵਿਚ ਤੇ ਸੱਜਣ ਸਿੰਘ ਬਹਾਦਰ ਸਿੰਘ ਅੱਖੜ ਸਿੰਘ ਹੀਰਾ ਸਿੰਘ, ਆਦਿਕ ਕਈ ਸਿੰਘ ਗੁਰੂ ਦੇ ਬਾਗ ਵਿਚ ਸ਼ਹੀਦ ਹੋਏ। ਉਹਨਾਂ ਦਾ ਅਸਥਾਨ ਬਾਗ ਵਿਚ ਹੈ, ਅੰਤ ਨੂੰ ਇਸ ਲੜਾਈ ਵਿਚ ਸਿੰਘ ਕਾਮਯਾਬ ਹੋਏ ਤੇ ਗਿਲਜੇ ਅੰਮ੍ਰਿਤਸਰ ਛੱਡ ਕੇ ਨੱਸ ਗਏ।

ਜਦ ਇਸ ਲੜਾਈ ਦਾ ਹਾਲ ਗੁਰਬਖਸ਼ ਸਿੰਘ ਤੇ ਦੁਰਗਾਹ ਸਿੰਘ ਨੇ ਸੁਣਿਆ ਤਦ ਉਸ ਵੇਲੇ ਆਨੰਦਪੁਰ ਸਾਹਿਬ ਤੋਂ ਦੋ ਹਜ਼ਾਰ ਸਵਾਰ ਲੈ ਕੇ ਚੜ੍ਹ ਆਏ ਤੇ ਦੁਰਾਨੀਆਂ ਨਾਲ ਲੜਦੇ ਭਿੜਦੇ ਅੰਮ੍ਰਿਤਸਰ ਆ ਪੁੱਜੇ। ਸਿੰਘਾਂ ਨੂੰ ਆਪਣੇ ਗੁਰਦੁਆਰੇ ਹਰਿਮੰਦਰ ਦੀ ਹਾਲਤ ਵੇਖ ਕੇ ਬੜਾ ਕਲੇਸ਼ ਹੋਇਆ, ਉਹਨਾਂ ਰਾਤੀਂ ਛਾਪਾ ਮਾਰਿਆ ਤੇ ਦੁਰਾਨੀਆਂ ਦੇ ਥਾਣੇ ਤਹਿਸੀਲਾਂ ਸਾਰੇ ਸਾੜ ਦਿੱਤੇ। ਤਹਿਮੂਰ ਸ਼ਾਹ ਨੇ ਸਿੰਘਾਂ ਦਾ ਇਹ ਹਾਲ ਵੇਖ ਕੇ ਕਾਬਲ, ਮੁਲਤਾਨ, ਰੁਹਤਾਸ, ਆਦਿਕ ਅਸਥਾਨਾਂ ਤੋਂ ਫੌਜਾਂ ਸੱਦ ਲਈਆਂ ਤੇ ਸਿੰਘਾਂ ਦਾ ਖੁਰਾ ਖੋਜ ਮਿਟਾਣ ਦਾ ਹੁਕਮ ਦਿੱਤਾ। ਸ਼ਾਹ ਨਜ਼ਾਮ ਉਦੀਨ, ਸਰਬਲੰਦ ਖਾਂ, ਜਾਬਰ ਖਾਂ, ਜ਼ਾਲਮ ਖਾਂ, ਆਦਿਕ ਫੌਜਦਾਰ 20 ਹਜ਼ਾਰ ਲੜਾਕੇ ਪਠਾਣਾਂ ਦੇ ਨਾਲ ਮੈਦਾਨ ਵਿਚ ਆਏ। ਉਧਰ 9 ਮੱਘਰ 1818 ਨੂੰ ਗੁਰਬਖਸ਼ ਸਿੰਘ, ਆਦਿਕ ਜਥੇਦਾਰਾਂ ਨੇ ਵੀ ਦੁਸ਼ਮਣ ਦੀ ਚੜ੍ਹਾਈ ਸੁਣ ਕੇ ਧਰਮ ਯੁੱਧ ਲਈ ਕਮਰਕੱਸੇ ਕਰ ਲਏ ਤੇ ਅਰਦਾਸ ਕਰਕੇ ਸ਼ਹੀਦ ਹੋਣ ਲਈ ਤਿਆਰ ਹੋ ਬੈਠੇ, ਦਿਨ ਚੜ੍ਹਦੇ ਨੂੰ ਦੁਰਾਨੀ ਆ ਪੁੱਜੇ। ਅੰਮ੍ਰਿਤਸਰ ਸਰੋਵਰ ਦੇ ਪਿਛਲੇ ਪਾਸੇ ਇਕ ਬੜੀ ਭਿਆਨਕ ਲੜਾਈ ਹੋਈ। ਅੰਤ ਨੂੰ ਜਦ ਗੁਰਬਖਸ਼ ਸਿੰਘ, ਬਸੰਤ ਸਿੰਘ ਨਿਹਾਲ ਸਿੰਘ, ਆਦਿਕ ਵੱਡੇ-ਵੱਡੇ ਜਥੇਦਾਰ ਸ਼ਹੀਦ ਹੋ ਗਏ ਤੇ ਦੁਰਾਨੀਆਂ ਦੀ ਫੌਜ ਪਿੱਛੋਂ ਹੋਰ ਬਹੁਤ ਸਾਰੀ ਆ ਗਈ, ਤਦ ਸਿੰਘ ਬਾਸਰਾ ਦੀ ਬੀੜ ਵਿਚ ਜਾ ਘੁਸੇ, ਦੁਰਾਨੀ ਮੈਦਾਨ ਖਾਲੀ ਵੇਖ ਕੇ ਮੁੜ ਗਿਆ।

ਗੁਰਬਖਸ਼ ਸਿੰਘ ਨੂੰ ਅਕਾਲ ਤਖ਼ਤ ਦੇ ਪਿੱਛੇ ਬਸੰਤ ਸਿੰਘ ਥੜ੍ਹੇ ਸਾਹਿਬ ਦੇ ਪਾਸ ਨਿਹਾਲ ਸਿੰਘ ਚੁਰਸਤੀ ਅਟਾਰੀ ਦੇ ਪਾਸ ਜੋ ਜਿੱਥੇ ਸ਼ਹੀਦ ਹੋਇਆ ਉਸੇ ਥਾਂ 'ਤੇ ਹੀ ਉਹ ਦੀ ਸਮਾਧ ਬਣਾ ਦਿੱਤੀ ਤੇ ਇਹ ਅਸਥਾਨ ਹਣੁ ਤੱਕ ਅੰਮ੍ਰਿਤਸਰ ਵਿਚ ਸ਼ਹੀਦ ਗੰਜ ਦੇ ਨਾਮ 'ਤੇ ਮਸ਼ਹੂਰ ਹਨ। ਹੁਣ ਦੀਪ ਸਿੰਘ ਦੀ ਥਾਂ ਸੁਧ ਸਿੰਘ, ਗੁਰਬਖਸ਼ ਸਿੰਘ

ਦੀ ਜਗ੍ਹਾ ਸੂਬਾ ਸਿੰਘ, ਬਸੰਤ ਸਿੰਘ ਦੀ ਜਗ੍ਹਾ ਪ੍ਰੇਮ ਸਿੰਘ ਸ਼ਹੀਦਾਂ ਦੇ ਜਥੇ ਦੇ ਜਥੇਦਾਰ ਬਣੇ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

## ਤਵਾਰੀਖ ਗੁਰੂ ਖਾਲਸਾ

1. **ਸੁੱਖਾ**—ਵਿਸ਼ੇਸ਼ ਪਰ ਵਿਵਾਦ ਜਨਕ ਤੱਥ
2. **ਮੀਰੀ ਸਿੰਘ ਭੱਲੇ**—ਸਰੂਪ ਦਾਸ ਭੱਲਾ, **ਮਹਿਮਾ ਪ੍ਰਕਾਸ਼**, ਭਾਗ 2, ਪੰਨਾ 897 ਅਨੁਸਾਰ ਬਾਬਾ ਕਾਨ੍ਹ ਸਿੰਘ, ਬਿਨੋਦ ਸਿੰਘ ਤੇ ਮੀਰੀ ਸਿੰਘ ਤ੍ਰੇਹਣ ਸਨ, ਭੱਲੇ ਨਹੀਂ।
3. **ਤਅੱਲਕਾ**—ਜਾਗੀਰਦਾਰਾਂ, ਇਜ਼ਾਰੇਦਾਰਾਂ ਦੇ ਉੱਤਰਾਧਿਕਾਰੀ ਮਾਲੀ ਅਧਿਕਾਰੀ/ ਤਅਲਕਾ ਪਰਗਣਾ ਦਾ ਪਰਿਆਇ ਹੈ।
4. **ਮੁਸਲਮਾਨਾਂ**—ਇਥੇ ਸਟੇਟ ਦੇ ਕਰਮਚਾਰੀਆਂ ਤੇ ਖੈਰ ਖ਼ਾਹਾਂ ਨੂੰ ਆਮ ਮੁਸਲਮਾਨਾਂ ਨਾਲ ਰਲ ਗੱਢ ਕੀਤਾ ਗਿਆ ਹੈ।
5. **ਫੁਲਥਾ**—ਪੱਟੇਬਾਜ਼ੀ, ਗਤਕੇਬਾਜ਼ੀ
6. ਇਸ ਦੀ ਲਿਖਤ ਦਾ ਅਜੇ ਪਤਾ ਨਹੀਂ ਲੱਗਾ।
7. ਇਥੇ ਸੰਮਤ 1814 ਬਿ. 15 ਵਿਸਾਖ ਚਾਹੀਦਾ ਹੈ।
8. ਇਹ ਲੜਾਈ ਸਿੱਖ ਪੰਥ ਤੇ ਸਟੇਟ ਵਿਚਕਾਰ ਸੀ। ਇਹ ਦੀਨ ਮਜ਼ਹਬ, ਫਿਰਕਾਪ੍ਰਸਤੀ ਵਾਲਾ ਜੁੱਧ ਨਹੀਂ ਸੀ।
9. ਮੁਫਤੀ ਗੁਲਾਮ ਸਰਵਰ, **ਤਾਰੀਖ ਮਖਜਨਿ ਪੰਜਾਬ**, ਨਵਲ ਕਿਸ਼ੋਰ, ਲਖਨਊ, 1877। ਇਹ ਪੁਸਤਕ ਅਜੇ ਮਿਲੀ ਨਹੀਂ।
10. ਕਨ੍ਹਈਆ ਲਾਲ, **ਤਾਰੀਖ-ਇ-ਪੰਜਾਬ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਜਾਬੀ ਅਨੁਵਾਦ ਵਿਚ ਇਹ ਘਟਨਾ ਨਹੀਂ ਮਿਲਦੀ।
11. ਬਾਬਾ ਦੀਪ ਸਿੰਘ ਦੀ ਸ਼ਹੀਦੀ 1814 ਵਿਚ ਹੋ ਗਈ ਸੀ। ਅਦੀਨਾ ਬੇਗ 15 ਸਤੰਬਰ, 1758 ਨੂੰ ਬਾਬਾ ਜੀ ਦੀ ਸ਼ਹੀਦੀ ਤੋਂ ਬਾਅਦ ਮਰਿਆ (ਗੰਡਾ ਸਿੰਘ, ਸਿੱਖ ਇਤਿਹਾਸ, 185)।
12. ਸੰਮਤ 1814/1757 ਈ.
13. ਬਾਬਾ ਦੀਪ ਸਿੰਘ ਦੀ ਸ਼ਹੀਦੀ 23 ਅਪ੍ਰੈਲ, 1757 ਨੂੰ ਹੋਈ। ਇਸ ਦਾ ਦੁਸਹਿਰੇ ਨਾਲ ਕੋਈ ਵਾਸਤਾ ਨਹੀਂ।
14. ਚੱਬੇ ਪਿੰਡ ਲਾਗੇ, ਵੇਖੋ, **ਇਹੀ ਪੁਸਤਕ**, ਪੰਨਾ 84
15. ਅਮਾਨ ਖਾਂ, **ਸ੍ਰੀ ਗੁਰੂ ਪੰਥ ਪ੍ਰਕਾਸ਼**, ਭਾਗ 5, ਪੰਨਾ 2454

# ਬਾਬਾ ਦੀਪ ਸਿੰਘ ਦਾ ਕੁਰਸੀਨਾਮਾ




ਸੋਮਾ ਪਾਂਡਾ ਵਹੀ–ਕਿਰਪਾ ਰਾਮ ਪ੍ਰਭਾਕਰ ਹਰੀਦੁਆਰ

ਹਰਜਿੰਦਰ ਸਿੰਘ ਦਿਲਗੀਰ **ਗੁਰੂ ਦੇ ਸ਼ੇਰ** ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1.1.2001, ਪੰਨਾ 406




ਬੀਬੀ ਗੁਰਪ੍ਰੀਤ ਸੁਰਿੰਦਰ ਕੌਰ ਪੁੱਤਰੀ ਸ. ਗੁਰਵਰਿਆਮ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਜਾਣਕਾਰੀ

# ਗਿਆਨੀ ਠਾਕੁਰ ਸਿੰਘ (1838-1943)

ਗਿਆਨੀ ਠਾਕੁਰ ਸਿੰਘ ਦਾ ਜਨਮ ਹੁਸ਼ਿਆਰਪੁਰ ਦੇ ਜੰਡਿਆਲਾ ਪਿੰਡ ਵਿਚ 1838 ਈ. ਵਿਚ ਹੋਇਆ। ਇਹ ਸਿੰਘ ਸਭਾ ਨਾਲ ਸੰਬੰਧਿਤ ਰਹੇ ਹਨ ਪਰ ਇਹ ਸ. ਠਾਕੁਰ ਸਿੰਘ ਸੰਧਾਵਾਲੀਆ ਤੋਂ ਵੱਖਰੇ ਵਿਅਕਤੀ ਸਨ। ਇਹ ਭਾਈ ਮਹਾਰਾਜ ਸਿੰਘ ਦੀ ਸੰਗਤ ਵਿਚ ਰਹੇ ਅਤੇ ਉਨ੍ਹਾਂ ਪਾਸੋਂ ਹੀ ਅੰਮ੍ਰਿਤਪਾਨ ਕੀਤਾ। ਬਾਅਦ ਵਿਚ ਇਹ ਦਮਦਮਾ ਸਾਹਿਬ ਤਲਵੰਡੀ ਸਾਬੋ ਚਲੇ ਗਏ ਅਤੇ ਸੰਪ੍ਰਦਾਈ ਵਿਦਵਾਨਾਂ ਪਾਸੋਂ ਗੁਰਬਾਣੀ ਦਾ ਗਿਆਨ ਪ੍ਰਾਪਤ ਕੀਤਾ।

ਇਨ੍ਹਾਂ ਨੇ 23 ਮਾਰਚ, 1893 ਨੂੰ ਬੁੰਗਾ ਮਜੀਠਾ ਵਿਚ ਸਿੱਖ ਵਿਦਵਾਨਾਂ ਦੀ ਇਕੱਤਰਤਾ ਬੁਲਾਈ। ਇਸ ਦੇ ਸਿੱਟੇ ਵਜੋਂ ਅੰਮ੍ਰਿਤਸਰ ਸਿੰਘ ਸਭਾ ਦਾ ਗਠਨ ਹੋਇਆ। ਬਾਅਦ ਵਿਚ ਇਨ੍ਹਾਂ ਨੇ ਪਿੰਡਾਂ ਤੇ ਫੌਜੀ ਛਾਉਣੀਆਂ ਵਿਚ ਵਿਦਵਿਤਾ ਭਰਪੂਰ ਵਿਖਿਆਨ ਦਿੱਤੇ। ਜਦੋਂ ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਹੋਈ, ਗਿਆਨੀ ਠਾਕੁਰ ਸਿੰਘ ਨੂੰ ਧਰਮ ਅਧਿਐਨ ਦਾ ਅਧਿਆਪਕ ਬਣਾਇਆ ਗਿਆ। ਤਿੰਨ ਕੁ ਸਾਲ ਦੀ ਨੌਕਰੀ ਤੋਂ ਬਾਅਦ ਇਨ੍ਹਾਂ ਅਸਤੀਫਾ ਦੇ ਦਿੱਤਾ। ਇਨ੍ਹਾਂ ਨੇ ਗੁਰਦੁਆਰਾ ਬਿਬੇਕਸਰ ਦੇ ਨੇੜੇ ਭਾਈ ਮਨੀ ਸਿੰਘ ਆਸ਼ਰਮ ਦੀ ਸਥਾਪਨਾ ਵੀ ਕੀਤੀ।[1]

ਇਨ੍ਹਾਂ ਨੇ ਸਿੱਖ ਸਿੱਧਾਂਤਾਂ ਤੇ ਸਿੱਖ ਇਤਿਹਾਸ ਸੰਬੰਧੀ ਰਚਨਾਵਾਂ ਵੀ ਕੀਤੀਆਂ। **ਗੁਰਦੁਆਰੇ ਦਰਸ਼ਨ, ਮਾਤਾ ਗੂਜਰੀ ਜੀ ਦਾ ਸ਼ਹੀਦ ਬਿਲਾਸ, ਸ਼ਹੀਦ ਬਿਲਾਸ ਬਾਬਾ ਦੀਪ ਸਿੰਘ, ਸਿਦਕੀ ਜੀਵਨ ਭਾਈ ਮਨੀ ਸਿੰਘ, ਗੁਰਮਤ ਹੁਲਾਸ, ਅੰਮ੍ਰਿਤ ਪ੍ਰਕਾਸ਼, ਗੁਰੂ ਆਰਤੀ ਤੇ ਗੁਰੂ ਸਤੋਤਰ, ਦਸਮ ਬਾਰਾਮਾਹ, ਭਾਈ ਜੋਧਾ ਢੇਸੀ,** ਆਦਿ ਪ੍ਰਮੁੱਖ ਰਚਨਾਵਾਂ ਹਨ। ਇਹ 5 ਜੂਨ, 1943 ਵਿਚ ਪ੍ਰਲੋਕ ਸਿਧਾਰ ਗਏ।

ਇਨ੍ਹਾਂ ਦੀ **ਸ਼ਹੀਦ ਬਿਲਾਸ ਬਾਬਾ ਦੀਪ ਸਿੰਘ** ਤੱਕ ਸਾਡੀ ਪਹੁੰਚ ਨਹੀਂ ਹੋ ਸਕੀ। ਅਸਾਂ ਸ੍ਰੀ ਗੁਰਦੁਆਰੇ ਦਰਸ਼ਨ ਵਿਚਲੀ ਜਾਣਕਾਰੀ ਦੀ ਹੀ ਵਿਚਾਰ ਕਰ ਸਕੇ ਹਾਂ।

ਇਸ ਰਚਨਾ ਵਿਚ ਬਾਬਾ ਜੀ ਦਾ ਪਿੰਡ ਪੋਹੂਵਿੰਡ ਤੇ ਗੋਤ ਸੰਧੂ ਜ਼ਿਮੀਂਦਾਰ ਲਿਖੀ ਹੈ। ਇਸ ਵਿਚ ਇਨ੍ਹਾਂ ਦੇ ਮਾਤਾ ਜਿਊਣੀ ਤੇ ਪਿਤਾ ਭਗਤਾ ਦੇ ਨਾਂ ਵੀ ਆਏ ਹਨ। ਜਨਮ ਦਾ ਵਰ੍ਹਾ 1739 (ਮਿਤੀ ਮਾਘ 14, ਸੋਮਵਾਰ) ਦਿੱਤਾ ਗਿਆ ਹੈ।[2] ਇਹ ਵੇਖਿਆ ਗਿਆ ਹੈ ਕਿ ਜੰਤਰੀ ਮੁਤਾਬਕ ਮਿਤੀਆਂ ਦੇ ਵਰੇਵੇ ਸਹੀ ਨਹੀਂ ਹਨ। ਜਿਹਾ ਕਿ ਦੇਖਿਆ ਗਿਆ ਹੈ ਕਿ 1739 ਬਿ. ਵਿਚ 14 ਮਾਘ, 11 ਜਨਵਰੀ (1683) ਨੂੰ ਵੀਰਵਾਰ ਸੀ।[3]

ਬਾਬਾ ਜੀ ਦੇ ਮਾਪਿਆਂ ਰਾਹੀਂ ਉਨ੍ਹਾਂ ਨੂੰ ਆਨੰਦਪੁਰ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਲਿਆਉਣਾ, ਭਾਈ ਮਨੀ ਸਿੰਘ ਦੀ ਸੇਵਾ, ਬਾਬਾ ਜੀ ਨੂੰ ਸਿਖਿਆ ਦੇਣ ਲਈ

ਲੱਗਣੀ, ਫਿਰ ਪਿੰਡ ਵਾਪਸੀ, ਗੁਰੂ ਜੀ ਰਾਹੀਂ ਬਾਬਾ ਜੀ ਨੂੰ ਦਮਦਮਾ ਸਾਹਿਬ ਬੁਲਾਉਣਾ, ਭਾਈ ਮਨੀ ਸਿੰਘ ਨਾਲ ਮਿਲ ਕੇ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਕਰਨ ਦੀਆਂ ਘਟਨਾਵਾਂ ਇਸ ਵਿਚ ਦਰਜ ਹਨ।[4] ਇਸ ਤੋਂ ਇਲਾਵਾ ਦਸਿਆ ਗਿਆ ਹੈ ਕਿ ਦਮਦਮਾ ਸਾਹਿਬ ਰਹਿ ਕੇ ਬਾਬਾ ਜੀ ਨੇ ਚਾਰ ਦਸਮ ਗ੍ਰੰਥ ਲਿਖੇ ਜੋ ਚੌਹਾਂ ਤਖਤਾਂ ਉੱਪਰ ਬਿਰਾਜ ਰਹੇ ਹਨ।[5] ਜਾਪਦਾ ਹੈ ਕਿ ਇਥੇ ਗੁਰੂ ਗ੍ਰੰਥ ਸਾਹਿਬ ਦੇ ਦਮਦਮਾ ਸਾਹਿਬ ਵਾਲੇ ਚਹੁੰ ਸਰੂਪਾਂ ਤੋਂ ਭਾਵ ਹੈ। ਬਾਬਾ ਜੀ ਨੇ ਦਮਦਮਾ ਸਾਹਿਬ ਵਿਚ ਖੂਹ ਵੀ ਲਵਾਇਆ।

ਇਸ ਤੋਂ ਬਾਅਦ ਗਿ. ਠਾਕੁਰ ਸਿੰਘ ਨੇ ਬਾਬਾ ਜੀ ਦੀ ਸ਼ਹੀਦੀ ਵਾਸਤੇ ਅੰਮ੍ਰਿਤਸਰ ਵਲ ਚੜ੍ਹਾਈ ਅਤੇ ਗੋਹਲਵੜ ਦੀ ਲੜਾਈ ਦਾ ਉੱਲੇਖ ਕੀਤਾ ਹੈ।[6] ਇਹ ਜ਼ਿਆਦਾਤਰ ਗਿ. ਗਿਆਨ ਸਿੰਘ ਨਾਲ ਮੇਲ ਖਾਂਦਾ ਹੈ। ਸ਼ਹੀਦੀ ਦਾ ਵਰਣਨ ਵੀ ਇਸ ਰਚਨਾ ਵਿਚ ਕੀਤਾ ਗਿਆ ਹੈ ਅਤੇ ਸ਼ਹੀਦ ਗੰਜ ਗੁਰਦੁਆਰਾ ਬਾਰੇ ਵੀ ਜਾਣਕਾਰੀ ਦਿੱਤੀ ਗਈ ਹੈ। ਸ਼ਹੀਦੀ ਦੀ ਮਿਤੀ 1818, ਵਿਸਾਖ 5, ਬੁਧਵਾਰ ਦਿੱਤੀ ਗਈ ਹੈ।[7] ਜੰਤਰੀ ਮੁਤਾਬਕ 1818 ਬਿ. ਨੂੰ ਵਿਸਾਖ 5 ਨੂੰ ਸੋਮਵਾਰ ਸੀ।[8] ਉਂਜ ਵੀ ਇਹ ਵਰ੍ਹਾ ਵੀ ਠੀਕ ਨਹੀਂ। ਸ਼ਹੀਦੀ ਦਾ ਵਰ੍ਹਾ 1757 ਈ. ਅਬਦਾਲੀ ਦੇ ਚੌਥੇ ਹਮਲੇ ਵਾਲਾ ਹੈ।

ਇਉਂ ਗਿ. ਠਾਕੁਰ ਸਿੰਘ ਨੇ ਬਾਬਾ ਦੀਪ ਸਿੰਘ ਦੇ ਮੁੱਢਲੇ ਜੀਵਨ ਸੰਬੰਧੀ ਕਾਫੀ ਨਵੀਂ ਸਾਮਗਰੀ ਮੁਹੱਈਆ ਕਰਵਾਈ ਹੈ ਪਰ ਉਸ ਨੇ ਇਸ ਦਾ ਕੋਈ ਸ੍ਰੋਤ ਨਹੀਂ ਦੱਸਿਆ। ਇਹ ਤਾਂ ਸਾਫ ਹੈ ਕਿ ਗਿ. ਠਾਕੁਰ ਸਿੰਘ ਨੇ ਮੁੱਖ ਤੌਰ 'ਤੇ ਰਤਨ ਸਿੰਘ ਭੰਗੂ ਦੇ **ਪ੍ਰਾਚੀਨ ਪੰਥ ਪ੍ਰਕਾਸ਼** ਤੇ ਗਿਆਨੀ ਗਿਆਨ ਸਿੰਘ ਦੀਆਂ **ਸ੍ਰੀ ਗੁਰ ਪੰਥ ਪ੍ਰਕਾਸ਼** ਤੇ **ਤਵਾਰੀਖ ਗੁਰੂ ਖਾਲਸਾ** ਤੋਂ ਸਹਾਇਤਾ ਲਈ ਹੈ ਪਰ ਉਸ ਦੀ ਨਵੀਂ ਸਾਮਗਰੀ ਵੀ ਸੁੱਟ ਪਾਉਣ ਵਾਲੀ ਨਹੀਂ ਜੇ ਉਸ ਦੇ ਸ੍ਰੋਤਾਂ ਦਾ ਪਤਾ ਲੱਗ ਸਕੇ।

## ਟਿੱਪਣੀਆਂ ਤੇ ਹਵਾਲੇ


1. **ਗੁਰੂ ਅਮਰਦਾਸ : ਅਭਿਨੰਦਨ**, (ਸੰਪਾ. ਡਾ. ਬਲਵੰਤ ਸਿੰਘ ਢਿਲੋਂ), ਗੁ. ਨਾ. ਦੇਵ. ਯੂਨੀਵਰਸਿਟੀ, ਅੰਮ੍ਰਿਤਸਰ, 1985, ਪੰਨੇ 146-47.
2. **ਸ੍ਰੀ ਗੁਰਦੁਆਰੇ ਦਰਸ਼ਨ**, ਪੰਨਾ 573.
3. ਪਾਲ ਸਿੰਘ ਪੁਰੇਵਾਲ, **ਜੰਤਰੀ 500 ਸਾਲ**, ਪੰਨਾ 215.
4. **ਸ੍ਰੀ ਗੁਰਦੁਆਰੇ ਦਰਸ਼ਨ**, ਪੰਨੇ 574-75.
5. **ਉਹੀ**, ਪੰਨਾ 576.
6. **ਉਹੀ**, ਪੰਨੇ 577-79.
7. **ਉਹੀ**, ਪੰਨਾ 579.
8. ਪਾਲ ਸਿੰਘ ਪੁਰੇਵਾਲ, **ਉਹੀ ਪੁਸਤਕ**, ਪੰਨਾ 293.

# ਬਾਬਾ ਦੀਪ ਸਿੰਘ ਜੀ ਸ਼ਹੀਦ

ਮਾਝੇ ਦੇਸ ਵਿਚ ਪ੍ਰਸਿੱਧ ਨਗਰ ਪਹੂਵਿੰਡ ਭਾਈ ਭਗਤਾ ਸੰਧੂ ਜਿਮੀਂਦਾਰ ਅਤੇ ਮਾਤਾ ਜੀਊਣੀ ਦੀ ਕੁੱਖ ਤੋਂ ਸੰਮਤ 1739 ਮਹੀਨਾ ਮਾਘ ਦਿਨ 14 ਸੋਮਵਾਰ ਸਵਾ ਪਹਰ ਰਾਤ ਰਹਿੰਦੀ ਜਨਮੁ ਧਾਰਿਆ ਅਤੇ ਜਦੋਂ ਚੰਗੀ ਸੁਰਤ ਸੰਭਾਲੀ ਤਾਂ ਇਨ੍ਹਾਂ ਦੇ ਮਾਤਾ ਪਿਤਾ ਸਤਿਗੁਰੂ ਜੀ ਦੇ ਦਰਸ਼ਨ ਵਾਸਤੇ ਸ੍ਰੀ ਅਨੰਦਪੁਰ ਸਾਹਿਬ ਪੁੱਜੇ ਅਤੇ 3 ਮਹੀਨੇ 11 ਦਿਨ ਸਤਿਗੁਰੂ ਜੀ ਦੇ ਹਜੂਰ ਰਹਿ ਦਰਸ਼ਨ ਕੀਤਾ ਅਤੇ ਮਾਤਾ ਪਿਤਾ ਸਮੇਤ ਅੰਮ੍ਰਿਤ ਛਕ ਰਹਿਤ ਧਾਰਨ ਕਰਕੇ ਜਨਮ ਸਫਲਾ ਕੀਤਾ। ਜਦੋਂ ਤੁਰਨ ਦੀ ਤਿਆਰੀ ਕੀਤੀ। ਮਹਾਰਾਜ ਸੱਚੇ ਪਾਤਸ਼ਾਹ ਜੀ ਦੇ ਹਜ਼ੂਰ ਹਾਜ਼ਰ ਹੋ ਆਗਿਆ ਮੰਗੀ ਤਾਂ ਗੁਰੂ ਜੀ ਨੇ ਪ੍ਰੇਮ ਪ੍ਰਸੰਨ ਹੋ ਬਚਨ ਕੀਤਾ। ਭਾਈ ਭਗਤ ਸਿੰਘ ਜੀ ਆਪ ਦੀਪ ਸਿੰਘ ਜੀ ਨੂੰ ਸਾਡੇ ਪਾਸ ਛੱਡ ਜਾਓ। ਜੋ ਇਹ ਯੋਗ ਪੁਰਸ਼ ਹੈ। ਏਥੇ ਰਹਿ ਕੇ ਵਿਦਿਆ ਪੜਨ ਅਤੇ ਸ਼ਸਤਰ ਵਿਦਿਆ ਦਾ ਅਭਿਆਸ ਕਰਨਗੇ। ਇਹ ਬਚਨ ਮਹਾਰਾਜ ਸ੍ਰੀ ਕਲਗੀਧਰ ਪੰਥ ਦੇ ਵਾਲੀ ਜੀ ਦਾ ਸੁਣ ਕੇ ਮਾਤਾ ਅਤੇ ਪਿਤਾ ਨੇ ਧੰਨ ਭਾਗ ਜਾਣ ਸਤਿਗੁਰੂ ਜੀ ਦੇ ਹਜੂਰ ਪਿਆਰੇ ਪੁੱਤਰ ਦਾ ਰਹਨਾ ਪ੍ਰਵਾਨ ਕੀਤਾ। ਆਪ ਆਗਿਆ ਲੈ ਕੇ ਅਰਦਾਸਾ ਸੋਧ ਸਨੇ ਸਨੇ ਸ੍ਰੀ ਆਨੰਦਪੁਰੋਂ ਤੁਰ ਕੇ ਆਪਣੇ ਨਗਰ ਪਹੁੰਚੇ ਤੇ ਭਾਈ ਦੀਪ ਸਿੰਘ ਜੀ ਸਤਿਗੁਰੂ ਜੀ ਦੇ ਹਜ਼ੂਰ ਰਹਿਣ ਲੱਗੇ। ਭਾਈ ਮਨੀ ਸਿੰਘ ਜੀ ਨੂੰ ਇਨ੍ਹਾਂ ਦੇ ਗੁਰਬਾਣੀ ਗੁਰਮੁਖੀ ਸਿਖਾਉਣ ਦੀ ਆਗਿਆ ਹੋਈ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਥੋੜ੍ਹੇ ਜੇਹੇ ਸਮੇਂ ਵਿਚ ਹੀ ਭਾਈ ਸਾਹਿਬ ਪੜ੍ਹ ਗਏ। ਬਹੁਤ ਚਿਰ ਤੱਕ ਸਤਿਗੁਰੂ ਜੀ ਦੇ ਹਜ਼ੂਰ ਰਹੇ ਅਤੇ ਸ੍ਰੀ ਆਨੰਦਪੁਰ ਸਾਹਿਬਾ ਜੀ ਤੋਂ ਮਹਾਰਾਜ ਜੀ ਦੀ ਆਗਿਆ ਲੈ ਕੇ ਆਪਣੇ ਨਗਰ ਪਹੂਵਿੰਡ ਮਾਤਾ ਪਿਤਾ ਪ੍ਰਵਾਰ ਨੂੰ ਮਿਲਣ ਆਏ ਅਤੇ ਛੇ ਮਹੀਨੇ ਏਥੇ ਹੀ ਰਹੇ। ਆਪਣੇ ਪਿੰਡ ਅਤੇ ਗਿਰਦਨਿਵਾਹ ਦਿਆਂ ਨਗਰਾਂ ਵਿਚ ਗੁਰਮਤ ਗੁਰਬਣੀ ਤੇ ਅੰਮ੍ਰਿਤ ਪ੍ਰਚਾਰ ਕਰਦੇ ਰਹੇ। ਜਦੋ ਮਹਾਰਾਜ ਜੀ ਆਨੰਦ ਪੁਰੋਂ ਟੁਰ ਚਮਕੌਰ ਸਾਹਿਬਜ਼ਾਦਿਆਂ ਦਾ ਧਾਰਮਕ ਯੁਧ ਦੇਖ ਕੇ 36 ਮੀਲ ਨਗਰ ਚਰਨ ਪੰਧ ਕਰਦੇ ਰਾਇ ਕੋਟਲੇ ਜ਼ਿਲ੍ਹੇ ਲੁਧਿਆਣੇ ਤਸੀਲ ਜਗਰਾਵਾਂ ਵਿਚ ਜਿਥੇ ਪੁਰਾਣਾ ਕਸਬਾ ਵਸਦਾ ਹੈ, ਪਹੁੰਚੇ ਅਤੇ ਕਲੇ ਰਾਏ ਮੁਸਲਮਾਨ ਭਟੀ ਰਾਜਪੂਤ ਨੂੰ ਕਹਾ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਸਾਹਿਬ ਜੀ ਦਾ ਸ਼ਹੀਦ ਹੋਣਾ ਸੁਣ ਅਗੇ ਟੁਰ ਪਏ। ਰਸਤੇ ਵਿਚ ਬਹੁਤ ਸਾਰੇ ਨਗਰਾਂ ਵਿਚ ਚਰਨ ਪਾਉਂਦੇ ਅਤੇ ਸਤਿਨਾਮ ਸ੍ਰੀ ਵਾਹਿਗੁਰੂ ਨਾਮ ਦਾ ਪ੍ਰਚਾਰ ਕਰਦੇ ਹੋਏ ਸਾਬੋਕੀ ਤਲਵੰਡੀ (ਦਮਦਮੇ ਸਾਹਿਬ) ਭਾਈ ਡਲੇ ਦੇ ਘਰ ਰਹੇ। ਓਦੋਂ ਏਥੇ ਮਹਾਰਾਜ ਜੀ ਨੇ ਭਾਈ ਦੀਪ ਸਿੰਘ ਜੀ ਨੂੰ ਭੇਜ ਕੇ ਮੰਗਾਇਆ ਅਤੇ ਏਥੇ ਸਤਿਗੁਰੂ ਜੀ ਦੇ ਹਜੂਰ ਰਹੇ ਤੇ ਭਾਈ ਮਨੀ ਸਿੰਘ ਸਾਹਿਬ ਗਿਆਨੀ ਜੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਸੇਵਾ ਕਰਾਉਂਦੇ ਰਹੇ ਜੋ ਬੀੜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦਮਦਮੇ ਵਾਲੀ ਪ੍ਰਸਿੱਧ ਹੈ। ਉਪ੍ਰੰਤ ਸ੍ਰੀ ਗੁਰੂ ਕਲਗੀਧਰ ਮਹਾਰਾਜ 11 ਮਹੀਨੇ 18 ਦਿਨ ਰਹਿ ਕੇ ਆਪ ਦੱਖਣ ਦੇਸ ਨਾਦੇੜ ਨਦੀ ਗੁਦਾਵਰੀ ਕਿਨਾਰੇ ਮਾਧੋ ਦਾਸ ਬੈਰਾਗੀ ਨੂੰ ਬੰਦਾ ਬਨਾਉਣ ਸਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਨੂੰ ਟੁਰੇ। ਉਦੋਂ ਬਾਬੇ ਦੀਪ ਸਿੰਘ ਜੀ ਨੂੰ ਸ੍ਰੀ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਰਹਿਨ ਦੀ ਆਗਿਆ ਦਿੱਤੀ। ਬਾਬਾ ਜੀ 3 ਬਰਸ 7 ਮਹੀਨੇ 13 ਦਿਨ ਸ੍ਰੀ ਦਮਦਮੇ ਸਾਹਿਬ ਜੀ ਰਹੇ। ਇਸ ਸਮੇਂ ਵਿਚ ਬਾਬਾ ਜੀ ਨੇ ਚਾਰ ਦਸਮ ਗ੍ਰੰਥ ਜੀ ਲਿਖੇ। ਜੋ ਚਵਾਂ ਤਖਤਾਂ ਵਿਚ ਭੇਜੇ ਅਤੇ ਦਸਮ ਪਾਤਸ਼ਾਹ ਜੀ ਦੀ ਬਾਣੀ ਦਾ ਪ੍ਰਚਾਰ ਕੀਤਾ। ਚਾਰੇ ਦਸਮ ਗ੍ਰੰਥ ਚਵਾਂ ਤਖਤਾਂ ਉਪਰ ਅਜਕਲ੍ਹ ਬਿਰਾਜ ਰਹੇ ਹਨ। ਇਕ ਵੱਡਾ ਭਾਰੀ ਖੂਹ ਲਗਾਇਆ ਜੋ ਬਾਬੇ ਜੀ ਦੇ ਨਾਮ ਤੋਂ ਪ੍ਰਸਿੱਧ ਹੈ। ਜਦ ਕੁਝ ਸਮਾਂ ਬਾਬਾ ਜੀ ਨੂੰ ਸ੍ਰੀ ਦਮਦਮੇ ਰਹਿੰਦਿਆਂ ਬੀਤਿਆ ਤਾਂ ਏਧਰ ਸਾਰੇ ਪੰਜਾਬ ਵਿਚ ਨਾਦਰਸ਼ਾਹ ਵਲੋਂ ਬਹੁਤ ਜ਼ੁਲਮ ਪ੍ਰਜਾ ਉਤੇ ਹੋ ਰਿਹਾ ਸੀ ਅਤੇ ਸ੍ਰੀ ਦਰਬਾਰ ਸਾਹਿਬ ਜੀ ਦੀ ਬਹੁਤ ਹੀ ਬੇਅਦਬੀ ਹੋਈ ਦੀ ਖਬਰ ਜਿਸ ਵੇਲੇ ਬਾਬੇ ਜੀ ਨੂੰ ਪਹੁੰਚੀ ਓਸੇ ਵੇਲੇ ਅਰਦਾਸਾ ਕਰ ਸ੍ਰਦਾਰ ਸੁੱਖਾ ਸਿੰਘ ਰਾਮਗੜ੍ਹੀਏ ਨੂੰ ਨਾਲ ਲੈ ਕੇ ਇਹ ਬਚਨ ਕਰਕੇ ਜੱਥਾ (ਸੀਸ ਸੁਧਾਸਰ ਹੇਤ ਕਰ ਦੇਵੇਂਗੇ ਹਮ ਜਾਇ। ਕਰ ਅਰਦਾਸਾ ਟੁਰ ਪਏ ਸਿੰਘ ਜੀ ਫਤੇ ਗਜਾਇ) ਦਮਦਮੇ ਸਾਹਿਬ ਤੋਂ ਟੁਰ ਮਾਲਵਾ ਦੇਸ ਲੰਘ ਦੂਨੇ ਵਿਚ ਆਏ। ਹਰੀਕੇ ਪਤਣੋ ਸਤਿਲੁਜ ਦਰਯਾ ਲੰਘ ਸ੍ਰੀ ਤਰਨਤਾਰਨ ਸਾਹਿਬ ਜੀ ਆ ਡੇਰਾ ਕੀਤਾ। ਤਾਸੀਲ ਦੇ ਪਾਸ ਸ੍ਰੀ ਤਰਨਤਾਰਨ ਜੀ ਤੋਂ ਦੱਖਣ ਦੇ ਪਾਸੇ ਅਧ ਕੋਹ ਦੀ ਵਿੱਥ ਉੱਤੇ ਉਤਰੇ। ਓਥੇ ਆਪ ਜੀ ਦੀ ਯਾਦਗਾਰ ਇਕ ਪੱਕਾ ਨਿਸ਼ਾਨ ਬਣਿਆ ਹੋਇਆ ਹੈ। ਇਥੇ ਉਤਰ ਮੈਦਾਨੀ ਖੇਡ ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਦੀਦਾਰ ਅਸ਼ਨਾਨ ਵਾਸਤੇ ਕਮਰਕੱਸਾ ਕਰਕੇ ਟੁਰ ਪਏ ਅਤੇ ਅਸ਼ਨਾਨ ਕਰ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਗਏ। ਹਰਿਮੰਦਰ ਸਾਹਿਬ ਜੀ ਵਿਚ ਇਕ ਸਿੱਖ ਅਮੀਚੰਦ ਨਾਮੇ ਮੁਸਲਮਾਨੀ ਲਬਾਸ ਵਿਚ ਝਾੜੂ ਦਿੰਦਾ ਨਜ਼ਰ ਆਇਆ। ਪੁਛਣ ਤੋਂ ਪਤਾ ਲੱਗਾ ਕਿ ਇਹ ਜਿਮੀਂਦਾਰ ਅਮੀ ਚੰਦ ਨਾਮੇ ਪਿੰਡ ਮੁਰਾਦਪੁਰ ਦਾ ਤੁਰਕ ਵੇਸ ਕਰ ਝਾੜੂ ਦੀਵੇ ਆਦਿਕ ਦੀ ਸੇਵਾ ਕਰ ਜਾਂਦਾ ਹੈ। ਇਸ ਪ੍ਰੇਮੀ ਨੇ ਦਸਿਆ। ਖਾਲਸਾ ਜੀ ਸ੍ਰੀ ਅੰਮ੍ਰਿਤਸਰ ਜੀ ਬਹੁਤ ਬੇਅਦਬੀ ਹੋ ਰਹੀ ਹੈ ਅਤੇ ਚਾਰੋਂ ਤਰਫ ਤੁਰਕੀ ਫੌਜਾਂ ਦੇ ਡੇਰੇ ਲਗੇ ਹੋਏ ਹਨ। ਆਪ ਨਾ ਜਾਓ। ਇਹ ਸੁਣ ਬਾਬਾ ਦੀਪ ਸਿੰਘ ਜੀ ਅਤੇ ਸਰਦਾਰ ਸੁੱਖਾ ਸਿੰਘ ਜੀ ਅਰਦਾਸਾ ਸੋਧ ਬਾਬੇ ਨੌਧ ਸਿੰਘ ਆਦਿਕ 21 ਸਿੰਘਾਂ ਨਾਲ ਜੋ ਮਾਝੇ ਵਿਚੋਂ ਰਲੇ ਸਨ, ਕਮਰਕੱਸਾ ਕਰ ਚੜ੍ਹ ਪਏ ਅਤੇ ਗੋਹਲਵੜ ਲੰਘ ਚੱਬੇ ਪਿੰਡ ਦੇ ਬਰਾਬਰੋਂ ਹਜ਼ਾਰਾਂ ਦੀ ਗਿਣਤੀ ਵਿਚ ਗਿਰਜੇ ਅਲੀ ਅਲੀ ਕਰ ਸਿੰਘਾਂ ਉੱਤੇ ਟੁੱਟ ਪਏ ਅਤੇ ਦੋ ਪਹਰ ਚੰਗਾ ਘਮਸਾਨ ਜੁਧ ਹੋਇਆ ਤੇ ਬਾਬਾ ਨੌਧ ਸਿੰਘ ਜੀ ਇੱਕੀਆਂ ਸਿੰਘਾਂ ਸਮੇਤ ਇਥੇ ਜੂਝ ਗਏ। ਜਿਨ੍ਹਾਂ ਦਾ ਸ਼ਹੀਦੀ

ਅਸਥਾਨ ਅੰਮ੍ਰਿਤਸਰ ਜੀ ਤੋਂ ਪੱਕੀ ਸੜਕ ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਵਿਚਕਾਰ ਦਰਸ਼ਨ ਦੇ ਜੋਗ ਹੈ।

ਏਥੇ ਹੀ ਸ੍ਰੀਮਾਨ ਮਾਨਯਵਰ ਜੋਗ ਬਾਬੇ ਦੀਪ ਸਿੰਘ ਜੀ ਦਾ ਸੀਸ ਅਨੇਕਾਂ ਧਰਮ ਵਿਰੋਧੀਆਂ ਦੇ ਸਥਾਰ ਪਾ ਧੜ ਥੀਂ ਜੁਦਾ ਹੋ ਗਇਆ। ਸਰਦਾਰ ਸੁੱਖਾ ਸਿੰਘ ਜੀ ਨੇ ਉਸੇ ਵਕਤ ਬਚਨ ਕੀਤਾ, ਸਿੰਘ ਜੀ! ਆਪ ਦਾ ਅਰਦਾਸਾ ਹੈ, ਜੋ ਸੀਸ ਸ੍ਰੀ ਅੰਮ੍ਰਿਤਸਰ ਜੀ ਜਾਏਗਾ, ਅਜੇ ਸ੍ਰੀ ਅੰਮ੍ਰਿਤਸਰ ਜੀ ਤਿੰਨ ਕੋਹ ਹੈ। ਇਹ ਵਾਕ ਸਰਦਾਰ ਜੀ ਦਾ ਸੁਣ ਬਾਬਾ ਦੀਪ ਸਿੰਘ ਸਾਹਿਬ ਸ਼ਹੀਦ ਝੱਟ ਖੱਬੇ ਹੱਥ ਉੱਤੇ ਸੀਸ ਧਰ ਸੱਜੇ ਹੱਥ ਸ਼ਮਸ਼ੇਰ ਭੁਆਉਂਦੇ ਚਮਕਾਉਂਦੇ ਸ੍ਰੀ ਰਾਮਸਰ ਜੀ ਦੇ ਕਿਨਾਰੇ ਆਨ ਗਿਰੇ। ਏਥੇ ਫੇਰ ਸੁੱਖਾ ਸਿੰਘ ਰਾਮਗੜ੍ਹੀਏ ਨੇ ਬਚਨ ਕੀਤਾ ਜੋ ਸ਼ਹੀਦ ਸਿੰਘ ਬਾਬਾ ਜੀ ਇਹ ਤਾਂ ਸ੍ਰੀ ਰਾਮਸਰ ਸਾਹਿਬ ਹੈ। ਏਥੋਂ ਫਿਰ ਵੱਡੇ ਜੋਸ਼ ਵਿਚ ਬਾਬੇ ਜੀ ਦਾ ਕਬੰਧ ਸੀਸ ਤਲੀ 'ਤੇ ਰੱਖ ਗੁਰੂ ਗਲੀ ਦਾ ਪਧਾਊ ਹੋ ਟੁਰਿਆ। ਗੁਰੂ ਜੀ ਦੇ ਬਾਗ ਵਿਚੋਂ ਲੰਘ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿਚ ਕੁਬੰਧ ਅਤੇ ਸੀਸ ਆਨ ਗਿਰਿਆ। ਉਸੇ ਦਿਨ ਤੋਂ ਤੁਰਕੀ ਜ਼ੁਲਮ ਦਾ ਨਾਸ ਹੋਇਆ। ਜਿਥੇ ਬਾਬੇ ਜੀ ਦਾ ਪੰਜ ਭੂਤਕ ਦੇਹ ਪ੍ਰਕਰਮਾ ਸ੍ਰੀ ਦਰਬਾਰ ਸਾਹਿਬ ਵਿਚ ਡਿਗਿਆ ਉਥੇ ਉਸ ਵਕਤ ਦੇ ਖਾਲਸਾ ਜੀ ਨੇ ਇਨ੍ਹਾਂ ਦੇ ਸਤਿਕਾਰ ਦੇ ਕਾਰਨ ਉਸ ਜਗ੍ਹਾ ਨਿਸ਼ਾਨ ਸਾਹਿਬ ਸੁਭਾਏਮਾਨ ਕੀਤਾ ਜੋ ਸਿੱਖ ਸੰਗਤਾਂ ਪ੍ਰਕਰਮਾਂ ਵਿਚੋਂ ਲੰਘਣ ਬੇਅਦਬੀ ਨਾ ਹੋਵੇ ਅਤੇ ਇਸ ਅਸਥਾਨ ਉੱਤੇ ਬਾਬਾ ਜੀ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਦਸਮੇਂ ਦਿਨ ਸਮਾਪਤ ਕੀਤਾ ਤੇ ਬੁੰਗਾ ਯਾਦਗਾਰ ਬਨਵਾ ਸ੍ਰੀ ਗਰੂ ਗ੍ਰੰਥ ਸਾਹਿਬ ਜੀ ਅਸਥਾਪਨ ਕੀਤਾ ਜੋ ਅੱਜ ਤੱਕ ਬਰਾਬਰ ਬਾਬਾ ਜੀ ਦੀ ਯਾਦਗਾਰ ਸ਼ਹੀਦ ਬੁੰਗਾ ਪ੍ਰਸਿੱਧ ਹੈ। ਬਾਬਾ ਜੀ ਦਾ ਗੁਰੂ ਪੁਰੀ ਨੂੰ ਕਮਰਕੱਸਾ ਸੰਮਤ 1818 ਮਹੀਨੇ ਵਿਸਾਖ ਦਿਨ 5 ਬੁੱਧਵਾਰ ਨੂੰ (ਜੇ ਤਉ ਪ੍ਰੇਮ ਖੇਲਣ ਕਾ ਚਾਉ। ਸਿਰ ਧਰ ਤਲੀ ਗਲੀ ਮੋਰੀ ਆਉ) ਗੁਰ ਵਾਕ ਸਫਲਾ ਕੀਤਾ ਅਤੇ ਅਪਨੇ ਪ੍ਰਮ ਸੁਹਿਰਦ ਅੰਮ੍ਰਿਤ ਦੇ ਭਾਈਵਾਲ ਗੁਰ ਭਾਈ ਰਾਮਗੜ੍ਹੀਏ ਸਰਦਾਰ ਜੱਸਾ ਸਿੰਘ ਮਾਲੀ ਸਿੰਘ ਜੀ ਨੂੰ ਜਾਣ ਆਪਣੇ ਅੰਤਮ ਅਸਥਾਨ ਸ੍ਰੀ ਰਾਮਸਰ ਜੀ ਦੇ ਪਾਸ ਜਿਥੇ ਬਾਬੇ ਫੂਲਾ ਸਿੰਘ ਜੀ ਅਕਾਲੀ ਨੇ ਜੋ ਮਹਾਰਾਜਾ ਰਣਜੀਤ ਸਿੰਘ ਸਾਹਿਬ ਸ਼ੇਰਿ ਪੰਜਾਬ ਦੀ ਅਕਾਲੀ ਫੌਜ ਦੇ ਕਰਨਲ ਸਨ, ਉਨ੍ਹਾਂ ਮੰਦਰ ਬਨਵਾਇਆ ਅਤੇ ਸਨੇ ਸਨੇ ਬਾਬੇ ਜੀ ਦੀ ਕਮਾਈ ਦਾ ਫਲ ਸੰਗਮਰਮਰ ਅਤੇ ਸੋਨੇ ਦੇ ਛਤਰ ਆਦਿਕ ਅਨੰਤ ਸੇਵਾ ਹੋਈ ਤੇ ਹੋ ਰਹੀ ਹੈ। ਹਰ ਏਕ ਐਤਵਾਰ ਨੂੰ ਪ੍ਰਾਤਾਕਾਲ ਅਤੇ ਸੰਧਯ ਸਮਯ ਬਹੁਤ ਭਾਰਾ ਮੇਲਾ ਹੁੰਦਾ ਹੈ ਅਤੇ ਸ਼ਹੀਦੀ ਦੇਗ ਜੋ ਸੁਖ ਨਿਧਾਨ ਜੀ ਦੀ ਪ੍ਰਧਾਨਤਾ ਵਿਚ ਹੁੰਦੀ ਹੈ। ਸੋ ਬਹੁਤ ਪ੍ਰੇਮੀ ਕਰਾਉਂਦੇ ਹਨ। ਖਾਸ ਕਰ ਮਾਈਆਂ ਐਤਵਾਰ ਦੇ ਐਤਵਾਰ ਚੁਪਹਰਾ ਅਰਥਾਤ ਸਾਰਾ ਦਿਨ ਐਤਵਾਰ ਦਾ ਸੁਖਣਾ ਸੁਖ ਏਥੇ ਬਿਤਾਉਂਦੀਆਂ ਹਨ। ਇਨ੍ਹਾਂ ਦੀ ਅੰਸ ਬੰਸ ਸ੍ਰਦਾਰ ਜੀਵਨ ਸਿੰਘ ਸਾਹਿਬ ਜੋ ਜ਼ਿਲ੍ਹੇ ਅੰਬਾਲੇ

ਸ਼ਹਜਾਦਪੁਰ ਮਾਜਰੀ ਨਿਵਾਸ ਰੱਖਦੇ ਹਨ ਅਤੇ ਮਹਾਰਾਜਾ ਪਟਿਆਲਾ ਦੇ ਨਜ਼ਦੀਕੀ ਸਨਬੰਧੀ ਹਨ। ਸ੍ਰੀ ਦਮਦਮਾ ਸਾਹਿਬ ਦੇਸ ਮਾਲਵੇ ਗੁਰੂ ਕੀ ਕਾਂਸੀ ਅਤੇ ਸ੍ਰੀ ਅੰਮ੍ਰਿਤਸਰ ਜੀ ਦੇ ਦੋਵੇ ਅਸਥਾਨ ਇਨਾਂਦੇ ਪ੍ਰਬੰਧ ਵਿਚ ਹੁੰਦੇ ਸਨ। ਕੁਝ ਸਾਲ ਸ੍ਰੀ ਅੰਮ੍ਰਿਤਸਰ ਨਿਵਾਸੀਆਂ ਨੇ ਸੇਵਾ ਕੀਤੀ। ਅਜਕੱਲ੍ਹ ਸੰਮਤ 1981 ਮਹੀਨੇ ਕਤਕ ਦਿਨ 16 ਨੂੰ ਸਰੋਮਨੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੇਵਾ ਆਪਨੇ ਜਿਮੇ ਲਈ ਤੇ ਹੁਣ ਅਕਾਲੀ ਖਾਲਸਾ ਜੀ ਦਾ ਪ੍ਰਬੰਧ ਹੈ।

ਇਤਿ ਸ੍ਰੀ ਗੁਰਦੁਆਰੇ ਦਰਸ਼ਨ ਦਸਾਂ ਹੀ ਸਤਿਗੁਰਾਂ ਦੇ ਪ੍ਰਸਿੱਧ ਸਿੱਖਾਂ ਦੇ ਸੰਖੇਪ ਜੀਵਨ ਬ੍ਰਿਤਾਂਤ

# ਲਾਲਾ ਧਨੀ ਰਾਮ ਚਾਤ੍ਰਿਕ (1876-1954)

## ਪ੍ਰਸੰਗ ਬਾਬਾ ਦੀਪ ਸਿੰਘ

ਲਾਲਾ ਧਨੀ ਰਾਮ ਚਾਤ੍ਰਿਕ ਦੀ ਅਭਿਨੰਦਨ ਗ੍ਰੰਥ ਵਿਚਲੀ ਸਵੈਜੀਵਨੀ ਤੋਂ ਪਤਾ ਲਗਦਾ ਹੈ ਕਿ ਉਹ ਪਹਿਲੀ ਅਕਤੂਬਰ, 1876 ਨੂੰ ਪਿੰਡ ਪਸੀਆਂ ਵਾਲਾ, ਜ਼ਿਲ੍ਹਾ ਸਿਆਲਕੋਟ ਵਿਚ ਲਾਲਾ ਪੋਹੂ ਮੱਲ ਦੇ ਘਰ ਪੈਦਾ ਹੋਏ[1]। ਮੁੱਢਲੀ ਪੜ੍ਹਾਈ ਤੋਂ ਬਾਅਦ ਇਨ੍ਹਾਂ ਨੇ 1893 ਵਿਚ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਚ ਕਾਤਿਬ ਦੀ ਨੌਕਰੀ ਕਰ ਲਈ[2]। ਇਨ੍ਹਾਂ 1905 ਵਿਚ **ਭਰਥਰੀ ਹਰੀ** ਤੇ 1906 ਵਿਚ **ਨਲ ਦਮਯੰਤੀ** ਦੇ ਪ੍ਰਸੰਗ ਛਪਵਾਏ। 1926 ਵਿਚ ਚਾਲੂ ਹੋਈ ਪੰਜਾਬੀ ਸਭਾ ਦੇ ਇਹ ਪ੍ਰਧਾਨ ਰਹੇ[3]।

ਇਨ੍ਹਾਂ ਦੀਆਂ ਹੋਰ ਰਚਨਾਵਾਂ **ਚੰਦਨਵਾੜੀ** (1931), **ਕੇਸਰ ਕਿਆਰੀ** (1940), **ਨਵਾਂ ਜਹਾਨ** (1945), **ਸੂਫੀਖਾਨਾ** ਹਨ। ਸ. ਸ. ਅਮੋਲ ਨੇ ਇਨ੍ਹਾਂ ਦੀ ਕਾਵਿ ਰਚਨਾ ਨੂੰ ਸੰਪਾਦਨ ਕਰਦੇ ਹੋਏ ਕਿੱਸੇ, ਪ੍ਰਸੰਗ, ਛੋਟੀਆਂ ਕਵਿਤਾਵਾਂ (ਧਾਰਮਿਕ, ਰੁਮਾਂਸ, ਕੁਦਰਤ, ਇਤਿਹਾਸ, ਸਮਾਜ, ਦੇਸ਼ ਪਿਆਰ, ਫੁਟਕਲ) ਵਰਗਾਂ ਵਿਚ ਵੰਡਿਆ ਹੈ। ਇਨ੍ਹਾਂ ਦੀ ਵਾਰਤਿਕ ਰਚਨਾ ਵਿਚ ਸਵੈ ਜੀਵਨੀ, ਕੇਸਰ ਕਿਆਰੀ ਦੀ ਭੂਮਿਕਾ, ਫੁੱਲਾਂ ਦੀ ਟੋਕਰੀ, ਭਾਈ ਪ੍ਰਬੁੱਧ ਸਿੰਘ ਦਾ ਜੀਵਨ, ਇਸਤਰੀ ਦੁੱਖ ਦਸੀ, ਚੁੱਪ ਦੀ ਦਾਦ, ਆਦਿ ਸ਼ਾਮਿਲ ਹਨ।

ਇਨ੍ਹਾਂ ਦੇ ਵਿਸ਼ੇ ਪਰੰਪਰਾਗਤ ਕਿੱਸਿਆਂ ਤੇ ਪ੍ਰਸੰਗਾਂ ਤੋਂ ਇਲਾਵਾ ਕੁਦਰਤ ਪਿਆਰ, ਪੰਜਾਬੀਅਤ, ਪੰਜਾਬੀ ਬੋਲੀ ਲਈ ਪਿਆਰ ਤੇ ਸਮਾਜਿਕ ਸਮੱਸਿਆਵਾਂ ਪ੍ਰਤੀ ਸਾਕਾਰਾਤਮਕ ਪਹੁੰਚ ਹਨ।

ਪ੍ਰਸੰਗ ਬਾਬਾ ਦੀਪ ਸਿੰਘ[4] ਵਿਚ ਉਨ੍ਹਾਂ ਰਾਹੀਂ ਹਰਿਮੰਦਰ ਦੀ ਸ਼ਾਨ ਦੀ ਰੱਖਿਆ ਲਈ ਕੁਰਬਾਨੀ ਦਾ ਵਰਣਨ ਕੀਤਾ ਗਿਆ ਹੈ। ਰਵਾਇਤੀ ਦੋਹਾ ਚੌਪਈ ਛੰਦਾਂ ਵਿਚਲਾ ਇਹ ਪ੍ਰਸੰਗ ਪ੍ਰਭਾਵ ਪੱਖੋਂ ਵਧੀਆ ਹੈ। ਇਸ ਦੇ ਮੁੱਢ ਵਿਚਲੀ ਡਰਾਈਡਨ ਦੀ ਕਵਿਤਾ ਜਿਥੇ ਪ੍ਰਸੰਗ ਵਿਚ ਨਵੀਨਤਾ ਲਿਆਉਂਦੀ ਹੈ, ਉਥੇ ਇਸ ਦੀ ਕਦਰੋਂ ਕੀਮਤ ਨੂੰ ਵੀ ਵਧਾਉਂਦੀ ਹੈ। ਇਸ ਵਿਚ ਆਤਮਾ ਦੀ ਅਮਰਤਾ ਤੇ ਮਿਥੇ ਟੀਚੇ ਦੀ ਪ੍ਰਾਪਤੀ ਦਾ ਵਿਸ਼ਾ ਲਿਆ ਗਿਆ ਹੈ। ਇਸ ਵਿਚਲੀ ਕਹਾਣੀ ਤਾਂ ਪਰੰਪਰਾਤਮਕ ਹੀ ਹੈ ਪਰ ਇਸ ਦੀ ਅਹਿਮੀਅਤ ਸੁਤੰਤਰਤਾ ਤੇ ਆਪਣੇ ਅਧਿਕਾਰਾਂ ਦੀ ਰੱਖਿਆ ਲਈ ਕੀਤੇ ਜਾ ਰਹੇ ਲਹਿਰਾਂ ਭਰੇ ਸੰਘਰਸ਼ ਦੀਆਂ ਪਰਿਸਥਿਤੀਆਂ ਦੇ ਮੱਦੇ ਨਜ਼ਰ ਵੇਖੀ ਜਾ ਸਕਦੀ ਹੈ। ਇਹ ਲੇਖਕ ਦੇ ਕੌਮ ਪਿਆਰ ਦੇ ਨਾਲ ਨਾਲ ਧਰਮ ਨਿਰਪੇਖ ਨਜ਼ਰੀਏ ਦੀ ਵੀ ਲਖਾਇਕ ਹੈ।

# ਟਿੱਪਣੀਆਂ ਤੇ ਹਵਾਲੇ


1. **ਚਾਤ੍ਰਿਕ ਰਚਨਾਵਲੀ**, (ਸੰਪਾ. ਸ. ਸ. ਅਮੋਲ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975, ਪੰਨਾ 19
2. **ਉਹੀ**, ਪੰਨਾ 22
3. **ਉਹੀ**, ਪੰਨਾ 27
4. **ਉਹੀ**, ਪੰਨਾ 738-42

# ਪ੍ਰਸੰਗ ਬਾਬਾ ਦੀਪ ਸਿੰਘ

ਦੋਹਰਾ ॥ ਧਰਮ ਧੁਜਾ[1] ਫਹਿਰਾ ਗਏ, ਕਰ ਕੁਰਬਾਨ ਸਰੀਰ ।
ਜਗ ਪ੍ਰਸਿਧ ਅਜ ਹੋ ਰਹੇ, ਦੀਪ ਸਿੰਘ ਬਲਬੀਰ ।

Death has no power the immortal soul to slay,
That, when its present body turns to clay
Seeks a fresh home, and with unlessened might
Inspire another frame with life and light,
So I myself (well I the past recall).
When the fierce Greeks begirt Troy's holy wall.
Was brave Euphorbus, and in conflict drear
Poured forth my blood beneath Atrides', spear
The shield this arm did bear I lately saw
In Juno's shrine, a trophy of that war.

DRYDEN'S. OVID.

## ਸ੍ਰੀ ਬਾਬਾ ਦੀਪ ਸਿੰਘ ਜੀ ਸ਼ਹਾਦਤ ਤੇ ਖਾਲਸੇ ਜੀ ਦਾ ਪ੍ਰਣ
## ਸ੍ਰੀ ਹਰਿਮੰਦਰ ਜੀ ਨੂੰ ਜਾਨਾਂ ਵਾਰ ਕੇ ਦੁਰਾਨੀਆਂ ਦੇ ਅੱਤਿਆਚਾਰ ਤੋਂ ਬਚਾਯਾ

ਬਾਬਾ ਦੀਪ ਸਿੰਘ ਗੁਰੂ ਪਜਾਰੇ, ਮਿਸਲ ਸ਼ਹੀਦ ਬਨਾਵਣ ਹਾਰੇ ।
ਅਰ ਬਾਬਾ ਗੁਰਬਖਸ਼ ਮ੍ਰਿਗਿੰਦ, ਉਕਤ ਮਿਸਲ ਦੇ ਚਾਨਣ ਇੰਦ ।
ਸ੍ਰੀ ਕਲਗੀਧਰ ਪੰਥ ਸਹਾਈ, ਤਿਨਾਂ ਸੰਗ ਬਹੁ ਉਮਰ ਲੰਘਾਈ ।
ਸ੍ਰੀ ਗੁਰੂ ਜਿੱਥੇ ਯੁਧ ਮਚਾਂਦੇ, ਤੇਗ ਪਕੜ ਏਹ ਦੋਨੋਂ ਜਾਂਦੇ ।
ਕਲਗੀਧਰ ਜਦ ਦੱਖਣ ਗਏ, ਏਹ ਦੋਨੋਂ ਤਦ ਪਿਛੇ ਰਹੇ ।
ਜਦ ਫਿਰ ਬਾਬਾ ਬੰਦਾ ਆਯਾ, ਸ਼ੇਰ ਖਾਲਸਾ ਆਣ ਜਗਾਯਾ ।
ਤਦ ਏਹ ਦੋਨੋਂ ਰਲ ਕੇ ਨਾਲ, ਕਰਦੇ ਰਹੇ ਯੁਧ ਬਹੁ ਕਾਲ ।
ਬਾਬਾ ਦੀਪ ਸਿੰਘ ਫਿਰ ਆ ਕੇ, ਵਿਚ ਦਮਦਮੇ[2] ਆਸਣ ਲਾ ਕੇ ।
ਕਰਨੀ ਦੇ ਪੂਰੇ, ਕਥਨੀ ਦੇ ਸੂਰੇ, ਧਰਮ, ਕਰਮ ਤੇ ਰਹਿਤ
ਬਹਿਤ ਦੇ ਬੀਰ, ਸਿੰਘ ਸਾਹਿਬ ਸ੍ਰੀ ਬਾਬਾ ਦੀਪ ਸਿੰਘ ਜੀ ਸ਼ਹੀਦ

ਗੁਰੂ ਬਾਣੀ ਕਰਦੇ ਪਰਚਾਰ, ਗੁਰੂ ਗ੍ਰੰਥ ਜੀ ਕਰਨ ਉਤਾਰ ।
ਵਡੇ ਵਡੇ ਜੋ ਗੁਰੂ ਦੁਆਰੇ, ਸਭ ਥਾਈਂ ਭੇਜੇ ਅਸਵਾਰੇ[3] ।
ਬਾਬਾ ਗੁਰਬਖਸ਼ ਸਿੰਘ ਪਜਾਰੇ, ਰਹਿੰਦੇ ਆਨੰਦ ਪੁਰੇ ਮਝਾਰੇ ।
ਗੁਰਬਾਣੀ ਦਾ ਜਾਪ ਜਪਾਂਦੇ, ਉਪਦੇਸ਼ਾ ਦਾ ਮੀਂਹ ਵਸਾਂਦੇ ।

ਦੋਹਰਾ ॥ ਅਹਿਮਾ ਸ਼ਾਹ ਦੁਰਾਨੀਆਂ[4] ਆ ਕੇ ਵਿਚ ਪੰਜਾਬ ।
ਭੜਥੂ ਪਾਯਾ ਜ਼ੁਲਮ ਦਾ ਝੱਲੇ ਕੋਈ ਨਾ ਤਾਬ ।

ਸ੍ਰੀ ਅੰਮ੍ਰਿਤਸਰ ਜੀ ਗੁਰਦੁਆਰਾ, ਆ ਇਸ ਨੇ ਬਹੁ ਪਾਪ ਗੁਜ਼ਾਰਾ ।
ਮੰਦਰ ਦੀ ਬੇਅਦਬੀ ਕਰੇ, ਖੌਫ ਕਿਸੇ ਦਾ ਮੂਲ ਨਾ ਧਰੇ ।
ਬਾਬਾ ਦੀਪ ਸਿੰਘ ਜੀ ਪਜਾਰੇ, ਬੈਠੇ ਸੇ ਦਮਦਮੇ ਮਝਾਰੇ ।
ਜਦ ਸੁਣਿਆ ਜ਼ੁਲਮਾਂ ਦਾ ਹਾਲ, ਜੀ ਵਿਚ ਆਯਾ ਬੜਾ ਉਬਾਲ ।
ਉਸੇ ਸਮੇਂ ਕਰ ਲਏ ਤਿਆਰੇ, ਕਾਰਜ ਹੋਰ ਵਿਸਾਰੇ ਸਾਰੇ ।
ਅੰਮ੍ਰਿਤਸਰ ਵੱਲ ਕੀਤੀ ਧਾਈ, ਰਸਤੇ ਵਿਚ ਇਹ ਸਦ ਸੁਣਾਈ ।
"ਜਿਨ ਜਿਨ ਹੋਣਾ ਹੋਇ ਸ਼ਹੀਦ, ਕਲਗੀਧਰ ਦੇ ਪ੍ਰੇਮ ਮੁਰੀਦ ।"
"ਨਾਲ ਅਸਾਡੇ ਚਲਿਆ ਆਵੇ, ਧਰਮ ਹੇਤ ਸਿਰ ਭੇਟ ਚੜ੍ਹਾਵੇ ।"

ਦੋਹਰਾ ॥ ਦੋਹੀਂ ਸੁਣ ਕੇ ਧਰਮ ਦੀ ਜਾਗਯਾ ਪੰਥ ਪਿਆਰੇ,
ਸੂਰਾ ਸਿਰ ਬਲੀ ਦੇਣ ਨੂੰ ਜੁੜਿਆ ਪੰਜ ਹਜ਼ਾਰ ।

ਏਧਰ ਸੈਨਾ ਜੁੜੀ ਦੁਰਾਨੀ, ਸਿੰਘਾਂ ਦੀ ਜੋ ਦੁਸ਼ਮਨ ਜਾਨੀ ।
ਦਲ ਕਾਲੇ ਬਾਦਲ ਵਤ ਛਾਏ, ਖਾਲੀ ਕੋਇ ਨਾ ਥਾਉਂ ਦਿਸਾਏ ।
ਅੰਮ੍ਰਿਤਸਰੋਂ ਗੋਲ੍ਹਵੜ ਤੋੜੀਂ, ਛੇ ਕੋਹਾਂ ਵਿਚ ਸੈਨਾ ਜੋੜੀ ।
ਸਿੰਘ ਸੂਰਮੇ ਪੰਜ ਹਜ਼ਾਰ, ਤੁਰਕਾਂ ਦਾ ਕੁਝ ਪਾਰ ਨਾ ਵਾਰ ।
ਪਰ ਸ੍ਰੀ ਗੁਰ ਫੌਜਾਂ ਦਾ ਵਾਲੀ, 'ਧਰਮ ਕਲਾ ਜਿਨ ਬੰਨ੍ਹ ਬਹਾਲੀ[5] ।"
ਬੀਰਾਂ ਦੇ ਹਿਰਦੇ ਵਿਚ ਵੱਸੇ, ਫਿਰ ਰਣ ਵਿਚੋਂ ਕੇਹੜਾ ਨੱਸੇ ।
ਲੈ ਹਿਰਦੇ ਵਿਚ ਧਰਮ ਪਿਆਰ, ਮਰਨੇ ਨੂੰ ਤਹਿਕੀਕ ਵਿਚਾਰ ।
ਚਲ ਪਈ ਓੜਕ ਤਲਵਾਰ, ਗੋਲ੍ਹਵੜ ਦੇ ਲਾਗੇ ਵਾਰ ।
ਬਾਬਾ ਜੀ ਹੋ ਗਏ ਦਲੇਰ, ਕਹਿੰਦੇ, ਸਿੰਘੋ, ਬਣਨਾ ਸ਼ੇਰ ।
ਸਫਾਂ ਚੀਰਦ ਤੁਰਦੇ ਆਣਾ, ਅੰਮ੍ਰਿਤਸਰ ਚੱਲ ਦਰਸ਼ਨ ਪਾਣਾ ।
ਏਥੋਂ ਛੀ ਕੋਹਾਂ ਦੀ ਵਾਟ, ਲੰਘ ਦਿਖਾਣਾ ਔਘਟ ਘਾਟ ।
ਸਿੰਘਾਂ ਸੂਤ ਲਈ ਤਲਵਾਰ, ਲੱਗੇ ਕਰਨ ਦੁਸ਼ਟ ਸੰਘਾਰ ।
ਬਿਜਲੀ ਵਾਂਗ ਕਰੇਂਦੀ ਧਾਈ, ਤੁਰਕ ਰਕਤ ਦੀ ਨਦੀ ਵਗਾਈ ।
ਦੋ ਕੋਹਾਂ ਦੇ ਵਿਚ ਦਰਜਾਇ, ਲੋਹੂ ਦਾ ਇਕ ਦੇਣ ਵਹਾਇ ।

ਸਿਰ ਤੁਰਕਾਂ ਦੇ ਰੁੜ੍ਹਦੇ ਫਿਰਦੇ, ਧੜ ਹੀ ਧੜ ਰਹਿ ਗਏ ਚੁਗਿਰਦੇ ।
ਦੋ ਕੋਹਾਂ ਵਿਚ ਧਰਤੀ ਸਾਰੀ, ਮੁਰਦੇ ਕਰ ਕੇ ਫੌਜ ਖਿਲਾਰੀ ।
ਗੱਜਦੇ ਆਵਨ ਦੂਲੇ ਸ਼ੇਰ, ਲਾਈ ਜਵਾਨ ਤੁਰਕਾਂ ਢੇਰ ।

## ਅਸਾਂ ਆਪਣਾ ਪ੍ਰਣ ਮਨੋਂ ਨਹੀਂ ਭੁਲਾਇਆ

ਦੋਹਰਾ ॥ ਲੜਦੇ ਮਰਦੇ ਮਾਰਦੇ, ਲਹੂ ਨਦੀ ਵਹਾਇ,
ਸ੍ਰੀ ਗੁਰਦੁਆਰੇ ਰਾਮਸਰ ਲਾਗੇ ਪਹੁੰਚੇ[6] ਆਇ ।
ਏਥੇ ਫੌਜ ਜੁੜੀ ਸੀ ਭਾਰੀ, ਸਿੰਘਾਂ ਦੀ ਜਾਨ ਵਾਗ ਖੁਲ੍ਹਾਰੀ ।
ਤੁਰਕਾਂ, ਸਿੰਘਾਂ ਦਾ ਘਮਸਾਣ, ਬਹੁਤੇ ਲੱਥੇ ਲੋਹੂ ਘਾਣ ।
ਪੰਜ ਹਜ਼ਾਰੀ[7] ਸਾਹ ਜਮਾਲ, ਆ ਜੁੱਟਾ ਬਾਬਾ ਜੀ ਨਾਲ ।
ਕੱਲੇ ਕੱਲੇ ਕਰਨ ਲੜਾਈ, ਲਾਂਭੇ ਸਾਰੀ ਫੌਜ ਹਟਾਈ ।
ਇਕ ਦੂਏ ਪਰ ਵਾਰ ਚਲਾਵਨ, ਆਪਣਾ ਆਪਣਾ ਦਾਉ ਬਚਾਵਨ ।
ਓੜਕ ਪੈ ਦੋਹਾਂ ਦੇ ਵਾਰ, ਦੋਹਾਂ ਦੇ ਸਿਰ ਗਏ ਉਤਾਰ ।
ਸ਼ਾਹ ਜਮਾਲ ਨੇ ਦਿੱਤੀ ਜਾਨ, ਡਿੱਗ ਪਿਆ ਹੋ ਲਹੂ ਲੁਹਾਨ ।
ਬਾਬਾ ਜੀ ਭੀ ਹੋਏ ਸ਼ਹੀਦ, ਕਲਗੀਧਰ ਦੇ ਸੱਚ ਮੁਰੀਦ ।
ਵਾਜ ਇਕ ਦੂਰੋਂ ਉੱਚੀ ਆਈ, "ਬਾਬਾ ਜੀ ਕਰ ਗਏ ਚੜ੍ਹਾਈ ।"
"ਹਾਂ, ਹਾਂ, ਇਹ ਕੀ ਕਾਰਾ ਭਿਆਨ, ਬਚਨ ਇਨ੍ਹਾਂ ਦਾ ਐਵੇਂ ਗਿਆ ।"
"ਮਰਨਾ ਸੀ ਅੰਮ੍ਰਿਤਸਰ ਜਾ ਕੇ, ਹਰਿਮੰਦਰ ਦਾ ਦਰਸ਼ਨ ਪਾ ਕੇ ।"
ਬਾਬਾ ਜੀ ਨੇ ਹੱਥ ਹਿਲਾਇਆ, ਪ੍ਰਣ ਆਪਣਾ ਨਹਿੰ ਅਸਾਂ ਭੁਲਾਇਆ ।
ਸਿਰ ਫੜਿਆ ਇਕ ਹੱਥ ਮਝਾਰ, ਦੂਜੇ ਹੱਥ ਫੜੀ ਤਲਵਾਰ ।
ਪ੍ਰੇਮੀ ਪੈਰ ਪਏ ਫਿਰ ਚੱਲ, ਸ੍ਰੀ ਹਰਿਮੰਦਰ ਪਜਾਰੇ ਵੱਲ ।
ਖੜਗ ਕਰੇ ਤੁਰਕਾਂ ਪਰ ਵਾਰ, ਪੈਰ ਤੁਰਨ ਗੁਰ ਗਲੀ ਮਝਾਰ ।
ਏਸੇ ਦਸ਼ਾ ਵਿਚ ਕਈ ਮਾਰੇ, ਆ ਪਹੁੰਚ ਆਪਣੇ ਗੁਰਦੁਆਰੇ ।
ਦੱਖਣ ਦੀ ਨੁੱਕਰ ਪਰ ਆ ਕੇ, ਹਰਿਮੰਦਰ ਦਾ ਦਰਸ਼ਨ ਪਾ ਕੇ ।
ਪ੍ਰਾਣ ਸਰੀਰੋਂ ਹੋਇ ਨਿਆਰੇ, ਜਾ ਪਹੁੰਚੇ ਗੁਰਪੁਰੀ ਮਝਾਰੇ ।
ਦੋਹਰਾ ॥ ਧਰਮ ਪਾਲ ਪ੍ਰਣ ਪਾਲਿਆ, ਕੀਤਾ ਜੁੱਧ ਅਪਾਰ,
ਫਤਹਿ ਗਜਾ ਕੇ ਅੰਤ ਦੀ, ਗੁਰਪੁਰ ਗਏ ਸਿਧਾਰ ।
ਏਧਰ ਬੀਰ ਖਾਲਸੇ ਸਾਰੇ, ਲੜੇ ਮਰੇ ਬਹੁ ਦੁਸ਼ਮਨ ਮਾਰੇ ।
ਓੜਕ ਕਰਕੇ ਹੱਲਾ ਭਾਰਾ, ਗਾਜਰ ਵਾਂਗ ਮੌਤ ਸਭ ਮਾਰਾ ।
ਨੱਸ ਤੁਰੇ ਦੁਰਾਨੀ ਸੂਰੇ, ਖਾਲਸਾ ਦਲ ਨੇ ਕੀਤੇ ਪੂਰੇ ।

ਫਤਹਿ ਖਾਲਸੇ ਦੇ ਹੱਥ ਆਈ, ਤੁਰਕ ਫੌਜ ਸਭ ਮਾਰ ਭਜਾਈ ।
ਪੈਰ ਸਿਰਾਂ ਪਰ ਧਰ ਕਰ ਨੱਠੇ, ਤੋਬਾ ਕਰਦੇ ਹੋ ਕੇ ਕੱਠੇ ।
ਬਾਬਾ, ਸਿੱਖ ਬੜੇ ਬਲਬੀਰ, ਮੋਏ ਜਾਣ ਸਫਾ ਨੂੰ ਚੀਰ ।
ਸਿਰ ਧਰ ਤਲੀ ਗਲੀ ਵਿਚ ਆਵਨ, ਫਿਰ ਕਈਆਂ ਨੂੰ ਮਾਰ ਮੁਕਾਵਨ।
ਸਿੰਘਾਂ ਦਾ ਰਣਜੀਤ ਨਗਾਰਾ, ਵੱਜ ਗਿਆ ਅਕਾਸ਼ ਮਝਾਰਾ ।

ਦੋਹਰਾ ॥ ਬਾਬਾ ਜੀ ਸਿਰ ਵਾਰ ਕੇ ਰੱਖੀ ਧਰਮ ਦੀ ਆਨ,
ਐਸੇ ਬੀਰਾਂ ਨਾਲ ਹੀ ਚਮਕ ਰਿਹਾ ਅਸਮਾਨ ।

## ਟਿੱਪਣੀਆਂ ਤੇ ਹਵਾਲੇ

1. ਮੌਤ ਦੀ ਕੋਈ ਸ਼ਕਤੀ ਨਹੀਂ ਕਿ ਅਮਰ ਆਤਮਾ ਨੂੰ ਮਾਰ ਸਕੇ। ਉਹ, ਜਦ ਇਸ ਦੀ ਦਿਸਦੀ ਦੇਹੀ ਮਿੱਟੀ ਹੋ ਜਾਂਦੀ ਹੈ ਇਕ ਨਵਾਂ ਘਰ ਲੱਭਦੀ ਹੈ, ਤੇ ਅਣਘਟਦੀ ਸ਼ਕਤੀ ਨਾਲ ਇਕ ਨਵੇਂ ਢਾਂਚੇ ਨੂੰ ਜੀਵਨ ਤੇ ਜੋਤੀ ਨਾਲ ਪ੍ਰੇਰਤ ਕਰਦੀ ਹੈ, ਸੋ ਮੈਂ ਆਪ। ਹਾਂ (ਮੈਂ ਅਤੀਤ ਨੂੰ ਯਾਦ ਕਰਦਾ ਹਾਂ) ਜਦ ਭਿਆਨਕ ਯੂਨਾਨੀ ਟਰਾਏ ਸ਼ਹਿਰ ਦੀ ਕੰਧ ਨੂੰ ਘੇਰਦੇ ਹਨ, ਬਹਾਦਰ ਯੂਫੋਰਬੱਸ ਨੇ ਇਸ ਸੰਕਟ ਵਿਚ ਮੇਰਾ ਖ਼ੂਨ ਅਤਰਾਈਡਜ ਦੇ ਨੇਜ਼ੇ ਥੱਲੇ ਨਹੀਂ ਡੋਲ੍ਹਿਆ ਸੀ। ਸੰਜੋਅ ਜੋ ਇਸ ਬਾਂਹ ਨੇ ਪਾਈ ਸੀ ਮੈਂ ਕੁਝ ਸਮਾਂ ਹੋਇਆ ਤੱਕੀ, ਜੂਨੋ ਦੇ ਮੰਦਰ ਵਿਚ, ਉਸ ਜੰਗ ਦੀ ਜਿੱਤ ਦਾ ਚਿੰਨ੍ਹ। (ਡਰਾਈਡਨ ਰਚਿਤ ਓਵਿਡ)
2. ਤਲਵੰਡੀ ਸਾਬੋ ਕੀ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਇਹ ਥਾਂ ਬਠਿੰਡੇ ਤੋਂ ਨੇੜੇ ਹੀ ਹੈ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ਭਾਵ ਹੈ।
4. ਅਬਦਾਲੀ ਭੀ ਆਖਦੇ ਹਨ, ਜ਼ਮਾਨ ਖਾਨ ਸਦੋਜ਼ਈ ਦਾ ਪੁੱਤਰ ਜੋ ਨਾਦਰ ਸ਼ਾਹ ਦਾ ਸੈਨਾਪਤੀ ਬਣਿਆ। ਇਸ ਨੇ ਸੰਨ 1747 ਵਿਚ ਨਾਦਰਸ਼ਾਹ ਦੇ ਮਰਨ ਪਿੱਛੋਂ ਕੰਧਾਰ, ਬਲਖ, ਸਿੰਧ, ਪੰਜਾਬ ਤੇ ਕਸ਼ਮੀਰ 'ਤੇ ਕਬਜ਼ਾ ਕੀਤਾ ਅਤੇ 20 ਸਾਲਾਂ ਵਿਚ ਪੰਜਾਬ ਉੱਤੇ ਅੱਠ ਹਮਲੇ ਕੀਤੇ, ਹਰਿਮੰਦਰ ਸਾਹਿਬ ਭੀ ਢਾਹਿਆ।
5. ਗੁਰੂ ਗ੍ਰੰਥਿ ਸਾਹਿਬ, ਪੰਨਾ 396
6. ਅੰਮ੍ਰਿਤਸਰ ਵਿਚ ਚਾਟੀਵਿੰਡ ਦਰਵਾਜ਼ੇ ਕੋਲ ਇਕ ਗੁਰਦੁਆਰਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਾਈ ਸੀ।
7. ਉਦੋਂ ਫੌਜੀਆਂ ਅਫਸਰਾਂ ਦੀਆਂ ਪਦਵੀਆਂ ਹੁੰਦੀਆਂ ਸਨ ਪੰਜ ਹਜ਼ਾਰੀ, ਦਸ ਹਜ਼ਾਰੀ ਆਦਿ, ਭਾਵ ਇੰਨੇ ਸਵਾਰਾਂ ਦਾ ਸਰਦਾਰ।

# ਸੋਹਨ ਸਿੰਘ ਘੁਕੇਵਾਲੀਆ 1879

## ਬਾਬਾ ਦੀਪ ਸਿੰਘ ਸ਼ਹੀਦ

ਸੋਹਨ ਸਿੰਘ ਘੁਕੇਵਾਲੀਆ ਦਾ ਜਨਮ 21 ਫਰਵਰੀ, 1879 ਵਿਚ ਪਿੰਡ ਘੁਕੇਵਾਲੀ (ਅੰਮ੍ਰਿਤਸਰ) ਵਿਚ ਹੋਇਆ। ਇਨ੍ਹਾਂ ਨੇ ਪਿੰਡ ਦੇ ਗ੍ਰੰਥੀ ਭਾਈ ਗੰਡਾ ਸਿੰਘ ਤੋਂ ਪੰਜਾਬੀ, ਹਿੰਦੀ ਤੇ ਉਰਦੂ ਦੀ ਸਿੱਖਿਆ ਪ੍ਰਾਪਤ ਕੀਤੀ। ਇਨ੍ਹਾਂ 1910-11 ਵਿਚ ਲਿਖਣਾ ਆਰੰਭ ਕੀਤਾ। ਕਾਵਿ ਖੇਤਰ ਵਿਚ ਇਨ੍ਹਾਂ ਦਾ ਗੁਰੂ ਗੁਰਦਿੱਤ ਸਿੰਘ ਮਨੌਲੀ (ਅੰਬਾਲਾ) ਸੀ। ਇਨ੍ਹਾਂ ਨੇ ਸਮੱਸਿਆ ਕਾਵਿ ਤੋਂ ਆਰੰਭ ਕੀਤਾ। ਬੱਬਰ ਅਕਾਲੀ ਲਹਿਰ ਵਿਚ ਇਨ੍ਹਾਂ ਦੋ ਸਾਲ ਦੀ ਕੈਦ ਲਾਹੌਰ ਤੇ ਮੁਲਤਾਨ ਵਿਚ ਕੱਟੀ[1]।

ਇਨ੍ਹਾਂ ਦੀ ਰਚਨਾ **ਸੰਮਨ ਮੂਸਨ, ਮੱਸੇ ਦੀ ਮੌਤ, ਭਾਈ ਤਾਰੂ ਸਿੰਘ, ਚਾਰ ਸਾਹਿਬਜ਼ਾਦੇ, ਜੰਗ ਮੁਕਤਸਰ, ਮਾਤਾ ਸੁਲੱਖਣੀ, ਬਹਾਦਰ ਦੀਪ ਕੌਰ, ਜੰਗਨਾਮਾ ਚਮਕੌਰ ਸਾਹਿਬ, ਬਾਬਾ ਦੀਪ ਸਿੰਘ ਸ਼ਹੀਦ, ਗੱਡੀ ਪੰਜਾ ਸਾਹਿਬ, ਚੰਦੂ ਦੀ ਨੂੰਹ ਦਾ ਵਿਰਲਾਪ, ਢਾਢੀਆਂ ਦੀ ਮੰਗ** (ਪੰਜ ਭਾਗ) **ਭਾਈ ਜੋਗਾ ਸਿੰਘ, ਸਾਕਾ ਸਰਹਿੰਦ** ਹਨ। **ਢਾਢੀਆਂ ਦੀ ਮੰਗ ਵਿਚ** ਬੰਦਾ ਬਹਾਦਰ ਵਲੋਂ ਸਰਹਿੰਦ ਫਤਹਿ, ਕਸੂਰ ਦੇ ਖਾਨ ਤੋਂ ਬ੍ਰਾਹਮਣ ਦੀ ਔਰਤ ਛੁਡਵਾਉਣੀ, ਗੁਰੂ ਅੰਗਦ ਤੇ ਖਡੂਰ ਦਾ ਜੋਗੀ, ਗੁਰੂ ਅਮਰਦਾਸ ਦੀ ਸੇਵਾ ਸਾਧਨਾ, ਪ੍ਰੇਮਾ ਕੋਹੜੀ, ਸ਼ਹੀਦੀ ਗੁਰੂ ਅਰਜਨ ਦੇਵ, ਸ਼ਾਹ ਜਮਾਨ ਵਲੋਂ ਪੰਜਾਬ ਦੀ ਲੁੱਟ, ਵਲੀ ਕੰਧਾਰੀ, ਸੱਜਣ ਠੱਗ, ਬਿਧੀ ਚੰਦ ਤੇ ਦੁਸ਼ਾਲੇ, ਪ੍ਰਸੰਗ ਗੁਰੂ ਅਰਜਨ ਦੇਵ ਦੇ ਵਿਆਹ ਦਾ ਪ੍ਰਸੰਗ ਵੀ ਹਨ।

ਇਨ੍ਹਾਂ ਦੋਹਰਾ, ਕਬਿੱਤ, ਬੈਂਤ, ਕੋਰੜਾ ਤੋਂ ਇਲਾਵਾ ਪਉੜੀ, ਫਿਰਨਾ, ਢਾਈਆ, ਮਿਸਰੀ, ਕਲੀ, ਚੌਪਈ, ਰੁਬਾਈ, ਆਦਿ ਛੰਦ ਅਤੇ ਮਿਰਜ਼ਾ, ਦੁੱਲਾ, ਪੂਰਨ, ਢੋਲਾ, ਆਦਿ ਤਰਜ਼ਾਂ ਦੀ ਵਰਤੋਂ ਵੀ ਕੀਤੀ ਹੈ।

ਇਸ ਦੀਆਂ ਰਚਨਾਵਾਂ ਭਾਵੇਂ ਕਵੀਸ਼ਰੀ ਦੇ ਆਮ ਪ੍ਰਸੰਗ ਹੀ ਹਨ ਪਰ ਇਨ੍ਹਾਂ ਉੱਪਰ ਤਤਕਾਲੀ ਅਕਾਲੀ ਮੋਰਚੇ ਤੇ ਬੱਬਰ ਅਕਾਲੀ ਲਹਿਰ ਦੇ ਪ੍ਰਭਾਵ ਹੇਠ ਬੀਰ ਰਸ ਦੀ ਹੋਂਦ ਹੈ। ਇਹ ਠੀਕ ਹੈ ਕਿ ਇਨ੍ਹਾਂ ਨੇ ਮੋਰਚਿਆਂ ਤੇ ਲਹਿਰਾਂ ਬਾਰੇ ਸਿੱਧਾ ਕੁਝ ਨਹੀਂ ਲਿਖਿਆ ਪਰ ਇਨ੍ਹਾਂ ਦੀਆਂ ਰਚਨਾਵਾਂ ਦਾ ਇਨ੍ਹਾਂ ਲਹਿਰਾਂ ਤੇ ਮੋਰਚਿਆਂ ਲਈ ਸਹਾਇਕ ਵਾਤਾਵਰਣ ਸਿਰਜਣ ਲਈ ਯੋਗਦਾਨ ਕਾਫੀ ਹੈ।

ਬਾਬਾ ਦੀਪ ਸਿੰਘ ਸ਼ਹੀਦ ਦਾ ਪ੍ਰਸੰਗ, ਬੈਂਤਾਂ, ਦੋਹਰਿਆਂ, ਛੰਦ, ਫਿਰਨਾ ਛੰਦ ਵਿਚ ਉਨ੍ਹਾਂ ਦੀ ਸਾਰੀ ਜ਼ਿੰਦਗੀ ਬਾਰੇ ਹੈ। ਇਸ ਵਿਚ ਕੇਵਲ ਸ਼ਹੀਦੀ ਹੀ ਨਹੀਂ ਲਈ ਗਈ।

ਕਵੀ ਨੇ ਦੋ ਬੈਂਤਾਂ ਦੇ ਮੰਗਲਾਚਰਣ ਤੋਂ ਪਿੱਛੋਂ ਸਿਧਾ ਜੀਵਨੀ ਨੂੰ ਛੂਹ ਲਿਆ ਹੈ। ਉਸ ਅਨੁਸਾਰ ਬਾਬਾ ਜੀ ਦਾ ਜਨਮ ਮਾਝੇ ਦੇ ਪੋਹੂਵਿੰਡ ਪਿੰਡ ਵਿਚ 14 ਮਾਘ, 1739 ਬਿ. ਨੂੰ ਹੋਇਆ[2]। ਕੈਲੰਡਰ ਅਨੁਸਾਰ ਇਸ ਦੇ ਹੋਰ ਵੇਰਵੇ 11 ਜਨਵਰੀ 1683, ਮਾਘ ਵਦੀ 9 ਹਨ[3]। ਇਨ੍ਹਾਂ ਦੇ ਪਿਤਾ ਦਾ ਨਾਂ ਭਗਤਾ ਤੇ ਮਾਤਾ ਦਾ ਨਾਂ ਜਿਊਣੀ ਸੀ। ਲੇਖਕ ਨੇ ਇਨ੍ਹਾਂ ਦੀ ਸੰਧੂ ਗੋਤ ਦੱਸੀ ਹੈ ਜਦੋਂ ਕਿ **ਮਹਾਨ ਕੋਸ਼** ਵਿਚ ਖਾਹਰਾ ਦਰਸਾਈ ਗਈ ਹੈ[4]। ਲੇਖਕ ਨੇ ਪ੍ਰਸੰਗੋਂ ਬਾਹਰਾ ਜਾ ਕੇ ਤਤਕਾਲੀ ਰਹਤਲ ਵਿਚ ਪੁੱਤਰ ਦੀ ਅਹਿਮੀਅਤ ਤੇ ਪੁੱਤਰ ਪ੍ਰਾਪਤੀ ਲਈ ਮਾਪਿਆਂ ਵਲੋਂ ਕੀਤੇ ਯਤਨਾਂ ਦਾ ਜੋ ਲੋਕਧਾਰਾ ਅਨੁਸਾਰ ਆਮ ਕਰਕੇ ਕੀਤੇ ਜਾਂਦੇ ਹਨ, ਉਲੇਖ ਕੀਤਾ ਹੈ[5]। ਜਦੋਂ ਬਾਬਾ ਜੀ 17 ਸਾਲ ਦੇ ਹੋਏ ਇਨ੍ਹਾਂ ਨੂੰ ਹੋਲੇ ਮੌਕੇ ਦਰਸ਼ਨਾਂ ਤੇ ਅੰਮ੍ਰਿਤ ਸੰਸਕਾਰ ਲਈ ਗੁਰੂ ਗੋਬਿੰਦ ਸਿੰਘ ਪਾਸ ਆਨੰਦਪੁਰ ਲਿਜਾਇਆ ਗਿਆ। ਇਹ ਵੀ ਦੱਸਿਆ ਗਿਆ ਹੈ ਕਿ ਗੁਰੂ ਦਾ ਦਰਬਾਰ ਤੇ ਉਸ ਦੀ ਸ਼ਾਨ ਕਿਸ ਤਰ੍ਹਾਂ ਦੀ ਸੀ। ਲੰਗਰ ਵਰਤਾਉਣ ਦਾ ਦ੍ਰਿਸ਼ ਵੀ ਚਿਤਰਿਆ ਗਿਆ ਹੈ। ਬਾਬਾ ਦੀਪ ਸਿੰਘ ਨੇ ਵੀ ਉਥੇ ਜਾ ਕੇ ਸੇਵਾ ਕਰਨੀ ਆਰੰਭ ਕਰ ਦਿੱਤੀ। ਗੁਰੂ ਜੀ ਨੇ ਇਸ ਸਾਰੇ ਪਰਿਵਾਰ ਨੂੰ ਅੰਮ੍ਰਿਤ ਛਕਾਇਆ ਅਤੇ ਬਾਬਾ ਜੀ ਨੂੰ ਆਪਣੇ ਪਾਸ ਹੀ ਰੱਖ ਲਿਆ। ਕੁਝ ਸਮੇਂ ਬਾਅਦ ਮਾਪੇ ਆ ਕੇ ਬਾਬਾ ਜੀ ਨੂੰ ਵਾਪਸ ਲੈ ਗਏ[6]। ਫਿਰ ਆਨੰਦਪੁਰ ਦੀ ਲੜਾਈ ਹੋਈ ਜਿਸ ਵਿਚ ਗੁਰੂ ਜੀ ਨੂੰ ਆਨੰਦਪੁਰ ਤਿਆਗਣਾ ਪਿਆ। ਬਾਅਦ ਵਿਚ ਚਮਕੌਰ ਦੀ ਲੜਾਈ ਹੋਈ। ਅਖੀਰ ਮੁਕਤਸਰ ਦੀ ਲੜਾਈ ਤੋਂ ਬਾਅਦ ਗੁਰੂ ਜੀ ਤਲਵੰਡੀ ਪਹੁੰਚ ਗਏ। ਗੁਰੂ ਜੀ ਨੇ ਇਸ ਥਾਂ ਦਾ ਨਾਂ ਦਮਦਮਾ ਸਾਹਿਬ ਰੱਖ ਦਿੱਤਾ।

ਗੁਰੂ ਜੀ ਨੇ ਧੀਰਮੱਲੀਆਂ ਤੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਮੰਗਵਾਉਣ ਲਈ ਸਿੰਘ ਉਨ੍ਹਾਂ ਪਾਸ ਭੇਜੇ। ਨਾਂਹ ਹੋ ਜਾਣ 'ਤੇ ਗੁਰੂ ਜੀ ਨੇ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਦੀ ਬੀੜ ਮੁੜ ਤਿਆਰ ਕਰਨ ਵਾਸਤੇ ਸੇਵਾ ਲਾਈ। ਬਾਬਾ ਜੀ ਪੋਹੂਵਿੰਡ ਤੋਂ ਦਮਦਮੇ ਆਏ ਅਤੇ ਗੁਰੂ ਜੀ ਨੇ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਦੀ ਸਹਾਇਤਾ ਨਾਲ ਬੀੜ ਤਿਆਰ ਕਰ ਲਈ[7]।

ਜਦੋਂ ਗੁਰੂ ਹੁਕਮ ਅਨੁਸਾਰ ਬੰਦਾ ਸਿੰਘ ਬਹਾਦਰ ਪੰਜਾਬ ਵਿਚ ਸਟੇਟ ਨਾਲ ਸੰਘਰਸ਼ ਕਰਨ ਆਇਆ ਬਾਬਾ ਦੀਪ ਸਿੰਘ ਜੱਥਾ ਲੈ ਕੇ ਉਸ ਨਾਲ ਰਲ ਗਏ। ਉਨ੍ਹਾਂ ਕੁੰਜਪੁਰਾ, ਸਢੌਰਾ, ਬਨੂੜ, ਸਰਹਿੰਦ, ਆਦਿ ਦੀਆਂ ਲੜਾਈਆਂ, ਵਿਚ ਭਾਗ ਲਿਆ[8]।

ਤੱਤ ਖਾਲਸੇ ਤੇ ਬੰਦਈ ਖਾਲਸੇ ਦੀ ਆਪਸੀ ਫੁੱਟ ਤੋਂ ਬਾਅਦ ਬਾਬਾ ਦੀਪ ਸਿੰਘ ਬੰਦਾ ਸਿੰਘ ਬਹਾਦਰ ਦਾ ਸਾਥ ਤਿਆਗ ਕੇ ਮੁੜ ਦਮਦਮਾ ਸਾਹਿਬ ਵਿਚ ਆ ਗਏ[9]।

ਬਾਬਾ ਦੀਪ ਸਿੰਘ ਨੇ ਦਮਦਮਾ ਸਾਹਿਬ ਵਾਪਸ ਆ ਕੇ ਇਕ ਖੂਹ ਲਵਾਇਆ। ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਲਿਖੀਆਂ। ਉਹ ਅਕਾਲ ਤਖ਼ਤ, ਕੇਸਗੜ੍ਹ, ਪਟਨਾ, ਦਮਦਮੇ ਪ੍ਰਕਾਸ਼ ਕਰਨ ਲਈ ਭੇਜੀਆਂ ਗਈਆਂ[10]।

ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਟੇਟ ਨੇ ਤੱਤ ਖਾਲਸਾ ਵਿਰੁੱਧ ਜ਼ੁਲਮ ਆਰੰਭ ਦਿੱਤੇ। ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਆਦਿ ਸ਼ਹੀਦ ਹੋ ਗਏ। ਬਾਅਦ ਵਿਚ ਨਾਦਰ ਸ਼ਾਹ ਦਾ ਹਮਲਾ ਹੋਇਆ। ਉਸ ਨੂੰ ਕਤਲ ਕਰ ਕੇ ਅਹਿਮਦ ਸ਼ਾਹ ਅਬਦਾਲੀ ਹਾਕਮ ਬਣਿਆ। ਉਸ ਨੇ ਵੀ ਹਮਲੇ ਆਰੰਭੇ। ਜਦੋਂ ਸਿੰਘਾਂ ਨੇ ਲੁਟੇਰਿਆਂ ਦੀ ਲੁੱਟ ਦਾ ਮਾਲ ਲੁੱਟ ਲਿਆ ਤਾਂ ਇਨ੍ਹਾਂ ਵਿਰੁੱਧ ਸਖਤੀ ਦਾ ਦੌਰ ਸ਼ੁਰੂ ਹੋਇਆ। ਅਬਦਾਲੀ ਦੇ ਹੁਕਮ ਨਾਲ ਸਰ ਬੁਲੰਦ ਖਾਂ ਹਾਕਮ ਨੇ ਅੰਮ੍ਰਿਤਸਰ ਦੀ ਬੇਅਦਬੀ ਤੇ ਸਿੰਘਾਂ ਉੱਪਰ ਸਖਤੀ ਕਰਨੀ ਆਰੰਭ ਕਰ ਦਿੱਤੀ। ਇਹ ਸੁਣ ਕੇ ਬਾਬਾ ਦੀਪ ਸਿੰਘ ਨੇ ਅੰਮ੍ਰਿਤਸਰ ਦੀ ਆਜ਼ਾਦੀ ਪ੍ਰਾਪਤ ਕਰਨ ਜਾਂ ਸ਼ਹੀਦੀ ਦੇਣ ਦੀ ਤਿਆਰੀ ਕੀਤੀ[11]। ਬਾਬਾ ਜੀ ਹੀਰਾ ਸਿੰਘ, ਨਾਥਾ ਸਿੰਘ, ਗੁਰਬਖਸ਼ ਸਿੰਘ, ਗੁਰਦਿਆਲ ਸਿੰਘ, ਧਰਮ ਸਿੰਘ ਤੇ ਹੋਰ ਸਿੰਘਾਂ ਸਮੇਤ ਚੱਲ ਪਏ। ਹਰੀਕਾ ਪੱਤਣ ਲੰਘ ਕੇ ਤਰਨ ਤਾਰਨ ਆ ਗਏ। ਜਦੋਂ ਇਹ ਗੋਹਲਵੜ੍ਹ ਪਹੁੰਚੇ, ਸਟੇਟ ਦੀ ਜ਼ਾਲਮ ਫੌਜ ਮੁਕਾਬਲੇ ਲਈ ਆ ਪਹੁੰਚੀ ਅਤੇ ਲੜਾਈ ਹੋ ਪਈ। ਸਰ ਬੁਲੰਦ ਖਾਂ ਦੀ ਅਗਵਾਈ ਹੇਠ ਸਟੇਟ ਦੀ ਫੌਜ ਨੇ ਹਮਲੇ ਕੀਤੇ, ਅੱਗੋਂ ਸਿੰਘਾਂ ਵੀ ਮੁਕਾਬਲਾ ਕੀਤਾ। ਬਾਬਾ ਨੌਧ ਸਿੰਘ ਚੱਬੇ ਲਾਗੇ ਆ ਕੇ ਸ਼ਹੀਦ ਹੋ ਗਏ[12]। ਬਾਬਾ ਜੀ ਨੇ ਪਹਿਲਾਂ ਸਰ ਬੁਲੰਦ ਖਾਂ ਤੇ ਫਿਰ ਯਾਕੂਬ ਖਾਂ ਨੂੰ ਲੜਾਈ ਵਿਚ ਮਾਰ ਦਿੱਤਾ[13]। ਬਾਬਾ ਜੀ ਨੂੰ ਤੇਗ ਵੱਜ ਗਈ। ਇਹ ਸਾਕੇ ਬਿਬੇਕਸਰ ਪਾਸ ਹੋਏ। ਧਰਮ ਸਿੰਘ ਨੇ ਬਾਬਾ ਜੀ ਨੂੰ ਉਨ੍ਹਾਂ ਦਾ ਪ੍ਰਣ ਯਾਦ ਕਰਾਇਆ ਕਿ ਸੁਧਾ ਸਰ ਜਾ ਕੇ ਸ਼ਹੀਦੀ ਦੇਣੀ ਹੈ। ਇਹ ਸੁਣ ਕੇ ਬਾਬਾ ਜੀ ਨੇ ਖੱਬੇ ਹੱਥ ਉੱਪਰ ਕੱਟਿਆ ਸੀਸ ਰੱਖ ਲਿਆ ਅਤੇ ਲੜਦੇ ਹੋਏ ਸੁੱਧਾ ਸਰ ਵੱਲ ਚੱਲ ਪਏ[14]। ਦੱਸਿਆ ਗਿਆ ਹੈ ਕਿ ਇਹ ਕੌਤਕ ਵੇਖ ਕੇ ਦੁਰਾਨੀ ਫੌਜ ਨੱਸ ਗਈ। ਬਾਬਾ ਦੀਪ ਸਿੰਘ ਦਾ ਸੀਸ ਸੁਧਾ ਸਰ ਦੀ ਪਰਿਕਰਮਾ ਵਿਚ ਦੱਖਣ ਦੀ ਬਾਹੀ ਵਿਚ ਆ ਡਿੱਗਾ। ਬਾਬਾ ਜੀ ਦਾ ਸਥਾਨ ਰਾਮਸਰ ਦੇ ਪਾਸ ਬਣਾਇਆ ਗਿਆ[15]।

ਇਸ ਤੋਂ ਬਾਅਦ ਭਾਈ ਚਤਰ ਸਿੰਘ ਜੀਵਨ ਸਿੰਘ ਪ੍ਰਕਾਸ਼ਕਾਂ ਦਾ ਹਾਲ ਲਿਖਿਆ ਗਿਆ ਹੈ। ਦੱਸਿਆ ਗਿਆ ਹੈ ਕਿ ਭਾਈ ਚਤਰ ਸਿੰਘ ਜੀ ਤਾਂ ਸੁਰਗ ਸਿਧਾਰ ਗਏ ਹਨ ਅਤੇ ਭਾਈ ਜੀਵਨ ਸਿੰਘ ਜੀ ਕਾਰ ਵਿਹਾਰ ਚਲਾ ਰਹੇ ਹਨ। ਭਾਈ ਜਗਜੀਤ ਸਿੰਘ ਉਨ੍ਹਾਂ ਦੇ ਬੇਟੇ, ਕਾਰ ਵਿਹਾਰ ਸੰਭਾਲ ਲੈਣਗੇ। ਇਸ ਤੋਂ ਪਤਾ ਲਗਦਾ ਹੈ ਕਿ ਇਹ ਰਚਨਾ ਭਾਈ ਚਤਰ ਸਿੰਘ ਦੇ ਦੇਹਾਂਤ ਤੋਂ ਬਾਅਦ ਭਾਈ ਜੀਵਨ ਸਿੰਘ ਦੇ ਸਮੇਂ ਕੀਤੀ ਗਈ ਹੈ। ਉਂਜ ਇਸ ਵਿਚ ਅੱਗੇ ਜਾ ਕੇ ਭਾਈ ਜਗਜੀਤ ਸਿੰਘ ਦੇ ਛੇਆਂ ਪੁੱਤਰਾਂ ਦੇ ਨਾਂ ਵੀ ਦਿੱਤੇ ਗਏ ਹਨ[16]।

ਇਉਂ ਸੋਹਨ ਸਿੰਘ ਘੁੱਕੇਵਾਲੀਏ ਨੇ ਬਾਬਾ ਦੀਪ ਸਿੰਘ ਸ਼ਹੀਦ ਵਿਚ ਉਨ੍ਹਾਂ ਦਾ ਸਾਰਾ ਜੀਵਨ ਲਿਆ ਹੈ। ਇਹ ਪ੍ਰਸੰਗ ਹੈ ਤਾਂ ਰਵਾਇਤੀ ਪਰ ਆਪਣੀ ਰਵਾਨੀ ਤੇ ਲੋਕ ਮਕਬੂਲੀਅਤ ਕਾਰਨ ਅਹਿਮ ਹੈ।

## ਟਿੱਪਣੀਆਂ ਤੇ ਹਵਾਲੇ


1. Drm isM, sohn isM Gkywl IAwiek lok kvI, **ਪੰਜਾਬੀ ਦੁਨੀਆਂ**, ਸਤੰਬਰ ਅਕਤੂਬਰ, 1976, ਪੰਨੇ 48-59, Who is who Punjab Freedom **Fighiters**, Panjabi University, Patiala, 1991, Vol. 2, p. 715.
2. ਸੋਹਨ ਸਿੰਘ ਘੁੱਕੇਵਾਲੀਆ, **ਬਾਬਾ ਦੀਪ ਸਿੰਘ ਸ਼ਹੀਦ,** ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀ ਰਹਿਤ, ਪੰਨਾ 4.
3. Pal Singh Purewal, *Jantri 500, PSEB,* Mohali, 1994, p. 215
4. ਸੋਹਨ ਸਿੰਘ ਘੁੱਕੇਵਾਲੀਆ, **ਉਹੀ ਰਚਨਾ**, ਪੰਨਾ 4; ਕਾਨ੍ਹ ਸਿੰਘ ਨਾਭਾ, **ਮਹਾਨ ਕੋਸ਼**, ਪੰਨਾ 638
5. ਸੋਹਨ ਸਿੰਘ ਘੁੱਕੇਵਾਲੀਆ, **ਉਹੀ ਰਚਨਾ**, ਪੰਨੇ 4-5
6. **ਉਹੀ**, ਪੰਨੇ 7-8
7. **ਉਹੀ**, ਪੰਨਾ 13
8. **ਉਹੀ**, ਪੰਨਾ 14
9. **ਉਹੀ**, ਪੰਨੇ 14-15
10. **ਉਹੀ**, ਪੰਨਾ 15
11. **ਉਹੀ**, ਪੰਨਾ 19
12. **ਉਹੀ**, ਪੰਨਾ 22
13. **ਉਹੀ**, ਪੰਨਾ 23
14. **ਉਹੀ**, ਪੰਨਾ 23
15. **ਉਹੀ**, ਪੰਨਾ 24
16. **ਉਹੀ**, ਪੰਨਾ 25

# ਪਾਠ

## ਪ੍ਰਸੰਗ ਬਾਬਾ ਦੀਪ ਸਿੰਘ ਜੀ

ਬੈਂਤ ॥ ਮੇਰੀ ਬੰਦਨਾ ਓਸ ਪਰਮਾਤਮਾ ਨੂੰ ਬ੍ਰਹਮੰਡ ਦੀ ਰਚਨਾ ਰਚਾਈ ਜਿਸਨੇ।
ਜਲਬਿੰਬ[1] ਅਸਗਾਹ ਦੇ ਵਿਚ ਦੇਖੋ ਸ਼ਕਤੀ ਨਾਲ ਹੈ ਧਰਤ ਟਕਾਈ ਜਿਸਨੇ।
ਜੀਆ ਜੰਤ ਬੇਅੰਤ ਅਚੰਭ ਕਰਕੇ ਰੋਜ਼ੀ ਕੁਲ ਦੇ ਤਾਈਂ ਪੁਚਾਈ ਜਿਸਨੇ।
ਸੂਰਜ ਚੰਦ ਦੋਵੇਂ ਜਿਨੇ ਸਾਜ ਕਰਕੇ ਕੀਤੀ ਜੱਗ ਦੇ ਵਿਚ ਰੁਸ਼ਨਾਈ ਜਿਸਨੇ।
ਮੰਡਲ ਵਿਚ ਅਕਾਸ਼ ਦੇ ਤਾਰਿਆਂ ਦਾ ਕੁਦਰਤ ਆਪਣੀ ਹੈ ਦਿਖਲਾਈ ਜਿਸਨੇ।
ਜਨਮ ਮਰਨ ਕਾਨੂੰਨ ਬਣਾ ਕਰਕੇ ਦਿੱਤੀ ਬੰਦਗੀ ਹੱਥ ਵਧਾਈ ਜਿਸਨੇ।
ਪੁੰਨ ਪਾਪ ਉਪਜਾ ਕੇ ਨਾਲ ਦੋਵੇਂ ਵਾਗ ਕਰਮਾਂ ਦੇ ਹੱਥ ਫੜਾਈ ਜਿਸਨੇ।
ਜੇਹਾ ਕਰੇ ਕੋਈ ਭਰੇਗਾ ਸੋਹਣ ਸਿੰਘਾ ਰੀਤ ਵਿਚ ਜਹਾਨ ਚਲਾਈ ਜਿਸਨੇ।
ਨਮਸਕਾਰ ਮੇਰੀ ਓਸ ਗੁਰੂ ਤਾਈਂ ਨਾਨਕ ਆਪਣਾ ਨਾਮ ਕਰਾਇਆ ਜਿਸਨੇ।
ਕਲੂ ਕਾਲ ਅੰਦਰ ਦੇਹ ਧਾਰ ਕੇ ਤੇ ਸਤਿਨਾਮ ਦਾ ਚੱਕਰ ਫਰਾਇਆ ਜਿਸਨੇ।
ਅੰਗਦ ਦੇਵ ਗੁਰੂ ਨੂੰ ਬੰਦਨਾ ਹੈ ਸੋਹਣਾ ਗੁਰਮੁਖੀ ਇਲਮ[2] ਬਣਾਇਆ ਜਿਸਨੇ।
ਨਮੋ ਨਮੋ ਮੇਰੀ ਅਮਰ ਦੇਵ ਗੁਰ ਨੂੰ ਨਦੀ ਚਿਰ ਹੈ ਧਾਮ[3] ਵਸਾਇਆ ਜਿਸਨੇ।

ਬੈਂਤ ॥ ਨਮਸਕਾਰ ਮੇਰੀ ਰਾਮਦਾਸ ਗੁਰ ਨੂੰ ਅੰਮ੍ਰਿਤਸਰ ਤਲਾਬ ਲਵਾਇਆ ਜਿਸਨੇ।
ਧੰਨ ਧੰਨ ਪੰਚਮ ਅਰਜਨ ਦੇਵ ਤਾਈਂ ਗੁਰੂ ਗ੍ਰੰਥ ਜਹਾਜ਼ ਰਚਾਇਆ ਜਿਸਨੇ।
ਗੁਰੂ ਹਰਿਗੋਬਿੰਦ ਨੂੰ ਬੰਦਨਾ ਹੈ ਮਾਰ ਜ਼ਾਲਮਾਂ ਤਾਈਂ ਖਪਾਇਆ ਜਿਸਨੇ।
ਨਮੋ ਨਮੋ ਸਤਿਗੁਰ ਹਰਿ ਰਾਇ ਜੀ ਨੂੰ ਦੇਖੋ ਵਿਚ ਤੋਂ ਰਾਜ ਰਚਾਇਆ ਜਿਸਨੇ।
ਗੁਰੂ ਸ੍ਰੀ ਹਰਿਕ੍ਰਿਸ਼ਨ ਦੀ ਅਜਬ ਲੀਲ੍ਹਾ ਗੂੰਗੇ ਬੋਲੇ ਤੋਂ ਗੀਤ[4] ਪੜ੍ਹਾਇਆ ਜਿਸਨੇ।
ਕਰਾਮਾਤ ਵਖਾਈ ਪੰਜੋਖਰੇ ਮੇਂ ਮਾਣ ਪੰਡਤਾਂ ਤੋੜ ਦਿਖਾਇਆ ਜਿਸਨੇ।
ਗੁਰੂ ਤੇਗ ਬਹਾਦਰ ਹਿੰਦੂਆਂ ਤੇ ਵੱਡਾ ਪਰਉਪਕਾਰ ਕਮਾਇਆ ਜਿਸਨੇ।
ਦੁਖੀ ਹਿੰਦ ਦੀ ਖਾਤਰ ਵਿਚ ਦਿੱਲੀ ਸੀਸ ਆਪਣਾ ਜਾ ਕਟਵਾਇਆ ਜਿਸਨੇ।
ਨਮੋ ਨਮੋ ਮੇਰੀ ਦਸ਼ਮੇਸ਼ ਗੁਰੂ ਨੂੰ ਸੋਹਣਾ ਖਾਲਸਾ ਪੰਥ ਸਜਾਇਆ ਜਿਸਨੇ।
ਸਾਰਾ ਵਾਰ ਪਰਵਾਰ ਇਸ ਦੇਸ਼ ਕਾਰਨ ਰੁੜੀ ਹਿੰਦ ਨੂੰ ਆਣ ਬਚਾਇਆ ਜਿਸਨੇ।
ਪਾਹੁਲ ਖੰਡੇ ਦੀ ਦੇ ਕੇ ਸੋਹਣ ਸਿੰਘਾ ਸ਼ੇਰ ਗਿੱਦੜਾਂ ਤਾਈਂ ਬਣਾਇਆ ਜਿਸਨੇ।

## ਬਾਬੇ ਦੀਪ ਸਿੰਘ ਦੀ ਰਿਹਾਇਸ਼ ਤੇ ਪੈਦਾਇਸ਼ ਦਾ ਹਾਲ

ਪਹੂ ਵਿੰਡ ਗਰਾਮ ਇਕ ਵਿਚ ਮਾਝੇ ਦੀਪ ਸਿੰਘ ਦਾ ਪਿੰਡ ਪਛਾਣ ਭਾਈ।
ਸਤਾਰਾਂ ਸੌ ਉਨਤਾਲੀਆ ਮਾਘ ਚੌਦਾਂ[5] ਲਿਆ ਜਨਮ ਏਸ ਸੂਰਮੇਆਣ ਭਾਈ।
ਭਗਤਾ ਨਾਮ ਸੀ ਏਸਦੇ ਪਿਤਾ ਸੰਦਾ ਜਿਊਣੀ ਮਾਤ ਨੂੰ ਆਖ ਬੁਲਾਣ ਭਾਈ।
ਸੰਧੂ ਗੋਤ[6] ਵਿਹਾਰ ਜ਼ਿਮੀਂਦਾਰਾ ਖੇਤੀ ਕਰਕੇ ਝੱਟ ਲੰਘਾਣ ਭਾਈ।
ਦੀਪ ਰਖਯਾ ਬਾਲ ਕੋ ਨਾਮ ਸੋਹਣਾ ਦੀਵਾ ਕੁਲ ਦਾ ਵਿਚ ਜਹਾਨ ਭਾਈ।
ਸੋਹਣਾ ਲਾਡ ਲਡਾਇਕੇ ਪਾਲਦੇ ਨੇ ਜਾਮੇ ਵਿਚ ਨਾ ਮੂਲ ਸਮਾਣ ਭਾਈ।
ਪੁਤ ਜੇਡ ਨਾ ਜਗ ਤੇ ਦਾਤ ਕੋਈ ਹੁੰਦਾ ਜਗ ਤੇ ਪੁਤ ਨਿਸ਼ਾਨ ਭਾਈ।
ਦੇਖ ਪੁਤ ਨੂੰ ਠੰਢੀਆਂ ਹੋਣ ਅੱਖੀਂ ਮਾਪੇ ਕਹਿਰ ਦਾ ਦੁੱਖ ਭੁਲਾਣ ਭਾਈ।
ਦੇਖੋ ਤਰਸਦੇ ਕਦੇ ਨਪੁਤਿਆਂ ਨੂੰ ਥਾਂ ਥਾਂ ਉੱਤੇ ਠੇਢੇ ਖਾਣ ਭਾਈ।
ਮੁਰਦੇ ਪੁਟ ਕੇ ਤੇ ਉੱਤੇ ਨ੍ਹਾਉਣ ਮਾਈਆਂ ਮੜ੍ਹੀਆਂ ਵਿਚ ਤੁਰ ਰਾਤ ਨੂੰ ਜਾਣ ਭਾਈ।
ਲੱਖਾਂ ਕਾਮਣੇ ਟੂਣੇ ਤਵੀਤ ਕਰਕੇ ਖਾਤਰ ਪੁੱਤ ਵਿਚ ਗਲਾਂ ਦੇ ਪਾਣ ਭਾਈ।
ਪਾਸ ਜਾਇਕੇ ਰੌਲਾਂ ਮੁਲਾਣਿਆਂ ਦੇ ਹੱਥ ਜੋੜ ਕੇ ਵਾਸਤੇ ਪਾਣ ਭਾਈ।
ਵਾਟਾਂ ਮਾਰ ਘਰ ਘਾਟ ਉਜਾੜਦੀਆਂ ਧੰਨ ਬੇਸ਼ੁਮਾਰ ਲੁਟਾਣ ਭਾਈ।
ਫੱਗਣ ਚੇਤ[7] ਨੂੰ ਡੇਹਰੇ ਵਡਭਾਗ ਸਿੰਘ[8] ਦੇ ਹੋਣ ਪੱਥਰਾਂ ਵਿਚ ਵਰਾਣ ਭਾਈ।
ਖਾਤਰ ਪੁੱਤਰਾਂ ਵਿਚ ਨਰਾਤਿਆਂ[9] ਦੇ ਲਾਟਾਂ ਵਾਲੀ ਨੂੰ ਜਾਏ ਮਨਾਣ ਭਾਈ।
ਜਾਇਦਾਦ ਨੂੰ ਦੇਖ ਕੇ ਦਿਲ ਸੜਦਾ ਜ੍ਹਿਦੇ ਘਰ ਨਾ ਹੋਵੇ ਸੰਤਾਨ ਭਾਈ।
ਸੇਵਾ ਪੁੱਤ ਜਹਾਨ ਤੋਂ ਬੜਾ ਮਿੱਠਾ ਨਾਹੀਂ ਏਸ ਦੇ ਹੋਰ ਸਮਾਣ ਭਾਈ।
ਲਾਵਣ ਹੱਥ ਭਾਵੇਂ ਲੱਤ ਪੈਰ ਤਾਈਂ ਠੰਢ ਵਿਚ ਕਲੇਜੇ ਦੇ ਪਾਣ ਭਾਈ।
ਪੁੱਤਰ ਗਿਆ ਜੇ ਕਿਸੇ ਪਰਦੇਸ ਹੋਵੇ ਮਾਵਾਂ ਰੋਜ਼ ਹੀ ਕਾਗ ਉਡਾਣ ਭਾਈ।
ਪਾਵਣ ਔਂਸੀਆਂ ਪੁੱਛਣ ਪਾਂਧਿਆਂ ਤੋਂ ਤਰ੍ਹਾਂ ਤਰ੍ਹਾਂ ਦੇ ਸ਼ਗਨ ਮਨਾਣ ਭਾਈ।
ਤਾਰੇ ਗਿਣਦਿਆਂ ਲੰਘਦੀ ਰਾਤ ਸਾਰੀ ਸਾਰੀ ਸੋਚਾਂ ਕਰਦਿਆਂ ਰਾਤ ਬਿਤਾਣ ਭਾਈ।
ਸੁਖਣ ਸੁਖਨਾਂ ਪੁੱਤਰਾਂ ਆਵਣ ਦੀਆਂ ਜਦੋਂ ਆਉਣ ਤੇ ਸੁਖਨਾ ਲਾਣ ਭਾਈ।
ਡਾਹਢਾ ਪੁੱਤਰਾਂ ਮਾਪਿਆਂ ਸਾਕ ਆਹਾ ਗੁਰੂ ਪੀਰ ਤਾਰੀਫ ਸੁਣਾਣ ਭਾਈ।
ਪੁੱਤਰ ਜੰਮਣੇ ਜੇਡ ਨਾ ਖੁਸ਼ੀ ਕੋਈ ਗਮੀ ਬੜੀ ਜਦੋਂ ਮਰ ਜਾਣ ਭਾਈ।
ਵਿਰਲਾ ਹੋਵੇ ਕੋਈ ਜਗ ਤੇ ਬ੍ਰਹਮ ਗਯਾਨੀ ਜੀਹਨੂੰ ਬ੍ਰਹਮ ਦਾ ਹੋਊ ਗਿਆਨ ਭਾਈ।
ਜਨਮ ਮਰਨ ਜਾਣੇ ਜੇਹੜਾ ਇਕ ਜੇਹਾ ਵਿਰਲਾ ਜਗਤ ਤੇ ਹੋਊ ਨਿਸ਼ਾਨ ਭਾਈ।
ਹਾਲ ਦੱਸ ਉਸ ਬੀਰ ਦਾ ਸੋਹਣ ਸਿੰਘਾ ਇਸ ਤਰਫ ਦਾ ਛੱਡਦੇ ਧਯਾਨ ਭਾਈ।
ਚੱਕੀ ਫਿਰਨ ਗੋਦੀ ਮਾਤਾ ਪਿਤਾ ਦੋਵੇਂ ਦੀਪਾ ਨਾਲ ਪਿਆਰ ਦੇ ਪਾਲਯਾ ਭਾਈ।

ਹੋਵੇ ਜਿਸ ਤਰ੍ਹਾਂ ਗਭਰੂ ਨਾਲ ਛੇਤੀ ਮੱਖਣ ਦੁੱਧ ਤੇ ਦਹੀਂ ਖਵਾਲਯਾ ਏ।
ਗਿੱਲੇ ਪਵੇ ਮਾਤਾ ਜਦੋਂ ਮੂਤ ਦੇਂਦਾ ਸੁੱਕੇ ਪੁੱਤ ਨੂੰ ਚੁੱਕ ਸਵਾਲਿਆ ਏ।
ਠੰਢ ਜਾਨ ਲਪੇਟਦੀ ਲੀੜਿਆਂ ਵਿਚ ਗਰਮੀ ਜਾਣ ਕੇ ਤੁਰਤ ਨਹਾਲਯਾ ਏ।
ਨਜ਼ਰ ਵਿਚ ਖਡਾਂਵਦੀ ਲਾਲ ਤਾਈਂ ਨਿਗ੍ਹਾ ਰੱਖਦੀ ਜਦੋਂ ਬਹਾਲਯਾ ਏ।
ਫਰਜ਼ ਸਮਝ ਕੇ ਆਪਣਾ ਸੋਹਣ ਸਿੰਘਾ ਪੁੱਤ ਪਾਲਣੇ ਨੂੰ ਜਫਰ ਜਲਾਯਾ ਏ।
ਬੈਂਤ ॥ ਦੀਪਾ ਗਭਰੂ ਆਣ ਜੁਆਨ ਹੋਯਾ ਉਮਰ ਵਿਚ ਸਤਾਰਵੇਂ ਸਾਲ ਹੋਈ।
ਸੋਹਣਾ ਘਰ ਦਾ ਕਾਰ ਵਿਹਾਰ ਕਰਦਾ ਜਿਵੇਂ ਜ਼ਿਮੀਂਦਾਰ ਵਾਲੀ ਚਾਲ ਹੋਈ।
ਸੋਹਣਾ ਰੂਪ ਤੇ ਮਿੱਠੜਾ ਬੋਲ ਸੋਹਣਾ ਮੱਥੇ ਡਲ੍ਹਕਦਾ ਨੀਰ ਮਸਾਲ ਹੋਈ।
ਕੁੱਖੋਂ ਹੈ ਜਿਨ ਜਣਿਆ ਸੋਹਣ ਸਿੰਘਾ ਮਾਤਾ ਦੇਖ ਨਿਹਾਲ ਨਿਹਾਲ ਹੋਈ।

ਹੋਲੇ ਦਾ ਮੇਲਾ ਦੇਖਣ ਵਾਸਤੇ ਆਨੰਦਪੁਰ ਸਾਹਿਬ ਦੀਪੇ ਦੀ ਮਾਤਾ ਨੇ ਸਲਾਹ ਕਰਨੀ ਕਿ ਦੀਪੇ ਨੂੰ ਦਸਮੇਸ਼ ਜੀ ਚਰਨੀਂ ਮੱਥਾ ਟਿਕਾਈਏ ਤੇ ਅੰਮ੍ਰਿਤ ਛਕਾਈਏ

## ਆਨੰਦਪੁਰ ਸਾਹਿਬ ਨੂੰ ਆਉਣਾ

ਮਾਤਾ ਪਿਤਾ ਬੈਠ ਸਲਾਹ ਕੀਤੀ ਸੋਹਣੀ ਰੁੱਤ ਬਸੰਤ ਆਈਏ ਜੀ।
ਹੋਲਾ ਆ ਗਿਆ ਪੁਰੀ ਅਨੰਦਪੁਰ ਦਾ ਦਰਸ਼ਨ ਚੱਲ ਦਸਮੇਸ਼ ਦਾ ਪਾਈਏ ਜੀ।
ਸੋਹਣੇ ਲਾਲ ਨੂੰ ਨਾਲ ਲਿਜਾ ਕਰਕੇ ਸੱਚੇ ਸਤਿਗੁਰ ਦੀ ਚਰਨੀਂ ਲਾਈਏ ਜੀ।
ਨਾਲ ਚੱਲ ਕੇ ਖੰਡੇ ਦੀ ਪਾਹੁਲ ਛਕੀਏ ਪਿੱਛੇ ਹੋਈ ਜੇ ਭੁੱਲ ਬਖਸ਼ਾਈਏ ਜੀ।
ਮਿਥ ਲਈ ਤਾਰੀਖ ਹੈ ਤੁਰਨ ਵਾਲੀ ਬੈਠ ਪੱਕ ਸਲਾਹ ਪਕਾਈਏ ਜੀ।
ਆਓ ਸਾਡੇ ਨਾਲ ਕਿਸੇ ਚੱਲਣਾ ਏਂ ਸਾਰੇ ਪਿੰਡ ਨੂੰ ਆਖ ਸੁਣਾਈਏ ਜੀ।
ਜੇਹੜਾ ਤੁਰਨ ਦਾ ਦਿਨ ਮੁਕਰਰ ਕੀਤਾ ਉਸ ਦਿਨ ਦੀ ਤਿਆਰੀ ਬੁਲਾਈਏ ਜੀ।
ਪਹੂਵਿੰਡ ਨੂੰ ਛੱਡ ਕੇ ਕੂਚ ਕੀਤਾ ਵੱਲ ਅਨੰਦਪੁਰ ਧਾਈਏ ਜੀ।
ਜਾਣ ਮੰਜ਼ਲੋਂ ਮੰਜ਼ਲੀ ਪੰਧ ਕਰਦੇ ਨਾਲ ਖੁਸ਼ੀ ਦੇ ਵਾਟ ਮੁਕਾਈਏ ਜੀ।
ਪਹੁੰਚੇ ਆਨ ਅਨੰਦਪੁਰ ਸੋਹਣ ਸਿੰਘਾ ਖੁਸ਼ੀ ਦਿਲ ਨੂੰ ਦੂਣ ਵਸਾਈਏ ਜੀ।
ਬੈਠੇ ਗੁਰੂ ਦਸਮੇਸ਼ ਦੀਵਾਨ ਲਾ ਕੇ ਉੱਚੇ ਤਖਤ 'ਤੇ ਸੱਜਾ ਸਜਾ ਭਾਈ।
ਜਿਵੇਂ ਚੰਦ ਚੁਫੇਰੇ ਸੋਹਣ ਤਾਰੇ ਗੁਰੂ ਸੰਗਤੀਂ ਰਹੇ ਸਹਾ ਭਾਈ।
ਮੱਥਾ ਟੇਕਦੇ ਸਿੰਘ ਆ ਗੁਰਾਂ ਅੱਗੇ ਵਿਚ ਗਲਾਂ ਦੇ ਪੱਲੜੇ ਪਾ ਭਾਈ।
ਗੁਰੂ ਸਾਰਿਆਂ ਦਾ ਸਤਿਕਾਰ ਕਰਦੇ ਖੁਸ਼ੀ ਪੁੱਛਦੇ ਪਾਸ ਬਹਾ ਭਾਈ।
ਪੰਜਾਂ ਪਿਆਰਿਆਂ ਨੂੰ ਗੁਰੂ ਹੁਕਮ ਦਿੱਤਾ ਅੰਮ੍ਰਿਤ ਸਿੱਖਾਂ ਨੂੰ ਹੈ ਛਕਾ ਭਾਈ।
ਗਿੱਦੜ ਦਲਾਂ ਨੂੰ ਸ਼ੇਰ ਬਣਾਂਵਦੇ ਸੇ ਖੰਡੇ ਪਾਹੁਲ ਦੀ ਪਾਣ ਚੜ੍ਹਾ ਭਾਈ।
ਓਹੋ ਸਿੰਘ ਹੋ ਵਿਚ ਦੀਵਾਨ ਆ ਕੇ ਫਤਹਿ ਵਾਹਿਗੁਰੂ ਦੇਣ ਗਜਾ ਭਾਈ।

ਰਾਖੇ ਧਰਮ ਦੇ ਗੁਰੂ ਬਣਾਂਵਦੇ ਨੇ ਭੈੜੀ ਕਾਇਰਤਾ ਵਿਚੋਂ ਹਟਾ ਭਾਈ।
ਪਹਿਲੇ ਜਿਨ੍ਹਾਂ ਦੇ ਰੰਗ ਵਸਾਰ ਵਰਗੇ ਅੰਮ੍ਰਿਤ ਛਕ ਕੇ ਰਹੇ ਦਗਦਗਾ ਭਾਈ।
ਰੋਜ਼ ਆਣ ਕੇ ਸੈਂਕੜੇ ਸਿੰਘ ਸੱਜਣ ਗੁਰੂ ਪੰਥ ਨੂੰ ਰਹੇ ਵਧਾ ਭਾਈ।
ਦੇਗ ਤੇਗ ਦੇ ਧਨੀ ਦਸਮੇਸ਼ ਗੁਰੂ ਜੀ ਲੰਗਰ ਰਹੇ ਅਤੁੱਟ ਵਰਤਾ ਭਾਈ।
ਧੰਨ ਧੰਨ ਹੀ ਧੰਨ ਆਵਾਜ਼ ਆਵੇ ਮੁਖੋਂ ਸੰਗਤਾਂ ਦੇ ਵਾਹ ਵਾਹ ਭਾਈ।
ਆਪ ਵਿਚ ਦੀਵਾਨ ਪਰਚਾਰ ਕਰਦੇ ਬਾਜਾਂ ਵਾਲੜੇ ਜੋਤ ਖੁਦਾ ਭਾਈ।
ਲੰਗਰ ਆਪ ਹੀ ਫੇਰ ਵਰਤਾਂਵਦੇ ਨੇ ਸੰਗਤ ਪੰਗਤਾਂ ਵਿਚ ਬਹਾ ਭਾਈ।
ਸੋਹਣਾ ਤੇੜ ਕਛਹਿਰਾ ਤੇ ਕਮਰਕੱਸਾ ਰਹੇ ਸੇਵਾ ਦੀ ਜਾਚ ਸਿਖਾ ਭਾਈ।
ਅੱਠੇ ਪਹਿਰ ਦੀ ਚੱਲਦੀ ਦੇਗ ਗੁਰ ਦੀ ਰਹੇ ਲਾਂਗਰੀ ਸੇਵ ਕਮਾ ਭਾਈ।
ਸ਼ਾਨ ਦੇਖੋ ਦਸਮੇਸ਼ ਦੀ ਸੋਹਣ ਸਿੰਘਾ ਰਹੇ ਦੇਵਤਾ ਪੁਰੀ ਸ਼ਰਮਾ ਭਾਈ।

ਦੋਹਰਾ ॥ ਭਗਤਾ ਮਾਤ ਦੀਪ ਦੀ ਨਾਲੇ ਦੀਪ ਪਛਾਣ।
ਸਤਿਗੁਰ ਦੇ ਦੀਵਾਨ ਮੇਂ ਤੀਨੋਂ ਪਹੁੰਚੇ ਆਣ।
ਹਾਥ ਜੋੜ ਕਰ ਬੰਦਨਾਂ ਦਿਤੇ ਸੀਸ ਨਿਵਾਏ।
ਵਾਂਗ ਭੰਵਰ ਚਰਨ ਗੁਰ ਤਿੰਨੇ ਰਹੇ ਲਪਟਾਏ।
ਸਤਿਗੁਰ ਪਾਤਸ਼ਾਹ ਨੇ ਕੀਤੀ ਨਦਰ ਨਿਹਾਲ।
ਪੁੱਛੀ ਸੁਖ ਅਨੰਦ ਹੈ ਦਿੱਤੇ ਫੇਰ ਬਹਾਲ।

ਛੰਦ ॥ ਲਾਂਗਰੀਆਂ ਆਣ ਬੇਨਤੀ ਗੁਜਾਰੀ ਹੈ।
ਲੰਗਰ ਦੀ ਸੱਚੇ ਪਾਤਸ਼ਾਹ ਤਿਆਰੀ ਹੈ।
ਸਤਿਗੁਰੂ ਸੁਣ ਧੀਰਜ ਦਿਵਾਂਵਦੇ।
ਭੋਗ ਹੈ ਦੀਵਾਨ ਦਾ ਤੁਰ ਪਾਂਵਦੇ।
ਲੰਗਰ ਦੀ ਛੁੱਟੀ ਸੰਗਤਾਂ ਨੂੰ ਕੀਤੀ ਏ।
ਛਕੋ ਪਰਸ਼ਾਦਾ ਜਿਉਂ ਸਿੰਘਾਂ ਦੀ ਰੀਤੀ ਏ।
ਪਾਲੋ ਪਾਲ ਸੰਗਤਾਂ ਨੂੰ ਹੈ ਬਹਾਂਵਦੇ।
ਆਪ ਸਤਿਗੁਰੂ ਦਾਲਾ ਵਰਤਾਂਵਦੇ।
ਲਾਓ ਗੱਫੇ ਕਹਿਣ ਸੰਗਤਾਂ ਪੁਕਾਰ ਕੇ।
ਵਾਹਿਗੁਰੂ ਦੀ ਫਤਹਿ ਮੁੱਖ 'ਚੋਂ ਉਚਾਰ ਕੇ।
ਜੋਗੀਆਂ ਮੇਂ ਜੋਗੀ ਨਾਲੇ ਰਾਜ ਨੀਤੀਆਂ।
ਛਕੋ ਪਰਸ਼ਾਦ ਜਿਵੇਂ ਸਿੰਘਾਂ ਦੀਆਂ ਰੀਤੀਆਂ।
ਖਾਲਸਾ ਜੀ ਦਾਲਾ ਮੁਖੋਂ ਹੈ ਸੁਣਾਂਵਦੇ।
ਜਿੰਨਾ ਕਿਸੇ ਲੋੜ ਉਤਨਾ ਹੀ ਪਾਂਵਦੇ।

ਸੰਗਤਾਂ ਨੂੰ ਦੇਖ ਕੇ ਖੁਸ਼ੀ ਮਨਾਣ ਜੀ ।
ਸੇਵਕਾਂ ਨੂੰ ਢੰਗ ਸੇਵਾ ਦਾ ਸਿਖਾਣ ਜੀ ।
ਆਖਦੇ ਸੁਲੱਖਣੀ ਘੜੀ ਇਹ ਬੀਤੀ ਆ ।
ਚਖੋ ਪਰਸ਼ਾਦ ਜਿਵੇਂ ਸਿੰਘਾਂ ਦੀ ਰੀਤੀ ਆ।
ਦੇਖ ਗੱਲਾਂ ਸੰਗਤਾਂ ਗੁਰਾਂ ਦੀਆਂ ਪਿਆਰੀਆਂ।
ਧੰਨ ਧੰਨ ਧੰਨ ਮੁੱਖ ਤੋਂ ਚਿਤਾਰੀਆਂ ।
ਹੱਥ ਚਾ ਧਵਾਣ ਜਦੋਂ ਗਈਆਂ ਰੱਜ ਜੀ ।
ਸੇਵਾ ਨੂੰ ਕਮਾਣ ਗੁਰੂ ਭੱਜ ਭੱਜ ਜੀ ।
ਹੋਏ ਪਰਸੰਨ ਬਸ ਬਸ ਕੀਤੀ ਆ।
ਚਖੋ ਪਰਸ਼ਾਦ ਜਿਵੇਂ ਗੁਰਾਂ ਦੀ ਰੀਤੀ ਆ ।
ਫਿਰ ਪਹਿਰ ਤੀਸਰੇ ਦੀਵਾਨ ਲਾਂਵਦੇ।
ਢਾਡੀ ਵਾਰਾਂ ਜੋਧਿਆ ਦੀਆਂ ਹੈ ਗਾਂਵਦੇ।
ਕਾਰਨਾਮੇ ਜੋਧਿਆਂ ਦੇ ਹੈਨ ਦੱਸਦੇ।
ਵੰਡਦੇ ਪਿਆਰ ਭਰ ਬੀਰ ਰਸ ਦੇ।
ਸੋਹਣ ਸਿੰਘ ਦਸ ਜਿਹੜੀ ਅੱਗੇ ਬੀਤੀ ਆ।
ਚਖੋ ਪਰਸ਼ਾਦ ਜਿਵੇਂ ਗੁਰਾਂ ਦੀ ਰੀਤੀ ਆ ।
ਦੋਹਰਾ ॥ ਸੇਵਾ ਸਿੱਖੀ ਗੁਰਾਂ ਤੋਂ ਦੀਪੇ ਨਾਲ ਧਿਆਨ ।
ਸੇਵਾ ਕਰਦਾ ਸੰਗਤਾਂ ਦੀ ਹੋ ਕੇ ਖੁਸ਼ੀ ਮਹਾਨ ।
ਕਮਰਕੱਸਾ ਕਰ ਲਿਆ ਹੋ ਕੇ ਬੜਾ ਹੁਸ਼ਿਆਰ ।
ਝੱਲ ਪੱਖਾ ਸੇਵਾ ਕਰੇ ਤਨ ਮਨ ਲਾਇ ਪਿਆਰ ।
ਸੇਵਾ ਦੇ ਵਿਚ ਗੁਜਰ ਗਏ ਦਸ ਪੰਦਰਾਂ ਰੋਜ਼ ।
ਅੰਤਰਜਾਮੀ ਗੁਰੂ ਜੀ ਹੈਨ ਦੇਖਦੇ ਰੋਜ਼ ।
ਲੱਗਾ ਬਹੁਤ ਪਿਆਰੜਾ ਸਤਿਗੁਰ ਦੇ ਦਿਲ ਜਾਨ ।
ਸੱਦਣ ਨਾਲ ਪਿਆਰ ਦੇ ਪੁੱਛਣ ਪਾਸ ਬਿਠਾਲ ।
ਛੰਦ ॥ ਪੁੱਛਿਆ ਹੈ ਗੁਰ ਦੀਪੇ ਤਾਈਂ ਬੁਲਾਇਕੇ ।
ਕੀਤਾ ਹੈ ਪਿਆਰ ਗੋਦ ਮੇਂ ਬਹਾਇਕੇ ।
ਕੀ ਹੈ ਤੇਰਾ ਨਾਮ ਸਾਨੂੰ ਦੱਸ ਬਾਲਕਾ ।
ਦੱਸੇ ਵਣਜਾਰਾ ਹਰੀ ਨਾਮ ਲਾਲ ਕਾ ।
ਡਾਢੀ ਤੇਰੀ ਸੇਵਾ ਸਾਡੇ ਦਿਲ ਭਾਈ ਹੈ ।
ਕੌਣ ਤੇਰਾ ਪਿਤਾ ਅਤੇ ਕੌਣ ਮਾਈ ਹੈ ।

ਕਿਥੋਂ ਦਾ ਹੈ ਜਨਮ ਹਾਲ ਦੱਸ ਖੋਲ੍ਹ ਕੇ ।
ਗੁਰੂ ਦਸਮੇਸ਼ ਮੁਖੋਂ ਕਹਿੰਦੇ ਬੋਲ ਕੇ ।
ਦੋਵੇਂ ਹੱਥ ਜੋੜ ਕੇ ਹੈ ਦੀਪਾ ਦੱਸਦਾ ।
ਪਹੁਵਿੰਡ ਪਿੰਡ ਮਾਝੇ ਦੇਸ ਵਸਦਾ ।
ਸੰਧੂ ਸਾਡੀ ਗੋਤ ਕੰਮ ਕਾਲਜ ਵਾਹੀ ਏ ।
ਭਗਤਾ ਪਿਤਾ ਦਾ ਨਾਮ ਜਿਊਣੀ ਮਾਈ ਏ ।
ਤੁਸਾਂ ਦੇ ਦੀਦਾਰ ਨੂੰ ਰਿਹਾ ਤਰਸਦਾ ।
ਦੀਪਾ ਨਾਮ ਜਾਣੋ ਦਾਸ ਦਾ ।
ਮੋਮਨ ਉਡੀਕੇ ਜਿਵੇਂ ਈਦ ਨੂੰ ।
ਸੋਲ੍ਹਾਂ ਵਰ੍ਹੇ ਰਿਹਾ ਚਾਹੁੰਦੇ ਤੇਰੇ ਦੀਦ ਨੂੰ ।
ਦਿਲ ਦੀ ਮੁਰਾਦ ਹੁਣ ਆਣ ਪਾਈ ਏ ।
ਭਗਤਾ ਪਿਤਾ ਦਾ ਨਾਮ ਜਿਊਣੀ ਮਾਈ ਏ ।
ਅੱਠੇ ਪਹਿਰ ਅੱਖੀਆਂ 'ਚ ਗੁਰੂ ਵਸਦਾ ।
ਫਿਰੇ ਨਿੱਤ ਮਤਿਆ ਪ੍ਰੇਮ ਰਸ ਦਾ ।
ਹੋ ਗਿਆ ਪ੍ਰੇਮੀ ਤੁਹਾਡੇ ਦੀਦਾਰ ਦਾ ।
ਤੁਸਾਂ ਦਾ ਵਿਛੋੜਾ ਘੜੀ ਨਾ ਸਹਾਰਦਾ ।
ਰੱਖਣਾ ਸ਼ਰਨ ਦਾਸ ਦੀ ਦੁਹਾਈ ਏ ।
ਭਗਤਾ ਪਿਤਾ ਦਾ ਨਾਮ ਜਿਊਣੀ ਮਾਈ ਏ ।
ਦੀਪੇ ਦੀਆਂ ਬਾਤਾਂ ਲੱਗੀਆਂ ਪਿਆਰੀਆਂ ।
ਕੰਨ ਲਾ ਕੇ ਗੁਰਾਂ ਸੁਣ ਲਈਆਂ ਸਾਰੀਆਂ ।
ਸਾਡੇ ਪਾਸ ਰਹਿਣਾ ਇਹ ਕਿਹਾ ਸੁਣਾਇਕੇ ।
ਜਾਵੀਂ ਨਾ ਪ੍ਰੇਮੀਆ ਪਿਆਰ ਪਾਇਕੇ ।
ਸੋਹਣ ਸਿੰਘਾ ਸਤਿਗੁਰ ਨੇ ਗੱਲ ਸੁਣਾਈ ਏ ।
ਭਗਤਾ ਪਿਤਾ ਦਾ ਨਾਮ ਜਿਊਣੀ ਮਾਈ ਏ ।

ਦੋਹਰਾ ॥ ਦੀਪਾ ਸੁਣ ਕੇ ਬਚਨ ਗੁਰ ਹੋਇਆ ਖੁਸ਼ੀ ਅਪਾਰ ।
ਪਾਸ ਗੁਰਾਂ ਦੇ ਰਹਿਣ ਕੀਤਾ ਹੈ ਇਕਰਾਰ ।
ਮਾਤਾ ਪਿਤਾ ਸਮੇਤ ਹੀ ਦੀਪ ਨਾਲ ਰਲਾਇ ।
ਬਾਜਾਂ ਵਾਲੇ ਗੁਰਾਂ ਨੇ ਅੰਮ੍ਰਿਤ ਦਿੱਤਾ ਛਕਾਇ ।
ਨਾਮ ਪਿਤਾ ਦਾ ਭਗਤ ਸਿੰਘ ਜੀਵਨ ਕੌਰ ਨਾਂ ਮਾਤ ।
ਦੀਪਾ ਹੋਇਆ ਦੀਪ ਸਿੰਘ ਹੋਈ ਖਾਲਸਾ ਜਾਤ ।

ਮਾਤ ਪਿਤਾ ਨੇ ਮੁੜਨ ਦੀ ਧਾਰੀ ਦਿਲ ਵਿਚ ਆਸ ।
ਦੀਪ ਸਿੰਘ ਨੂੰ ਛੱਡ ਕੇ ਸੱਚੇ ਸਤਿਗੁਰ ਪਾਸ ।
ਸਾਲ ਕੁਛ ਜਦ ਗੁਜਰ ਗਏ ਮਾਪੇ ਆਏ ਫੇਰ ।
ਦੀਪ ਸਿੰਘ ਤਬ ਹੋਇਆ ਬਾਂਕਾ ਬਲੀ ਦਲੇਰ ।

## ਦੀਪ ਸਿੰਘ ਦੇ ਮਾਤਾ ਪਿਤ ਨੇ ਗੁਰਾਂ ਪਾਸ ਅਰਜ਼ ਕਰਨੀ ਦੀਪ ਸਿੰਘ ਨੂੰ ਲੈ ਜਾਣ ਵਾਸਤੇ

ਬੈਂਤ ॥ ਦੀਪ ਸਿੰਘ ਜੀ ਦੇ ਮਾਤਾ ਪਿਤਾ ਦੋਹਾਂ ਇਕ ਵਾਰ ਗੁਰ ਪਾਸ ਬਤਾਇਆ ਏ ।
ਪਿਛਾਂਹ ਮੁੜਨ ਦੀ ਫੇਰ ਦਲੀਲ ਕੀਤੀ ਪੁੱਤਰ ਨਾਲ ਲਿਜਾਣਾ ਚਾਹਿਆ ਏ ।
ਸੁਣ ਬੇਨਤੀ ਗੁਰਾਂ ਨੇ ਦੀਪ ਸਿੰਘ ਨੂੰ ਨਾਲ ਮਾਪਿਆਂ ਤੁਰਤ ਤੁਰਾਇਆ ਏ ।
ਜਾ ਠੰਢ ਪਾ ਮਾਂ ਦੇ ਕਾਲਜੇ ਨੂੰ ਇਹ ਆਖ ਕੇ ਵਿਦਾ ਕਰਾਇਆ ਏ ।
ਸਾਡਾ ਹੁਕਮ ਜਦੋਂ ਤੇਰੇ ਪਾਸ ਪਹੁੰਚ ਕਰੀ ਦੇਰ ਨਾ ਇਹ ਅਲਾਇਆ ਏ ।
ਝੱਟ ਆਵਣਾ ਅਸਾਂ ਦੇ ਪਾਸ ਭਾਈ ਬਾਜਾਂ ਵਾਲੜੇ ਇਹ ਫੁਰਮਾਇਆ ਏ ।
ਦੀਪ ਸਿੰਘ ਨੇ ਸਭ ਮਨਜ਼ੂਰ ਕੀਤਾ ਹੁਕਮ ਗੁਰਾਂ ਦਾ ਸੀਸ 'ਤੇ ਚਾਇਆ ਏ ।
ਮਾਤਾ ਪਿਤਾ ਦੇ ਨਾਲ ਤਿਆਰ ਹੋਇਆ ਚਰਨ ਗੁਰਾਂ ਦੇ ਸੀਸ ਨਿਵਾਇਆ ਏ ।
ਬਾਜਾਂ ਵਾਲਿਆ ਸਾਡੜੇ ਸੰਗ ਰਹਿਣਾ ਇਹ ਆਖ ਪਿਛਾਂਹ ਪਰਤ ਆਇਆ ਏ ।
ਪਹੂਵਿੰਡ ਆ ਪਹੁੰਚੇ ਸੋਹਣ ਸਿੰਘਾ ਸਾਰਾ ਰਾਹ ਦਾ ਪੰਧ ਮੁਕਾਇਆ ਏ ।

## ਗੁਰੂ ਜੀ ਦਾ ਰਾਜਿਆਂ ਨਾਲ ਜੰਗ ਤੇ ਰਾਜਿਆਂ ਨੇ ਝੂਠੀਆਂ ਕਸਮਾਂ ਖਾ ਕੇ ਗੁਰੂ ਜੀ ਪਾਸੋਂ ਅਨੰਦਪੁਰ ਛੁਡਵਾਉਣਾ

ਬੈਂਤ ॥ ਦੀਪ ਸਿੰਘ ਆਪਣੇ ਪਿੰਡ ਪਹੁੰਚਾ ਉਧਰ ਸੁਣੋ ਸਤਿਗੁਰਾਂ ਦਾ ਹਾਲ ਭਾਈ ।
ਧੌਂਸੇ ਗੁਰਾਂ ਦੇ ਵਿਚ ਪਹਾੜ ਵੱਜਣ ਵੈਰ ਪਿਆ ਪਹਾੜੀਆਂ ਨਾਲ ਭਾਈ ।
ਕਈ ਜੰਗ ਸਤਿਗੁਰਾਂ ਦੇ ਨਾਲ ਹੋਏ ਐਪਰ ਹੋਂਵਦਾ ਨਿੱਤ ਜਵਾਲ ਭਾਈ ।
ਕਈ ਵਾਰ ਪਹਾੜੀਆਂ ਹਾਰ ਖਾਧੀ ਟੁੱਟਾ ਮਾਣ ਹੋ ਗਏ ਨਿਢਾਲ ਭਾਈ ।
ਫਿਰ ਸ਼ਾਹ ਔਰੰਗੇ ਨੂੰ ਲਿਖੀ ਚਿੱਠੀ ਕਈ ਤਰ੍ਹਾਂ ਦੇ ਲਿਖ ਸਵਾਲ ਭਾਈ ।
ਖੋਹ ਲਏਗਾ ਰਾਜ ਦਸਮੇਸ਼ ਤੇਰਾ ਲਵੇ ਪਿਤਾ ਦੇ ਵੈਰ ਨਿਕਾਲ ਭਾਈ ।
ਇਸ ਦੇ ਪਾਸ ਜੰਗੀ ਸਮਿਆਨ ਬਹੁਤ ਵੱਡੇ ਜੰਗ ਦੇ ਢੰਗ ਦਵਾਲ ਭਾਈ ।
ਕਈ ਵਾਰ ਬਾਈਧਾਰ[10] ਨੇ ਹਾਰ ਖਾਧੀ ਸਿੰਘ ਜੰਗ ਵਿਚ ਕਰਨ ਕਮਾਲ ਭਾਈ ।
ਕਈ ਵਾਰ ਤੇਰੇ ਜੇਹੜੇ ਖਾਨ ਸ਼ਾਹੀ ਭੇਜੇ ਜੰਗ 'ਚੋਂ ਪਿੱਠ ਵਖਾਲ ਭਾਈ ।

ਕਿਲ੍ਹਾ ਗੜ੍ਹ ਅਨੰਦ ਦਾ ਕਾਇਮ ਕਰਕੇ ਬਾਈਧਾਰ ਦਾ ਹੋ ਗਿਆ ਕਾਲ ਭਾਈ।
ਚਿੱਠੀ ਸ਼ਾਹ ਦੇ ਪਾਸ ਪਹੁੰਚਾ ਦਿੱਤੀ ਮਨ ਭਾਂਵਦੇ ਲਿਖਾ ਅਹਿਵਾਲ ਭਾਈ।
ਕੋਲੋਂ ਉੱਠ ਕੇ ਸ਼ਰਾ ਦੇ ਕਾਜ਼ੀਆਂ ਨੇ ਦਿੱਤੀ ਹੋਰ ਬਲਦੀ ਉੱਤੇ ਡਾਲ ਭਾਈ।
ਬੰਦੋਬਸਤ ਕਰ ਗੁਰਾਂ ਦਾ ਕਹਿਣ ਸ਼ਾਹਾ ਲਾਈ ਲੂਤੀਆਂ ਦਿੱਤਾ ਸਖਾਲ ਭਾਈ।
ਠੀਕ ਬਾਦਸ਼ਾਹਾਂ ਦੇ ਹੁੰਦੇ ਕੰਨ ਵੈਰੀ ਨਹੀਂ ਦੇਖਦੇ ਅੱਖੀਆਂ ਨਾਲ ਭਾਈ।
ਚਿੱਠੀ ਪੜੀ ਔਰੰਗੇ ਨੇ ਰਾਜਿਆਂ ਦੀ ਭਬਕ ਉੱਠਿਆ ਹੋ ਲਾਲੋ ਲਾਲ ਭਾਈ।
ਸ਼ਾਹ ਸੂਬੇ ਸਰਹੰਦ ਨੂੰ ਲਿਖੀ ਚਿੱਠੀ ਕਿਹਾ ਜੰਗ ਦੀ ਕਰੀਂ ਨਾ ਟਾਲ ਭਾਈ।
ਫੜੋ ਜਾ ਕੇ ਗੁਰੂ ਗੋਬਿੰਦ ਸਿੰਘ ਨੂੰ ਉਹਦਾ ਹੋ ਗਿਆ ਜ਼ੋਰ ਬਸਾਲ ਭਾਈ।
ਬਾਈਧਾਰ ਨੇ ਨਾਲ ਜਾ ਰਲੋ ਛੇਤੀ ਪਾਇਓ ਗੜ੍ਹ ਅੰਦਰ ਭੂਚਾਲ ਭਾਈ।
ਦਿੱਤਾ ਮੋੜ ਜਵਾਬ ਪਹਾੜੀਆਂ ਨੂੰ ਗੁਰੂ ਨਾਲ ਖੇਡੋ ਕੋਈ ਚਾਲ ਭਾਈ।
ਕਿਲ੍ਹਾ ਛੁਡਾ ਲਓ ਅਨੰਦਪੁਰ ਦਾ ਫਿਰ ਜਿੱਤਣਾ ਗੁਰੂ ਸੁਖਾਲ ਭਾਈ।
ਤੁਸਾਂ ਨਾਲ ਵਜੀਦ ਖਾਂ[11] ਮਿਲੂ ਆ ਕੇ ਐਸੀ ਕਰੋ ਫਰੇਬ ਦੀ ਚਾਲ ਭਾਈ।
ਇਹ ਸੁਣ ਰਾਜੇ ਬਹੁਤ ਖੁਸ਼ ਹੋਏ ਗਏ ਸਮਝ ਸਾਡੀ ਗਲੀ ਦਾਲ ਭਾਈ।
ਲਿਆ ਸੱਦ ਵਜੀਦਾ ਸਰਹੰਦ ਵਾਲਾ ਲੱਗੇ ਘੜਨ ਫਰੇਬ ਦਾ ਜਾਲ ਭਾਈ।
ਗਊ ਆਟੇ ਦੀ ਇਕ ਬਣਾ ਕਰਕੇ ਉਹਨੂੰ ਵਿਚ ਟਿਕਾਂਵਦੇ ਥਾਲ ਭਾਈ।
ਥਾਲ ਵਿਚ ਹੀ ਰੱਖ ਕੁਰਾਨ ਦਿੱਤਾ ਕਸਮਾਂ ਚੁੱਕੀਆਂ ਹੋ ਨਿਢਾਲ ਭਾਈ।
ਥਾਲ ਹੱਥ ਪਰੋਹਤ ਦੇ ਰਖਿਓ ਨੇ ਸਾਰਾ ਫੰਦ ਫਰੇਬ ਸਿਖਾਲ ਭਾਈ।
ਰਾਦੇ ਆਏ ਸੂਬੇ ਕਸਮਾਂ ਖਾਣ ਗੁਰੂ ਜੀ ਆਖੀ ਹੋ ਹੁਸ਼ਿਆਰ ਦਲਾਲ ਭਾਈ।
ਕਸਮਾਂ ਝੂਠੀਆਂ ਨੂੰ ਬੇਸ਼ੱਕ ਚੁੱਕੀਂ ਖਾਧਾ ਨਿਮਕ ਨੂੰ ਕਹੀਂ ਹਲਾਲ ਭਾਈ।
ਬਾਮਣ ਚਲਯਾ ਗੁਰਾਂ ਵੱਲ ਸੋਹਣ ਸਿੰਘਾ ਨਾਲ ਖੁਸ਼ੀ ਦੇ ਕਦਮ ਉਠਾਲ ਭਾਈ।

ਦੋਹਰਾ ॥ ਅੱਗੇ ਗੁਰੂ ਦਸਮੇਸ਼ ਦੇ ਬਾਹਮਣ ਸਿਰ ਝੁਕਾਇ।
ਗਊ ਕੁਰਾਨ ਜਿਸ ਵਿਚ ਸੀ ਦਿੱਤਾ ਥਾਲ ਟਿਕਾਇ।
ਚਿੱਠੀ ਲਿਖੀ ਜੋ ਰਾਜਿਆਂ ਪੜ੍ਹਦੇ ਗੁਰੂ ਦਸਮੇਸ਼।
ਅਸਾਡਾ ਤੇਰਾ ਵੈਰ ਨਹੀਂ ਲਿਖਦੇ ਹੈਨ ਨਰੇਸ਼।
ਕਸਮ ਹਿੰਦੂਆਂ ਗਊ ਦੀ ਮੋਮਨ ਕਸਮ ਕੁਰਾਨ।
ਕਿਲ੍ਹਾ ਛੱਡ ਅਨੰਦਗੜ੍ਹ ਇਹ ਸ਼ਰਤ ਪਹਿਚਾਨ।
ਇਹ ਗੱਲ ਸੁਣ ਕੇ ਸਿੰਘ ਸਭ ਕਹਿੰਦੇ ਗੁਰਾਂ ਹਜ਼ੂਰ।
ਕੀ ਲੈਣਾ ਕਿਲ੍ਹੇ ਤੋਂ ਛੱਡੋ ਕਿਲ੍ਹਾ ਜ਼ਰੂਰ।
ਸਿੱਖਾਂ ਦੀ ਫਿਰ ਗੁਰਾਂ ਨੇ ਮੰਨ ਲਈ ਫਰਿਆਦ।
ਕਿਲ੍ਹਾ ਛੱਡਣ ਨੂੰ ਆਖਿਆ ਰੋਵੋਗੇ ਕਰ ਯਾਦ।

ਛੰਦ ॥ ਸੱਚੇ ਸਤਿਗੁਰ ਨੇ ਪੰਮੇ ਨੂੰ ਆਖਦੇ ।
ਕਿਲ੍ਹਾ ਛੱਡ ਦਿਆਂਗੇ ਜਬਾਨੋਂ ਆਖਦੇ ।
ਕਸਮਾਂ ਉਠਾਈਆਂ ਰਾਜਿਆਂ ਜੋ ਸਾਰੀਆਂ ।
ਇਹ ਤਾਂ ਹੈਣ ਝੂਠੀਆ ਗੁਰਾਂ ਪੁਕਾਰੀਆਂ ।
ਪੰਮਾ ਪਿਛਾਂਹ ਜਾਇ ਰਾਜਿਆ ਨੂੰ ਦੱਸਦਾ।
ਚਾਹੁੰਦਾ ਇਨਾਮ ਖੁਸ਼ੀ ਨਾਲ ਹੱਸਦਾ ।
ਮੰਨਿਆਂ ਨੇ ਹੈਣ ਕਿਲ੍ਹਾ ਛੱਡਦੇ।
ਕਿਲ੍ਹੇ 'ਚੋਂ ਸਮਾਨ ਆਪਣਾ ਹੈ ਕੱਢਦੇ ।
ਮਹਿਲਾਂ ਤਾਈਂ ਗੁਰਾਂ ਨੇ ਹੈ ਦਿੱਲੀ ਤੋਰਿਆ ।
ਜਾਣ ਲਿਆ ਜ਼ਾਲਮਾਂ ਦਾ ਬਹੁਤ ਜ਼ੋਰ ਆ
ਜਾਣ ਮਾਤਾ ਸਾਹਿਬ ਗੁਜਰੀ ਤੇ ਚਾਰੇ ਲਾਲ ਜੀ ।
ਇਹ ਗੁਰਾਂ ਨੇ ਆਪਣੇ ਰੱਖੇ ਨੇ ਨਾਲ ਨੀ ।
ਪੋਹ ਦਿਨੋਂ ਸੱਤ[12] ਹੈਸੀ ਰਾਤੀ ਸੀਤ ਸੀ ।
ਭੈੜੀ ਹੈਸੀ ਸੂਬੇ ਰਾਜਿਆਂ ਦੀ ਨੀਤ ਸੀ ।
ਸਰਸਾ ਨਦੀ ਦਾ ਘਾਟ ਬੈਠੇ ਮੱਲ ਕੇ ।
ਕਿਲ੍ਹਾ ਛੱਡ ਗੁਰੂ ਆਂਵਦੇ ਨੇ ਚੱਲ ਕੇ ।
ਆਣ ਇਸ ਨਦੀ ਕੰਢੇ ਖੁੱਲ੍ਹੇ ਰੰਗ ਜੀ ।
ਬੜਾ ਭਾਰੀ ਸਰਸਾ ਨਦੀ 'ਤੇ ਹੋਇਆ ਜੰਗ ਜੀ ।
ਬਹੁਤ ਨੁਕਸਾਨ ਹੋਇਆ ਜਾਨ ਮਾਲ ਦਾ ।
ਪੜ੍ਹੋ ਸਰਹੰਦ ਸਾਕਾ[13] ਇਸ ਹਾਲ ਦਾ ।
ਛੋਟੇ ਲਾਲ ਮਾਤਾ ਸਾਹਿਬ ਇਥੇ ਨਿਖੜੇ ।
ਸਾਥ ਤੋਂ ਵਿਛੁੰਨ ਰਾਹ ਪਾਏ ਬਿਖੜੇ ।
ਜਿਵੇਂ ਗੰਗੂ ਬ੍ਰਾਹਮਣ ਫੜਾਏ ਲਾਲ ਜੀ ।
ਸਾਕਾ ਸਰਹੰਦ ਵਿਚ ਸਾਰਾ ਹਾਲ ਜੀ ।
ਚਾਲੀ ਸਿੰਘ ਨਾਲ ਲੈ ਕੇ ਗੁਰੂ ਚਲਦੇ ।
ਜਾਇ ਚਮਕੌਰ ਵਾਲੀ ਗੜ੍ਹੀ ਮਲਦੇ ।
ਜੰਗ ਚਮਕੌਰ ਤਾਈਂ ਵੇਖੋ ਪੜ੍ਹ ਕੇ ।
ਜਿਥੇ ਸਾਹਿਬਜ਼ਾਦੇ ਹੋਏ ਸ਼ਹੀਦ ਲੜ ਕੇ ।
ਦੋ ਚਮਕੌਰ ਦੋ ਸਰਹੰਦ ਜੀ ।
ਹੋਏ ਦਸਮੇਸ਼ ਦੇ ਸ਼ਹੀਦ ਚੰਦ ਜੀ ।

ਚਮਕੌਰ ਛੱਡ ਹੋ ਅਕੇਲੇ ਵੱਖ ਜੀ ।
ਝਾੜ ਸਾਹਿਬ ਆਣ ਕੁਛ ਲਾਈ ਅੱਖ ਜੀ ।
ਫਿਰ ਚੱਲ ਮਾਛੀਵਾੜੇ ਹਨ ਆਂਵਦੇ ।
ਉੱਚ ਪੀਰ ਬਣ ਨੀਲਾ ਬਾਣਾ ਪਾਂਵਦੇ ।
ਤਾਰਨ ਨਬੀ ਖਾਨ ਨੂੰ ਚਿੱਤ ਲਾਇਕੇ ।
ਰਾਮਪੁਰ ਕਠਾਣੀ ਪਹੁੰਚੇ ਨੇ ਆਇਕੇ ।
ਫਿਰ ਆਣ ਪਹੁੰਚਦੇ ਨੇ ਆਲਮਗੀਰ ਜੀ ।
ਏਥੋਂ ਪਾਣੀ ਕੱਢਿਆ ਸੀ ਨਾਲ ਤੀਰ ਜੀ ।
ਰਾਜਕੋਟ ਤਾਈਂ ਹੁੰਦੇ ਦਿਨੇ ਆਂਵਦੇ ।
ਲਿਖ ਕੇ ਸ਼ਿਕਾਇਤ ਸ਼ਾਹ ਨੂੰ ਪਹੁੰਚਾਂਵਦੇ ।
ਬਹੁਤ ਸਿੰਘ ਨਾਲ ਰਲ ਗਏ ਆਇਕੇ ।
ਕੀਤਾ ਗੁਰਾਂ ਜੰਗ ਖਦਰਾਨੇ ਜਾਇਕੇ ।
ਏਥੇ ਸਿੰਘ ਚਾਲੀਆਂ ਸ਼ਹੀਦੀ ਪਾਈ ਸੀ ।
ਟੁੱਟੀ ਗੰਢ ਮਾਂਹ ਸਿੰਘ ਨੇ ਦਿਖਾਈ ਸੀ ।
ਰੱਖਿਆ ਮੁਕਤਸਰ ਨਾਮ ਗੁਰਾਂ ਨੇ ।
ਕੀਤੇ ਜਿਸ ਆਣ ਅਸੁਰਾਂ ਤੋਂ ਸੁਰਾਂ ਨੇ ।
ਏਥੋਂ ਚੱਲ ਸਾਬੋ ਤਲਵੰਡੀ ਆਂਵਦੇ ।
ਡੱਲਾ ਸਿੰਘ ਦੇ ਜਾ ਡੇਰਾ ਲਾਂਵਦੇ ।
ਡੱਲਾ ਸਿੰਘ ਚਰਨੀਂ ਗੁਰਾਂ ਦੀ ਆ ਗਿਆ ।
ਕੀਤੀ ਬਹੁਤ ਸੇਵਾ ਹੈ ਪ੍ਰੇਮ ਜਾਗਿਆ ।
ਰੋਜ਼ ਸਤਿਗੁਰੂ ਲਾਂਵਦੇ ਦੀਵਾਨ ਹੈ ।
ਸਾਬੋ ਤਲਵੰਡੀ ਨੂੰ ਖੁਸ਼ੀ ਮਹਾਨ ਹੈ ।
ਸੈਂਕੜੇ ਪ੍ਰੇਮੀ ਰੋਜ਼ ਸਿੰਘ ਸਜਦੇ ।
ਸੋਹਣ ਸਿੰਘ ਕਰਕੇ ਦੀਦਾਰ ਸਜਦੇ ।

ਦੋਹਰਾ ॥ ਨਾਮ ਦਮਦਮਾ ਰੱਖਿਆ ਤਲਵੰਡੀ ਉਲਟਾਈ ।
ਏਥੋਂ ਭੇਜੇ ਪੰਜ ਸਿੰਘ ਧੀਰਮੱਲ ਦੇ ਤਾਈਂ ।
ਗੁਰੂ ਗ੍ਰੰਥ ਹੈ ਲਿਆਵਣਾ ਕਿਹਾ ਇਹ ਪੁਕਾਰ ।
ਧੀਰਮੱਲ ਕੇ ਤੁਮ ਜਾਉ ਪੁਰ ਕਰਤਾਰ ।
ਨਾਮ ਗੁਰੂ ਹੇਤ ਪਾਠ ਹੈ ਕਹਿਣਾ ਕਰਨਾ ਜਾਏ ।
ਫਿਰ ਤੁਮਾਰੇ ਪਾਸ ਹੀ ਦੋਵੇਂ ਤੁਰਤ ਪੁਾਏ ।

ਛੰਦ ॥ ਮੰਨ ਕੇ ਹੁਕਮ ਸਿੰਘ ਹੋ ਤਿਆਰ ਜੀ ।
ਕੀਤੀ ਸਤਿਗੁਰਾਂ ਨੂੰ ਨਮਸਕਾਰ ਜੀ ॥
ਪੰਧ ਨੂੰ ਮੁਕਾਇ ਪਹੁੰਚਦੇ ਨੇ ਖਾਸ ਜੀ ।
ਪੁਰ ਕਰਤਾਰ ਧੀਰ ਮੱਲ ਪਾਸ ਜੀ ॥
ਹੁਕਮ ਸੁਣਾਇ ਦਿੱਤਾ ਵਾਲੀ ਪੰਥ ਜੀ ।
ਅਸੀਂ ਲੈਣ ਆਏ ਹਾਂ ਗੁਰੂ ਗ੍ਰੰਥ ਜੀ ॥
ਨੌਂਵੇਂ ਗੁਰੂ ਹੇਤ ਪਾਠ ਹੈ ਕਰਾਵਣਾ ।
ਫਿਰ ਅਸਾਂ ਤੇਰੇ ਪਾਸ ਹੈ ਪਹੁੰਚਾਵਣਾ ॥
ਸੁਣ ਕੇ ਕ੍ਰੋਧ ਧੀਰ ਮੱਲ ਧਾਰਦਾ ।
ਹੋਏ ਲਾਲੋ ਲਾਲ ਮੁੱਖੋਂ ਇਹ ਉਚਾਰਦਾ ॥
ਆਪ ਵਿਚੇ ਗ੍ਰੰਥ ਹੈ ਗੁਰੂ ਸਦਾਂਵਦਾ ।
ਦੇਂਵਦੇ ਨਾ ਅਸੀਂ ਬੋਲ ਕੇ ਸੁਣਾਂਵਦਾ ॥
ਸੁਣ ਐਸੀ ਦਾਤ ਸਿੰਘ ਗਏ ਜਰ ਜੀ ।
ਮੂੰਹ ਦਮਦਮੇ ਵੱਲ ਲਿਆ ਕਰ ਜੀ ॥
ਆਣ ਸਾਰੀ ਵਾਰਤਾ ਗੁਰ ਨੂੰ ਦੱਸਦੇ ।
ਹੋਏ ਨਾ ਦਿਲਾਂ ਵਿਚ ਪੀਰ ਰਸਦੇ ॥
ਸੱਚੇ ਸਤਿਗੁਰੂ ਧੀਰਜ ਦਵਾਂਵਦੇ ।
ਪਾਸ ਭਾਈ ਮਨੀ ਸਿੰਘ ਨੂੰ ਬੁਲਾਂਵਦੇ ॥
ਕਵੀ ਸੋਹਣ ਸਿੰਘ ਹੈ ਹੁਕਮ ਕਰਦੇ ।
ਗੁਰੂ ਗ੍ਰੰਥ ਰਚਨਾ ਹੈ ਜਿਸ ਹਰਦੇ ॥

ਦੋਹਰਾ ॥ ਮਨੀ ਸਿੰਘ ਬੇਨਤੀ ਕਰੇ ਦੋਇ ਹੱਥ ਜੋੜ ।
ਇਸ ਕਾਰਜ ਵਿਚ ਗੁਰੂ ਜੀ ਦੀਪ ਸਿੰਘ ਦੀ ਲੋੜ ।
ਹੁਕਮ ਭੇਜ ਕੇ ਆਪਣਾ ਸੱਦੋ ਉਸ ਨੂੰ ਪਾਸ ।
ਤੁਰਤ ਲੈ ਆਵੇ ਜਾਇਕੇ ਭੇਜੋ ਕੋਈ ਦਾਸ ।

## ਗੁਰੂ ਜੀ ਨੇ ਭਾਈ ਮਨੀ ਸਿੰਘ ਦੀ ਅਰਜ ਮੰਨ ਕੇ ਇਕ ਸਿੰਘ ਨੂੰ ਦੀਪ ਸਿੰਘ ਦੇ ਪਾਸ ਉਸ ਨੂੰ ਬੁਲਾਉਣ ਲਈ ਭੇਜਿਆ ਜੋ ਬਹੁਤ ਛੇਤੀ ਆ ਜਾਉ ਗ੍ਰੰਥ ਰਚਣ ਦਾ ਕਾਰਜ ਕਰਨਾ ਹੈ

ਬੈਂਤ ॥ ਭਾਈ ਮਨੀ ਸਿੰਘ ਜੇਹੀ ਬੇਨਤੀ ਸੀ ਸੋਈ ਸਤਿਗੁਰਾਂ ਦੇ ਮਨ ਭਾਈ ਹੈ ਜੀ ।
ਚਿੱਠੀ ਲਿਖੀ ਦਸਮੇਸ਼ ਨੇ ਵਕਤ ਓਸੇ ਇਕ ਸਿੰਘ ਦੇ ਹੱਥ ਫੜਾਈ ਹੈ ਜੀ ।

ਦੀਪ ਸਿੰਘ ਨੂੰ ਸੱਦ ਲਿਆ ਜਾ ਕੇ ਪੱਕੀ ਬਹੁਤ ਦਸਮੇਸ਼ ਪਕਾਈ ਹੈ ਜੀ।
ਚਿੱਠੀ ਵਾਲੇ ਨੇ ਗੁਰਾਂ ਨੂੰ ਟੇਕ ਮੱਥਾ ਮਾਝੇ ਦੇਸ਼ ਦੇ ਵੱਲ ਕੀਤੀ ਧਾਈ ਹੈ ਜੀ।
ਸਾਰਾ ਪੰਧ ਮੁਕਾ ਪਹੂ ਪਿੰਡ ਪਹੁੰਚਾ ਦੀਪ ਸਿੰਘ ਨੂੰ ਫਤਹਿ ਬੁਲਾਈ ਹੈ ਜੀ।
ਦੀਪ ਸਿੰਘ ਨੇ ਆਦਰ ਬਹੁਤ ਕੀਤਾ ਖੁਸ਼ੀ ਚੜ੍ਹ ਗਈ ਦੂਣ ਸਵਾਈ ਹੈ ਜੀ।
ਰਾਜ਼ੀ ਖੁਸ਼ੀ ਪੁੱਛੀ ਦਸਮੇਸ਼ ਜੀ ਦੀ ਰੋਟੀ ਨਾਲ ਪ੍ਰੇਮ ਛਕਾਈ ਹੈ ਜੀ।
ਚਿੱਠੀ ਵਾਲੜੇ ਚਿੱਠੀ ਦਸਮੇਸ਼ ਗੁਰ ਦੀ ਦੀਪ ਸਿੰਘ ਦੇ ਹੱਥ ਫੜਾਈ ਹੈ ਜੀ।
ਨਾਲੇ ਆਖਿਆ ਮੈਂ ਤੈਨੂੰ ਲੈਣ ਆਇਆ ਸਾਰੀ ਵਾਰਤਾ ਖੋਲ੍ਹ ਸੁਣਾਈ ਹੈ ਜੀ।
ਦੀਪ ਸਿੰਘ ਨੇ ਮੰਨਿਆ ਸੀਸ ਮੱਥੇ ਚਿੱਠੀ ਚੁੰਮ ਕੇ ਸੀਸ ਟਿਕਾਈ ਹੈ ਜੀ।
ਆਪਣੇ ਪਿਤਾ ਤੋਂ ਆਗਿਆ ਲੈ ਕਰਕੇ ਉਸੀ ਵਕਤ ਤਿਆਰੀ ਬੁਲਾਈ ਹੈ ਜੀ।
ਮਾਤਾ ਪਿਤਾ ਨੇ ਤੋਰਿਆ ਖੁਸ਼ੀ ਹੋ ਕੇ ਬੱਚਾ ਆਪਣਾ ਢਿੱਲ ਨਾ ਲਾਈ ਹੈ ਜੀ।
ਦਿਨੇ ਰਾਤ ਚਲੇ ਪੰਧ ਮਾਰ ਦੋਵੇਂ ਚਰਨੀਂ ਗੁਰਾਂ ਦੀ ਸੁਰਤ ਲਗਾਈ ਹੈ ਜੀ।
ਪਹੁੰਚੇ ਆਣ ਕੇ ਦਮਦਮੇ ਸੋਹਣ ਸਿੰਘਾ ਫਤਹਿ ਵਿਚ ਦੀਵਾਨ ਗਜਾਈ ਹੈ ਜੀ।

ਦੋਹਰਾ ॥ ਚਰਨੀਂ ਗੁਰੂ ਦਸਮੇਸ਼ ਦੀ ਦੋਵੇਂ ਲੱਗੇ ਆਨ।
ਦੀਪ ਸਿੰਘ ਮਿਲ ਗੁਰਾਂ ਨੂੰ ਹੋਇਆ ਖੁਸ਼ੀ ਮਹਾਨ।
ਕਈ ਮਹੀਨਿਆਂ ਵਿਚ ਤਬ ਰਚਿਆ ਗੁਰੂ ਗ੍ਰੰਥ।
ਮਨੀ ਸਿੰਘ ਜੀ ਲਿਖਣ ਤੇ ਉਚਾਰਨ ਵਾਲੀ ਪੰਥ।
ਗੁਰੂ ਗ੍ਰੰਥ ਦੀ ਬੀੜ ਬੰਨ੍ਹ ਕਲਗੀਧਰ ਅਵਤਾਰ।
ਕਰੀ ਤਿਆਰੀ ਤੁਰਨ ਦੀ ਦੱਖਣ ਦੇਸ ਤਿਆਰ।
ਗ੍ਰੰਥੀ ਕੀਤਾ ਦਮਦਮੇ ਦੀਪ ਸਿੰਘ ਦਸਮੇਸ਼।
ਹੁਕਮ ਦੀਆ ਉਪਦੇਸ਼ ਕਰ ਤਾਰ ਮਾਲਵਾ ਦੇਸ਼।

ਬੈਂਤ ॥ ਦਿੱਤਾ ਹੁਕਮ ਜੋ ਗੁਰੂ ਦਸਮੇਸ਼ ਜੀ ਨੇ ਦੀਪ ਸਿੰਘ ਨੇ ਤੁਰਤ ਪਰਵਾਨ ਕੀਤਾ।
ਚਲੇ ਆਪ ਸਤਿਗੁਰੂ ਜੀ ਸਾਧ ਸੰਗਤ ਦੱਖਣ ਦੇਸ ਦੀ ਵੱਲ ਧਿਆਨ ਕੀਤਾ।
ਜਾਨ ਵੱਲ ਨਾ ਦੇਰ ਪਰਚਾਰ ਕਰਕੇ ਕਈਆਂ ਵਿਚ ਰਸਤੇ ਅੰਮ੍ਰਿਤ ਪਾਨ ਕੀਤਾ।
ਜਿਥੇ ਪਹੁੰਚਣਾ ਸੀ ਉਥੇ ਪਹੁੰਚਦੇ ਨੇ ਬਾਗ ਸਾਧ ਦਾ ਵੇਖ ਮਕਾਨ ਕੀਤਾ।
ਏਹ ਸਾਧ ਵੱਡਾ ਕਰਾਮਾਤੀਆ ਸੀ ਗੁਰੂ ਲਾ ਚੋਟੀ ਦੂਰ ਮਾਨ ਕੀਤਾ।
ਸੋਧਣ ਜ਼ਾਲਮਾਂ ਤਾਈਂ ਪੰਜਾਬ ਬੰਨੇ ਬੰਦਾ ਦੇ ਖਿਤਾਬ ਰਵਾਨ ਕੀਤਾ।
ਪੰਜ ਤੀਰ ਦਿੱਤੇ ਜਦੋਂ ਬਣੈ ਭਾਰੀ ਉਦੋਂ ਛੱਡਣਾ ਇਹ ਫੁਰਮਾਨ ਕੀਤਾ।
ਗੁਰੂ ਬਾਣੀ ਨਾ ਕਦੀ ਵਸਾਰਨੀ ਹੈ ਮਾਇਆ ਜੋੜਨੀਂ ਨਾ ਗੁਰਾਂ ਬਿਆਨ ਕੀਤਾ।
ਪੰਥ ਆਪਣਾ ਮੂਲ ਚਲਾਵੀਂ ਨਾ ਤੂੰ ਜਾਏਂ ਮਾਰਿਆ ਜਦੋਂ ਗੁਮਾਨ ਕੀਤਾ।
ਨਾਲ ਪੰਥ ਦੇ ਮੇਲ ਮਿਲਾਪ ਰੱਖੀਂ ਸਿੰਘ ਚਾਹੁਣਗੇ ਤੇਰਾ ਸਨਮਾਨ ਕੀਤਾ।

ਜਦੋਂ ਭੁੱਲ ਗਿਉਂ ਗੱਲਾਂ ਸਾਡੀਆਂ ਨੂੰ ਜਾਏਂ ਮਾਰਿਆ ਸੱਚ ਸ਼ੁਨਾਨ ਕੀਤਾ।
ਵਰ ਦੇ ਕੇ ਗੁਰਾਂ ਨੇ ਤੋਰ ਦਿੱਤਾ ਨਾਲੇ ਸਿੰਘਾਂ ਨੂੰ ਚਤਰ ਸੁਜਾਨ ਕੀਤਾ।
ਕਿਹਾ ਮੰਨ ਲੌ ਬੰਦੇ ਹੁਕਮ ਤਾਈਂ ਮਾਰੋ ਜ਼ਾਲਮਾ ਗੁਰਾਂ ਐਲਾਨ ਕੀਤਾ।
ਹੁਕਮਨਾਮੇ ਭੇਜ ਪੰਜਾਬ ਅੰਦਰ ਸਤਿਗੁਰਾਂ ਨੇ ਇਹ ਫੁਰਮਾਨ ਕੀਤਾ।
ਮਿਲੋ ਨਾਲ ਬੰਦੇ ਅਤੇ ਲਵੋ ਬਦਲੇ ਮਾਰੋ ਜਿਨ੍ਹਾਂ ਨੇ ਐਡ ਤੂਫਾਨ ਕੀਤਾ।
ਤਦੋਂ ਵਿਚ ਪੰਜਾਬ ਦੇ ਆਇਆ ਬੰਦਾ ਨਾਲ ਜ਼ਾਲਮਾਂ ਵੱਡਾ ਘਮਸਾਨ ਕੀਤਾ।
ਪਹਿਲੇ ਆਣ ਸਧੌਰੇ 'ਤੇ ਹੱਥ ਕੀਤਾ ਮਾਰ ਕਾਜ਼ੀਆਂ ਤਾਈਂ ਵਰਾਨ ਕੀਤਾ।
ਫੇਰ ਮਾਰਿਆ ਤੋੜ ਸਰਹੰਦ ਉੱਤੇ ਹੱਲਾ ਤੀਸਰਾ ਬੰਦੇ ਪਛਾਨ ਕੀਤਾ।
ਢਾਯਾ ਸ਼ਹਿਰ ਸਰਹੰਦ ਨੂੰ ਸੋਹਣ ਸਿੰਘਾ ਤੋਪਾਂ ਡਾਹ ਕੇ ਖਾਕ ਸਮਾਨ ਕੀਤਾ।
ਦੀਪ ਸਿੰਘ ਤਦ ਆਪਣਾ ਜਥਾ ਲੈ ਕੇ ਬੰਦੇ ਨਾਲ ਰਲਯਾ ਹੈਸੀ ਆਇਕੇ ਜੀ।
ਕੰਜਪੁਰੇ ਸਧੌਰੇ ਬਾਨੂੰੜ ਅੰਦਰ ਕੀਤੇ ਜੰਗ ਇਸ ਤੇਗ ਉਠਾਇਕੇ ਜੀ।
ਇਸ ਸੂਰਮੇ ਪਕੜ ਵਜੀਦੇ ਖਾਂ ਨੂੰ ਹੈਸੀ ਮਾਰਿਆ ਸਜਾ ਭੁਗਤਾਇਕੇ ਜੀ।
ਗਲੀ ਗਲੀ ਬਜ਼ਾਰ ਦੇ ਵਿਚ ਧੂਹਿਆ ਪਿਛੇ ਬੇੜੀਆਂ ਜਕੜ ਬਨਾਇਕੇ ਜੀ।
ਇਸੀ ਬਲੀ ਜੋਧੇ ਝੂਠੇ ਨੰਦ ਤਾਈਂ ਫੜਿਆ ਨੱਕ ਨਕੇਲ ਸੀ ਪਾਇਕੇ ਜੀ।
ਝੂਠਾ ਨੰਦ ਵਜੀਦ ਖਾਂ ਮਾਰ ਦੋਵੇਂ ਫੜਿਆ ਖੇੜੀਓਂ ਗੰਗੂ ਨੂੰ ਜਾਇਕੇ ਜੀ।
ਹੱਥੋਂ ਦੇ ਦਿਓ ਜੰਗ ਮੈਦਾਨ ਅੰਦਰ ਮਰੇ ਖਾਨ ਕਈ ਸੀਸ ਕਟਾਇਕੇ ਜੀ।
ਦਿੱਤਾ ਪੰਥ ਰਲ ਬੰਦੇ ਖਿਤਾਬ ਉਸ ਨੂੰ ਬੜੇ ਮਾਨ ਦੇ ਨਾਲ ਵਡਿਆਇਕੇ ਜੀ।
ਹੋਇਓਂ ਜਿੰਦਾ ਸ਼ਹੀਦ ਤੂੰ ਦੀਪ ਸਿੰਘਾ ਇਹ ਆਖਿਆ ਪੰਥ ਸੁਨਾਇਕੇ ਜੀ।
ਇਸੀ ਹਾਲ ਅੰਦਰ ਬਹੁਤ ਸੋਹਣ ਸਿੰਘਾ ਸਮਾਂ ਗੁਜ਼ਰਿਆਂ ਜੰਗ ਮੁਕਾਇਕੇ ਜੀ।

ਬੈਂਤ ॥ ਬੰਦ ਗੁਰਾਂ ਤੋਂ ਜਦੋਂ ਬੇਮੁੱਖ ਹੋਇਆ ਲੱਗਾ ਆਪ ਨੂੰ ਗੁਰੂ ਸਦਾਣ ਸਮਝੋ।
ਪਾਹੁਲ ਖੰਡੇ ਦੀ ਏਸਨੇ ਬੰਦ ਕੀਤੀ ਲੱਗਾ ਧੋ ਕੇ ਪੈਰ ਪਿਲਾਣ ਸਮਝੋ।
ਫਤਹਿ ਵਾਹਿਗੁਰੂ ਮੂਲ ਬੁਲਾਏ ਨਾਹੀਂ ਲੱਗਾ ਦਰਸ਼ਨੀਂ ਫਤਹਿ ਬੁਲਾਣ ਸਮਝੋ।
ਦੋ ਸ਼ਾਦੀਆਂ ਵੀ ਏਸ ਕਰ ਲਈਆਂ ਲੱਗਾ ਗੁਰਾਂ ਦਾ ਹੁਕਮ ਪਰਤਾਣ ਸਮਝੋ।
ਮਾਤਾ ਸਾਹਿਬ ਦਾ ਹੁਕਮ ਨਾ ਮੰਨਿਓਂ ਸੁ ਸਗੋਂ ਉਲਟ ਕੀਤਾ ਅਪਮਾਨ ਸਮਝੋ।
ਮਾਤਾ ਸਾਹਿਬ ਤਦ ਪੰਥ ਨੂੰ ਲਿਖਿਆ ਸੀ ਬੰਦਾ ਹੋ ਗਿਆ ਬੇਈਮਾਨ ਸਮਝੋ।
ਪਿੱਛਾ ਏਸ ਦਾ ਤੁਸਾਂ ਨੇ ਛੱਡ ਦੇਣਾ ਲੱਗਾ ਆਪਣਾ ਪੰਥ ਚਲਾਣ ਸਮਝੋ।
ਤਦ ਖਾਲਸੇ ਅਤੇ ਬੰਦਈਆਂ ਅੰਦਰ ਲੱਗੀ ਫੁੱਟ ਆ ਕੇ ਪੈਰ ਪਾਣ ਸਮਝੋ।
ਤਦੋਂ ਮੇਲਾ ਵਸਾਖੀ ਦਾ ਆ ਗਿਆ ਅੰਮ੍ਰਿਤਸਰ ਹੋਇਆ ਕੱਠ ਆਣ ਸਮਝੋ।
ਸੰਗਤ ਬਹੁਤ ਵਸਾਖੀ 'ਤੇ ਆਈ ਹੋਈ ਸੀ ਦੂਰ ਦੂਰ ਤੋਂ ਦਰਸ਼ਨ ਪਾਣ ਸਮਝੋ।
ਗੱਦੀ ਲਾਈ ਤਦੋਂ ਬੰਦੇ ਹਰਿਮੰਦਰ ਹੈਸੀ ਜਾ ਬੈਠਾ ਨਾਲ ਸ਼ਾਨ ਸਮਝੋ।

ਗੁਰੂ ਯਾਰਵਾਂ ਆਪ ਕਹਾਉਣ ਲੱਗਾ ਲੱਗਾ ਸੀਸ 'ਤੇ ਚੌਰ ਝੁਲਾਣ ਸਮਝੋ।
ਤਦੋਂ ਸਿੰਘ ਜੋਸ਼ੀਲੜੇ ਪਕੜ ਬਾਜੂ ਪਕੜ ਬੰਦੇ ਨੂੰ ਬਾਹਰ ਬਿਠਾਣ ਸਮਝੋ।
ਰੌਲਾ ਪੰਥ ਵਿਚ ਪੈ ਗਿਆ ਸੋਹਣ ਸਿੰਘਾ ਲੱਗੇ ਇਕ ਤੋਂ ਦੋ ਹੋ ਜਾਣ ਸਮਝੋ।
ਮਨੀ ਸਿੰਘ ਅਤੇ ਦੀਪ ਸਿੰਘ ਦੋਹਾਂ ਵਿਚ ਹੋ ਕੇ ਰੌਲਾ ਮਿਟਾ ਦਿੱਤਾ।
ਲਿਖ ਚਿੱਠੀਆਂ ਸੁਧਾਸਰ ਵਿਚ ਪਾ ਕੇ[15] ਬੰਦਾ ਗੱਦੀਓਂ ਪਰੇ ਹਟਾ ਦਿੱਤਾ।
ਪੰਥ ਖਾਲਸਾ ਮਾਲਕ ਗੁਰੂ ਘਰ ਦਾ ਇਹ ਫੈਸਲਾ ਕਰ ਦਿਖਾ ਦਿੱਤਾ।
ਤੱਤ ਖਾਲਸੇ ਬੰਦੇ ਦਾ ਛੱਡ ਪਿੱਛਾ ਡੇਰਾ ਆਪਣਾ ਵੱਖ ਜਮਾਂ ਦਿੱਤਾ।
ਥੋੜ੍ਹੇ ਚਿਰ ਪਿੱਛੋਂ ਤਦੋਂ ਪਾਤਸ਼ਾਹ ਨੇ ਹੈਸੀ ਬੰਦੇ ਤੇ ਕਟਕ ਚੜ੍ਹਾ ਦਿੱਤਾ।
ਤਦ ਖਾਲਸੇ ਤਾਈਂ ਜਗੀਰ ਦੇ ਕੇ ਹੈ ਸੀ ਨਾਲ ਆਰਾਮ ਬਹਾ ਦਿੱਤਾ।
ਦੀਪ ਸਿੰਘ ਤਦ ਦਮਦਮੇ ਸੋਹਣ ਸਿੰਘਾ ਹੈਸੀ ਫੇਰ ਆ ਕੇ ਡੇਰਾ ਲਾ ਦਿੱਤਾ।
ਦੀਪ ਸਿੰਘ ਵੱਡੀ ਭਾਰੀ ਸੇਵਾ ਕਰਕੇ ਇਕ ਖੂਹ ਗੁਰਦੁਆਰੇ 'ਚ ਲਾ ਦਿੱਤਾ।
ਚਾਰ ਗੁਰੂ ਗ੍ਰੰਥ ਵੀ ਲਿਖੇ ਹੱਥੀਂ ਏਹ ਵੱਡਾ ਉਪਕਾਰ ਦਿਖਾਇਆ ਏ।
ਇਕ ਤਖਤ ਅਕਾਲ ਗੜ੍ਹ ਕੇਸ ਦੂਜਾ ਤੀਜਾ ਪਟਨੇ ਸਾਹਿਬ ਪੁਚਾਇਆ ਏ।
ਚੌਥਾ ਦਮਦਮੇ ਹੈ ਪਰਕਾਸ਼ ਹੁੰਦਾ ਸਭ ਸੰਗਤਾਂ ਨੇ ਦਰਸ਼ਨ ਪਾਇਆ ਏ।
ਉਧਰ ਜ਼ਾਲਮਾਂ ਬੰਦੇ ਦਾ ਨਾਸ਼ ਕੀਤਾ ਫੜ ਜਾਨ ਤੋਂ ਮਾਰ ਮੁਕਾਇਆ ਏ।
ਫਿਰ ਪੰਥ ਪਿੱਛੇ ਹੱਥ ਧੋ ਪੈ ਗਏ ਕੀਤਾ ਕੁਲ ਇਕਰਾਰ ਭੁਲਾਇਆ ਏ।
ਮਨੀ ਸਿੰਘ ਤਾਰੂ ਸਿੰਘ ਸਿਦਕੀਆਂ ਨੂੰ ਫੜ ਬੇਗੁਨਾਹਾਂ ਮਰਵਾਇਆ ਏ।
ਕੀਤੀ ਪੁੱਜ ਬੇਅਦਬੀ ਸੁਧਾਸਰ ਦੀ ਅੰਮ੍ਰਿਤਸਰ ਡੇਰਾ ਮੱਸੇ ਲਾਇਆ ਏ।
ਤਦੋਂ ਖਾਲਸੇ ਵੀ ਗੱਜੇ ਸ਼ੇਰ ਵਾਂਗੂੰ ਬਲ ਆਪਣਾ ਫੇਰ ਦਿਖਾਇਆ ਏ।
ਭਾਵੇਂ ਜ਼ੋਰ ਬੰਦੇ ਬਾਝੋਂ ਹੋਇਆ ਅੱਧਾ ਤਾਂ ਵੀ ਹੌਂਸਲਾ ਮੂਲ ਨਾ ਢਾਇਆ ਏ।
ਬੀਕਾਨੇਰ ਤੋਂ ਚੱਲ ਮਹਿਤਾਬ ਸਿੰਘ ਨੇ ਸੁਧਾਸਰ ਹਸਨ ਚੜ੍ਹਾਇਆ ਏ।
ਜਥੇ ਬੰਨ੍ਹ ਕੇ ਦੇਸ ਵਿਚ ਫਿਰਨ ਲੱਗੇ ਮਾਰ ਜ਼ਾਲਮਾਂ ਤਾਈਂ ਖਪਾਇਆ ਏ।
ਬੇਰੀ ਵਾਂਗ ਛਾਂਗੀ ਸਾਰੀ ਬਾਦਸ਼ਾਹੀ ਦਿੱਲੀ ਤਖਤ ਲਾਹੌਰ ਹਿਲਾਇਆ ਏ।
ਕਿਤੇ ਸਿੰਘ ਮਰਦੇ ਕਿਤੇ ਮਰਨ ਮੁਸਲੇ[16] ਰੌਲਾ ਦੇਸ ਅੰਦਰ ਸਿੰਘ ਪਾਇਆ ਏ।
ਤਦੋਂ ਤਖਤ ਈਰਾਨ ਤੇ ਸ਼ਾਹ ਨਾਦਰ ਕਦਮ ਆਪਣਾ ਤੁਰਤ ਟਕਾਇਆ ਏ।
ਫਤਹਿ ਕਰਕੇ ਉਸ ਕੰਧਾਰ ਗਜ਼ਨੀ ਸਿੱਕਾ ਆਪਣਾ ਠੀਕ ਜਮਾਇਆ ਏ।
ਨਾਲ ਫੌਜ ਲੈ ਲੇ ਭਾਰੀ ਗਾਜ਼ੀਆਂ ਦੀ ਮੂੰਹ ਵੱਲ ਲਾਹੌਰ ਰਖਾਇਆ ਏ।
ਕਿਤੇ ਕਿਤੇ ਕੁਝ ਹੋਈ ਲੜਾਈ ਹੈਸੀ ਸਿੱਧਾ ਵਿਚ ਲਾਹੌਰ ਦੇ ਆਇਆ ਏ।
ਏਥੋਂ ਚੱਲ ਕੇ ਦਿੱਲੀ ਨੂੰ ਫਤਹਿ ਕੀਤਾ ਬਾਦਸ਼ਾਹ ਕੁਝ ਜੰਗ ਨਚਾਇਆ ਏ।
ਨਜ਼ਰ ਸ਼ਾਹ ਤੋਂ ਲੈ ਹਾਥੀ ਊਠ ਘੋੜੇ ਪੈਸਾ ਨਕਦ ਬੇਅੰਤ ਲਦਾਇਆ ਏ।

ਜੋੜੀ ਲਾਲਾਂ ਦੀ ਤਖਤ ਤਾਊਸ ਲਯਾਜ਼ੇਵਰ ਰਾਣੀਆਂ ਦਾ ਸਭ ਲੁਹਾਇਆ ਏ।
ਕੀਤਾ ਨੰਗ ਮੁਹੰਮਦ ਸ਼ਾਹ ਤਾਈਂ ਠੂਠਾ ਹੱਥ ਦੇ ਵਿਚ ਫੜਾਇਆ ਏ।
ਪਿੰਡ ਲੁੱਟ ਲਏ ਆਗਰੇ ਤੀਕ ਨਾਦਰ ਕਰ ਦੇਸ਼ ਬਰਬਾਦ ਦਿਖਾਇਆ ਏ।
ਮੁਲਕ ਦਿੱਲੀ ਲਾਹੌਰ ਦੇ ਵਿਚ ਜੇਹੜਾ ਸਾਰਾ ਖਾਕ ਦੇ ਨਾਲ ਰੁਲਾਇਆ ਏ।
ਢਕਾਂ ਹਿੰਦ ਪੰਜਾਬ ਹਜ਼ਾਰ ਫੜ ਕੇ ਮੂੰਹ ਵੱਲ ਲਾਹੌਰ ਭਵਾਇਆ ਏ।
ਹੋਈ ਸਿੰਘਾਂ ਨੂੰ ਖਬਰ ਵਿਚ ਜੰਗਲਾਂ ਦੇ ਨਾਦਰ ਸ਼ਾਹ ਨੇ ਕਹਿਰ ਵਰਤਾਇਆ ਏ।
ਛਾਪੇ ਮਾਰ ਕੇ ਰਾਤ ਨੂੰ ਸੋਹਣ ਸਿੰਘਾ ਢਕਾਂ[17] ਸਾਰੀਆਂ ਤਾਈਂ ਛੁਡਾਇਆ ਏ।

ਦੋਹਰਾ ॥ ਸੁਣਿਆ ਆਣ ਲਾਹੌਰ ਤੋਂ ਸਿੰਘਾਂ ਦਾ ਸਭ ਹਾਲ।
ਥਰ ਥਰ ਸੁਣ ਕੇ ਕੰਬਿਆ ਗੁੱਸਾ ਦਿੱਤਾ ਟਾਲ।
ਮਾਲ ਜੋ ਬਚਿਆ ਲੁੱਟ ਦਾ ਊਠਾਂ ਉੱਤੇ ਲਦਵਾਇ।
ਤੁਰਿਆ ਛਡ ਲਾਹੌਰ ਨੂੰ ਕਾਬਲ ਸੰਦੇ ਧਾਇ।

## ਅਹਿਮਦਸ਼ਾਹ ਅਬਦਾਲੀਏ ਹੱਥੋਂ ਨਾਦਰਸ਼ਾਹ ਦਾ ਕਤਲ ਹੋਣਾ

ਨਾਦਰ ਛੱਡ ਪੰਜਾਬ ਨੂੰ ਗਿਆ ਕਾਬਲ ਸਮਾਂ ਜਾਇਕੇ ਕੁਝ ਗੁਜ਼ਾਰਦਾ ਏ।
ਅਹਿਮਦ ਅਬਦਾਲੀ ਫੌਜ ਵਿਚ ਹੈਸੀ ਬੜਾ ਰੱਖਦਾ ਮਾਣ ਤਲਵਾਰ ਦਾ ਏ।
ਵੱਡੇ ਵੱਡੇ ਸਰਦਾਰ ਉਸ ਵੱਸ ਕੀਤੇ ਦਰਜਾ ਉਸ ਦਾ ਵੀ ਸੂਬੇਦਾਰ ਦਾ ਏ।
ਫੌਜ ਬਹੁਤ ਉਸ ਆਪਣੇ ਮਗਰ ਲਾਈ ਬੋਲ ਬੋਲ ਕੇ ਸਦਾ ਪਿਆਰਦਾ ਏ।
ਬਾਦਸ਼ਾਹ ਕਿਸੇ ਵਜ੍ਹਾ ਨਾਲ ਹੋਵਾਂ ਦਿਲ ਵਿਚ ਦਲੀਲ ਏਹ ਧਾਰਦਾ ਏ।
ਸਮਝ ਲਿਆ ਮੇਰੇ ਖਿਲਾਫ ਕੋਈ ਨਹੀਂ ਤਦੋਂ ਸਾਥੀਆਂ ਤਾਈਂ ਵੰਗਾਰਦਾ ਏ।
ਨਾਦਰਸ਼ਾਹ ਸੁੱਤਾ ਤੰਬੂ ਵਿਚ ਹੈ ਸੀ ਸਮਾਂ ਤਾੜ ਨਾ ਢਿਲ ਗੁਜ਼ਾਰਦਾ ਏ।
ਸਣੇ ਸਾਥੀਆਂ ਬਾਦਸ਼ਾਹ ਕਤਲ ਕੀਤਾ ਆਪ ਮੱਲਿਆ ਤਖਤ ਸਰਕਾਰ ਦਾ ਏ[18]।
ਬਾਦਸ਼ਾਹ ਹੋਇਆ ਅਹਿਮਦ ਸੋਹਣ ਸਿੰਘ ਭਾਣਾ ਦੇਖ ਲੈ ਪਰਵਦਗਾਰ ਦਾ ਏ।

## ਅਹਿਮਦ ਅਬਦਾਲੀ ਦੀ ਪੰਜਾਬ 'ਤੇ ਚੜ੍ਹਾਈ ਕਰਨੀ ਤੇ ਬਿਨਾਂ ਰੋਕ ਟੋਕ ਦੇ ਲਾਹੌਰ ਪਹੁੰਚਣਾ

ਅਹਿਮਦ ਸ਼ਾਹ ਪੰਜਾਬ ਸੀ ਦੇਖ ਗਿਆ ਸੋਹਣੇ ਖਿੜੇ ਗੁਲਜ਼ਾਰ ਬਹਾਰ ਵਾਲੇ।
ਪੈਸਾ ਹਿੰਦ ਵਿਚ ਬੇ ਬਹਾ ਡਿੱਠਾ ਜੇਵਰਾਤ ਕਈ ਲੱਖ ਹਜ਼ਾਰ ਵਾਲੇ।
ਬਾਦਸ਼ਾਹ ਦਾ ਜ਼ੋਰ ਅਜਮਾ ਲਿਆ ਸੀ ਸੂਬੇ ਖਾਨ ਜਿਦੇ ਖਾਣ ਹਾਰ ਵਾਲੇ।
ਤਾਕਤ ਸਿੰਘਾਂ ਦੀ ਵੀ ਅਹਿਮਦ ਜਾਣਦਾ ਸੀ ਨਾਹਰੇ ਹਿੰਦੂਆਂ ਦੇ ਹਾਹਾਕਾਰ ਵਾਲੇ।

ਆਉਣਾ ਹਿੰਦ 'ਚ ਫੇਰ ਮੁੜ ਚਾਹੁੰਦੇ ਏ ਧਾਵੇ ਦਿਲ 'ਚ ਅਟਕ ਤੋਂ ਪਾਰ ਵਾਲੇ।
ਨਾਲ ਗਾਜ਼ੀਆਂ ਨੂੰ ਲੈ ਕੇ ਸੋਹਣ ਸਿੰਘਾ ਹੁਕਮ ਚਾੜ੍ਹ ਦੇਂਦਾ ਲੁੱਟ ਮਾਰ ਵਾਲੇ।

ਦੋਹਰਾ ॥ ਅਹਿਮਦ ਚੜ੍ਹਿਆ ਕਾਬਲੋਂ ਕਰਦਾ ਮਾਰੋ ਮਾਰ।
ਕੀਤਾ ਮੂੰਹ ਪੰਜਾਬ ਵੱਲ ਲਸ਼ਕਰ ਕਈ ਹਜ਼ਾਰ।

ਬੈਂਤ। ਅਹਿਮਦ ਸ਼ਾਹ ਲੈ ਕਾਬਲੋਂ ਦਲ ਤੁਰਿਆ ਉੱਤੇ ਦੇਸ਼ ਪੰਜਾਬ ਚੜ੍ਹਾਈ ਕੀਤੀ।
ਕੱਦ ਜਿਨ੍ਹਾਂ ਦੇ ਦੇਖ ਕੇ ਡਰ ਆਵੇ ਐਸੀ ਫੌਜ ਦੀ ਬਹੁਤ ਬੜ੍ਹਾਈ ਕੀਤੀ।
ਪਾਰ ਲੰਘਿਆਂ ਅਟਕ ਦਰਿਆ ਤਾਈਂ ਕਿਸੇ ਨਹੀਂ ਪਿਸ਼ੌਰ ਲੜਾਈ ਕੀਤੀ।
ਵਿਚ ਰਾਹ ਦੇ ਗਾਜੀਆਂ ਸੋਹਣ ਸਿੰਘਾ ਲੁੱਟ ਪਿੰਡਾਂ ਦੀ ਖੂਬ ਤਬਾਹੀ ਕੀਤੀ।

## ਸੂਬੇ ਲਾਹੌਰ ਨੇ ਅਹਿਮਦ ਸ਼ਾਹ ਦੇ ਆਉਣ ਦੀ ਖਬਰ ਸੁਣਨੀ

ਪੁੱਜੇ ਨਾਲ ਲਾਹੌਰ ਵਿਚ ਖਬਰ ਪਾਈ ਅਹਿਮਦ ਸ਼ਾਹ ਚੜ੍ਹ ਕਾਬਲੋਂ ਆਇਆ ਏ।
ਉੱਡ ਗਏ ਹਵਾਸ ਤੇ ਗਮੀ ਛਾਈ ਝੂਠਾ ਫੁੱਲ ਜਿਉਂ ਚਿਹਰਾ ਕਮਲਾਇਆ ਏ।
ਸੂਬੇ ਸਦਕੇ ਖਾਨ ਵਜ਼ੀਰ ਸਾਰੇ ਸਾਰਾ ਖੋਲ੍ਹ ਕੇ ਹਾਲ ਸੁਣਾਇਆ ਏ।
ਲੈ ਕੇ ਨਜ਼ਰ ਮਿਲੋ ਅਹਿਮਦ ਸ਼ਾਹ ਤਾਈਂ ਮਤਾ ਸਾਰਿਆਂ ਰਲ ਪਕਾਇਆ ਏ।
ਲੜਨ ਨਹੀਂ ਚੰਗਾ ਇਸ ਦੇ ਨਾਲ ਸਾਨੂੰ ਸੁਲ੍ਹਾ ਵਿਚ ਹੀ ਸੁਖ ਬਿਤਾਇਆ ਏ।
ਅਹਿਮ ਨਾਲ ਮਿਲ ਸਿੰਘਾਂ ਦੀ ਕੰਗ ਵੱਢੋ ਅੱਲਾ ਪਾਕ ਸਬੱਬ ਬਣਾਇਆ ਏ।
ਏਸ ਹੀਲੜੇ ਨਾਲ ਮੁੱਕ ਜਾਣਗੇ ਇਹ ਏਹਨਾਂ ਸ਼ਾਹੀ ਨੂੰ ਬੜਾ ਸਤਾਇਆ ਏ।
ਇਹ ਕਰ ਸਲਾਹ ਲੈ ਨਾਲ ਤੋਹਫੇ ਨਜ਼ਰ ਵਾਸਤੇ ਮਾਲ ਦਵਾਇਆ ਏ।
ਜੇਹਲਮ ਪਾਰ ਦਰਿਆ ਸੋਹਣ ਸਿੰਘਾ ਬਿਜੇ ਖਾਨ ਜਾ ਡੇਰਾ ਜਮਾਇਆ ਏ।
ਦੇਸ ਲੁੱਟਣਾ ਪੁੱਟਦਾ ਸ਼ਾਹ ਅਹਿਮਦ ਨਦੀ ਜੇਹਲਮੋਂ ਲੰਘ ਕੇ ਪਾਰ ਹੋਇਆ।
ਹੱਥ ਜੋੜ ਕੇ ਬੇਨਤੀ ਕੀਤੀ ਓਸ ਨੇ ਮੈਂ ਤੁਸਾਂ ਦਾ ਤਾਬਿਆਦਾਰ ਹੋਇਆ।
ਅੱਗੇ ਵਾਸਤੇ ਤੁਹਾਨੂੰ ਦਿਆਂ ਹਾਲਾ ਅਹਿਮਦਸ਼ਾਹ ਦੇ ਨਾਲ ਇਕਰਾਰ ਹੋਇਆ।
ਦਿੱਲੀ ਨਾਲ ਮੇਰਾ ਕੋਈ ਵਾਸਤਾ ਨਹੀਂ ਈਨਾਂ ਮੰਨਦਾ ਸੂਬਾ ਲਾਚਾਰ ਹੋਇਆ।
ਬਾਦਸ਼ਾਹ ਭੀ ਮੰਨਿਆ ਸੋਹਣ ਸਿੰਘਾ ਜੀਹਦੀ ਬਹੁਤ ਸੂਬਾ ਮਿੰਨਤਦਾਰ ਹੋਇਆ।

ਦੋਹਰਾ ॥ ਅਹਿਮਦ ਸ਼ਾਹ ਨੂੰ ਨਾਲ ਲੈ ਆਇਆ ਵਿਚ ਲਹੌਰ।
ਲਾ ਦਰਬਾਰ ਬਿਠਾਲਦਾ ਅਰਜ ਕਰੇਂਦਾ ਹੋਰ।
ਘੁਣ ਲੱਗੀ ਇਸਲਾਮ ਕੋ ਸਿੰਘ ਕੌਮ ਹੈ ਜੋਇ।
ਹੋਏ ਏਹਨਾਂ ਦਾ ਖਾਤਮਾ ਸ਼ਾਹ ਗੱਲ ਸੋਚ ਕੋਇ।
ਅਹਿਮਦ ਨੂੰ ਵੀ ਰੜਕ ਸੀ ਕੁਝ ਸਿੰਘਾਂ ਦੇ ਨਾਲ।
ਨਾਦਰ ਜੋ ਲੁੱਟਿਆ ਸਿੰਘਾਂ ਨੇ ਧਨ ਮਾਲ।

ਅਹਿਮਦ ਸ਼ਾਹ ਤਦ ਬੋਲਿਆ ਸੋਚੋ ਆਪ ਉਪਾਇ ।
ਕੌਮ ਸਿੰਘਾਂ ਦੀ ਜਿਸ ਤਰ੍ਹਾਂ ਦੁਨੀਆਂ ਤੋਂ ਮੁੱਕ ਜਾਇ ।
ਫਿਰਨਾ ਛੰਦ ॥ ਸਿੰਘ ਨੂੰ ਮੁਕਾਈਏ ਸ਼ਾਹ ਕਿਹਾ ਬੋਲ ਕੇ ।
ਲੱਭੋ ਕੋਈ ਉਪਾਇ ਤੁਸੀਂ ਸਾਰੇ ਟੋਲ ਕੇ ।
ਉੱਠਿਆ ਸੀ ਖੱਤਰੀ ਕ੍ਰੋਧ ਧਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਸਿੱਖਾਂ ਦੇ ਮੁਕਾਉਣ ਦਾ ਮੈਂ ਦੱਸਾਂ ਢੰਗ ਜੀ ।
ਮੁੱਕਦੇ ਨਾ ਭਾਲ ਕਰੀਏ ਜੇ ਜੰਗ ਜੀ ।
ਕਈ ਵਾਰੀ ਫੌਜਾਂ ਮੁੜ ਆਈਆਂ ਹਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਕਈ ਵਾਰੀ ਦਲ ਪਿੱਛੇ ਚਾਹੜੇ ਸ਼ਾਹ ਨੇ ।
ਐਸੇ ਨੇ ਅਵੈੜੇ ਨਹੀਂ ਪੈਂਦੇ ਰਾਹ ਨੇ ।
ਮੰਨਦੇ ਨੇ ਦੁੱਖ ਸੁਖ ਨੂੰ ਸਹਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਬਾਦਸ਼ਾਹ ਦੀ ਸ਼ਾਹੀ ਹੈ ਜੜ੍ਹਾਂ ਤੋਂ ਪੁੱਟ ਲਈ ।
ਰਾਵਰ ਦੀ ਲੁੱਟ ਵੀ ਏਹਨਾਂ ਨੇ ਲੁੱਟ ਲਈ ।
ਲੁੱਟ ਦੇ ਖਜ਼ਾਨੇ ਸ਼ਾਹੀ ਡਾਕੇ ਮਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਕਰਦੇ ਕਬੂਲ ਨਹੀਂ ਹਿੰਦੂ ਇਸਲਾਮ ਨੂੰ ।
ਸਿੰਘ ਤੋੜ ਦੇਂਦੇ ਸ਼ਾਹੀ ਇੰਤਜਾਮ ਨੂੰ ।
ਕਈ ਜੁੱਧ ਕੀਤੇ ਏਹਨਾਂ ਨੇ ਵੰਗਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਨਾ ਕੋਈ ਪਿੰਡ ਪੀੜ੍ਹ ਹੈ ਸਿੰਘਾਂ ਦਾ ਲੱਭਦਾ ।
ਜੰਗਲਾਂ ਦੇ ਵਿਚ ਹੈ ਟਿਕਾਣਾ ਸਭ ਦਾ ।
ਉਜੜੇ ਹੈਂ ਆਪ ਸ਼ਾਹੀ ਫੌਜ ਨੂੰ ਉਜਾੜ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।
ਸੁਣ ਕੇ ਬੇਅਦਬੀ ਇਹ ਸੁਧਾਸਰ ਦੀ ।
ਕੌਮ ਨਾ ਸਿੰਘਾਂ ਦੀ ਸ਼ਹਾ ਰਤੀ ਡਰਦੀ ।
ਰੱਖਿਆ ਕਰਨ ਆਨ ਜਾਨਾਂ ਵਾਰ ਕੇ ।
ਆਖਦਾ ਹੈ ਲਿਖੋ ਮੁੱਖ ਤੋਂ ਪੁਕਾਰ ਕੇ ।

ਤਾਲ ਪੂਰੋ ਚੱਲ ਨਾਹੀਂ ਕਰੋ ਦੇਰ ਜੀ।
ਸੁਣ ਕੇ ਸਿੰਘ ਸਾਰੇ ਆਵਣ ਫੇਰ ਜੀ।
ਕਰੋ ਮੰਦੇ ਹਾਲ ਚੱਲ ਦਰਬਾਰ ਕੇ।
ਆਖਦਾ ਹੈ ਲਖੂ[20] ਮੁੱਖ ਤੋਂ ਪੁਕਾਰ ਕੇ।
ਲਖੂ ਦੀ ਸਲਾਹ ਸਾਰਿਆਂ ਲਈ ਮੰਨ ਜੀ।
ਆਖਦੇ ਨੇ ਲਖੂ ਸਾਰੇ ਧੰਨ ਧੰਨ ਜੀ।
ਸੋਹਣ ਸਿੰਘਾ ਢੰਗ ਦੱਸਿਆ ਵਿਚਾਰ ਕੇ।
ਆਖਦਾ ਹੈ ਲਖੂ ਮੁੱਖ ਤੋਂ ਪੁਕਾਰ ਕੇ।

ਦੋਹਰਾ ॥ ਅਹਿਮਦ ਸ਼ਾਹ ਤਾਂ ਭਗਵਤੀ ਰੱਖੀ ਵਿਚ ਦਰਬਾਰ।
ਪਾਨ ਬੀੜਾ ਨਾਲ ਰੱਖ ਕਹਿੰਦਾ ਹੈ ਪੁਕਾਰ।
ਉੱਠੇ ਕੋਈ ਸੂਰਮਾ ਕਾਰਜ ਕਰੇ ਸ਼ਤਾਬ।
ਅੰਮ੍ਰਿਤਸਰ ਦਾ ਜਾਇਕੇ ਪੂਰੇ ਤੁਰਤ ਤਲਾਬ।
ਫੌਜਦਾਰ ਤਬ ਉੱਠਿਆ ਮਨ ਵਿਚ ਗੁੱਸਾ ਖਾਇ।
ਪਾਨਾ ਬੀੜਾ ਚੁੱਕਿਆ ਤੇਗ ਪਕੜਦਾ ਆਏ।

## ਫੌਜਦਾਰ ਨੇ 20 ਹਜ਼ਾਰ ਫੌਜ ਲੈ ਕੇ ਅੰਮ੍ਰਿਤਸਰ ਦਾ ਤਲਾਅ ਪੂਰਨਾ

ਫੌਜ ਬੀਸ ਹਜ਼ਾਰ ਲਾਹੌਰ ਤੋਂ ਲੈ ਫੌਜਦਾਰ ਚੜ੍ਹਿਆ ਮਾਰੋ ਮਾਰ ਕਰਦਾ।
ਕਹਿੰਦਾ ਸਿੰਘਾਂ ਦੀ ਕੰਗ ਮੁਕਾ ਦੇਣੀ ਚੜ੍ਹਿਆ ਨਾਲ ਕ੍ਰੋਧ ਹੰਕਾਰ ਕਰਦਾ।
ਫੌਜ ਇਤਨੀ ਦੇ ਸਰਬੁਲੰਦ ਖਾਂ ਨੂੰ ਮਦਦ ਵਾਸਤੇ ਮਾਲ ਤਿਆਰ ਕਰਦਾ।
ਏਹਨੂੰ ਭੇਜਿਆ ਹੈ ਪਿੰਡਾਂ ਵਿਚ ਸਾਰੇ ਭਾਲ ਮਾਰ ਸਿੰਘਾਂ ਨੰਬਰਦਾਰ ਕਰਦਾ।
ਆਪ ਆਣ ਕੇ ਤਲਾਓ ਨੂੰ ਪੂਰਦਾ ਏ ਤੇ ਬੇਅਦਬੀ ਪੁੱਜ ਦਰਬਾਰ ਕਰਦਾ।
ਸਰਬੁਲੰਦ ਖਾਂ ਪਿੰਡ ਦੇ ਵਿਚ ਫਿਰਦਾ ਪਕੜ ਤੰਗ ਡਾਢੇ ਨੰਬਰਦਾਰ ਕਰਦਾ।
ਕਹਿੰਦਾ ਸਿੰਘ ਤੁਸੀਂ ਪਕੜਾਓ ਛੇਤੀ ਗਾਲੀ ਦੇ ਕੇ ਜੁੱਤੀਆਂ ਮਾਰ ਕਰਦਾ।
ਵਾਹ ਲਾਈ ਪੈਂਚਾਂ ਜਿੰਨੀ ਲਗਦੀ ਸੀ ਖਾਨ ਰੂਪ ਕਸਾਈ ਦਾ ਧਾਰ ਕਰਦਾ।
ਕਿਤੇ ਕਿਤੇ ਮਿਲ ਸਿੰਘਾਂ ਦਾ ਜਥਾ ਜਾਂਦਾ ਅੱਗੋਂ ਟਾਕਰਾ ਨਾਲ ਤਲਵਾਰ ਕਰਦਾ।
ਡਾਹਢਾ ਏਸ ਮਾਝੇ ਵਿਚ ਪਾਇਆ ਰੌਲਾ ਹਰ ਇਕ ਸੁਣ ਕੇ ਹਾਹਾਕਾਰ ਕਰਦਾ।
ਹੈਸੀ ਸਿੰਘਾਂ ਦਾ ਡਾਹਢਾ ਨੁਕਸਾਨ ਹੋਇਆ ਮਦਦ ਕੋਈ ਨਾ ਬਾਝ ਕਰਤਾਰ ਕਰਦਾ।
ਬੱਚੇ ਬੱਚੀਆਂ ਔਰਤਾਂ ਮਰੇ ਬਹੁਤ ਬੇਗੁਨਾਹਾਂ ਉੱਤੇ ਜ਼ਾਲਮ ਵਾਰ ਕਰਦਾ।
ਦੀਪ ਸਿੰਘ ਦੇ ਪਾਸ ਜੋ ਸਿੰਘ ਪਹੁੰਚੇ ਏਹ ਦਮਦਮੇ ਬੀਰ ਉਪਕਾਰ ਕਰਦਾ।
ਹਾਲ ਦੱਸਿਆ ਸੇ ਸਾਰਾ ਸੁਧਾਪੁਰ ਦਾ ਹੈਸੀ ਜ਼ੁਲਮ ਜਿਵੇਂ ਫੌਜਦਾਰ ਕਰਦਾ।

ਸਰਬੁਲੰਦ ਖਾਂ ਜਿਵੇਂ ਪਿੰਡਾਂ ਵਿਚ ਫਿਰਦੇ ਮਾਰ ਸਿੰਘਾਂ ਦੇ ਤਾਈਂ ਖਵਾਰ ਕਰਦਾ।
ਸੁਣ ਕੇ ਹਾਲ ਦਰਬਾਰ ਦਾ ਸੋਹਣ ਸਿੰਘਾ ਦੀਪ ਸਿੰਘ ਵੀ ਜਥਾ ਤਿਆਰ ਕਰਦਾ।

## ਬਾਬਾ ਦੀਪ ਸਿੰਘ ਨੇ ਜਥਾ ਲੈ ਕੇ ਦਮਦਮੇ ਸਾਹਿਬ ਜੀ ਤੋਂ ਤੁਰਨਾ ਤੇ ਸਿੰਘਾਂ ਨੂੰ ਆਖਣਾ ਕਿ ਮੈਂ ਆਪਣਾ ਸਿਰ ਸੁਧਾਸਰ ਵਿਚ ਜਾ ਕੇ ਦੇਵਾਂਗਾ

ਦੋਹਰਾ ॥ ਦੀਪ ਸਿੰਘ ਤਦੋਂ ਤੁਰ ਪਿਆ ਕਰਕੇ ਜਥਾ ਤਿਆਰ।
ਕਰ ਅਰਦਾਸ ਖੜੇ ਹੋ ਗਲ ਵਿਚ ਪਲੜਾ ਡਾਰ।
ਰੱਖੀ ਬਾਜਾਂ ਵਾਲਿਆ ਤੂੰ ਸਿੰਘਾਂ ਦੀ ਲਾਜ।
ਜਾ ਕੇ ਪਈਏ ਤੁਰਕ ਤੇ ਜਿਵੇਂ ਚਿੜੀਆਂ ਤੇ ਬਾਜ।

ਫਿਰਨਾ ਛੰਦ ॥ ਕਰ ਅਰਦਾਸ ਸਾਰੇ ਹੈਨ ਤੁਰਦੇ।
ਰੱਖ ਕੇ ਭਰੋਸੇ ਦਸਮੇਸ਼ ਗੁਰ ਦੇ।
ਗੁਰਾਂ ਦੀ ਬੇਅਦਬੀ ਜ਼ਖਮ ਕਾਰੀ ਹੈ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ।
ਜੋਧੇ ਹੀਰਾ ਸਿੰਘ ਨਾਥਾ ਸਿੰਘ ਜਾਨਿਓ।
ਗੁਰਬਖਸ਼ ਸਿੰਘ ਵੱਡਾ ਬੀਰ ਮਾਨਿਓ।
ਗੁਰਦਿਆਲ ਸਿੰਘ ਬੀਰ ਜਨੋ ਭਾਰੀ ਹੈ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ।
ਹੋਰ ਧਰਮ ਸਿੰਘ ਯੋਧ ਸਿੰਘ ਬੀਰ ਨੇ।
ਜ਼ਾਲਮਾਂ ਨੂੰ ਰਲ ਸਾਰੇ ਚੱਲ ਚੀਰਨੇ।
ਪ੍ਰੇਮ ਸਿੰਘ ਸੁਣ ਗੱਲ ਨਾ ਸਹਾਰੀ ਹੈ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ।
ਭਰਿਆ ਬਸੰਤ ਸਿੰਘ ਬੀਰ ਰਸ ਦਾ।
ਆਖਦਾ ਸ਼ਹੀਦੀ ਟਿੱਕਾ ਲੈਣਾ ਜਸ ਦਾ।
ਜੱਗ ਉੱਤੇ ਆਵਣਾ ਨਾ ਦੂਜੀ ਵਾਰੀ ਹੈ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ।
ਮੰਜ਼ਲੋਂ ਮੰਜ਼ਲੀ ਪਿੰਡੀ ਤੇਰਾ ਲਾਂਵਦੇ।
ਕਈ ਹੋਰ ਸਿੰਘ ਨਾਲ ਰਲ ਜਾਂਵਦੇ।
ਹਰੀ ਦਾ ਪੱਤਣ ਲੰਘੇ ਮਾਰ ਤਾਰੀ ਹੈ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ।
ਪੰਚਮ ਗੁਰੂ ਦੇ ਘਰ ਪਹੁੰਚੇ ਆਣ ਜੀ।

ਤਰਨ ਤਾਰਨ ਕੀਤਾ ਅਸ਼ਨਾਨ ਜੀ ।
ਮੱਥਾ ਫੇਰ ਟੇਕਿਆ ਗੁਰੂ ਦਵਾਰੀ ਹੈ ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ ।
ਕੜਾਹ ਪ੍ਰਸ਼ਾਦਿ ਫੇਰ ਹੈ ਕਰਾਂਵਦੇ ।
ਗੁਰੂ ਦਰਬਾਰ ਜਾਇ ਵਰਤਾਂਵਦੇ ।
ਕਰ ਅਰਦਾਸ ਬੇਨਤੀ ਗੁਜ਼ਾਰੀ ਹੈ ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ ।
ਦੀਪ ਸਿੰਘ ਆਖਿਆ ਤਦੋਂ ਸੁਣਾਇਕੇ ।
ਹੋਣਾ ਮੈਂ ਸ਼ਹੀਦ ਸੁਧਾਸਰ ਜਾਇਕੇ ।
ਸੋਹਣ ਸਿੰਘਾ ਬਾਤ ਮੁੱਖੋਂ ਏਹ ਉਚਾਰੀ ਹੈ ।
ਸੁਧਾਸਰ ਵੱਲ ਕਰ ਲਈ ਤਿਆਰੀ ਹੈ ।

ਦੋਹਰਾ ॥ ਇਕ ਹਜ਼ਾਰ[21] ਤਾਦਾਤ ਵਿਚ ਸਾਰੇ ਸਿੰਘ ਪਛਾਨ ।
ਚਲੇ ਕਰਨ ਮੁਕਾਬਲਾ ਜੋਧੇ ਬਲੀ ਜਵਾਨ ।
ਫੌਜ ਜ਼ਾਲਮਾਂ ਉੱਤਰੀ ਗੋਹਲਵੜ ਕੋਲ ਆਣ ।
ਪਹੁੰਚੇ ਸਿੰਘ ਨਜ਼ਦੀਕ ਆ ਲੱਗਾ ਹੋਣ ਘਮਸਾਣ ।
ਗੋਹਲਵੜ ਕੋਲ ਸਿੰਘ ਪਹੁੰਚੇ ਆਇਕੇ ।
ਸ਼ੇਰ ਵਾਂਗ ਜ਼ਾਲਮਾਂ 'ਤੇ ਪਏ ਧਾਇਕੇ ।
ਕਾੜ ਕਾੜ ਗੋਲੀ ਤੀਰ ਛੁੱਟ ਪਏ ।
ਆਹਮੋ ਸਾਹਮਣੇ ਹੋ ਦੋਵੇਂ ਦਲ ਜੁੱਟ ਪਏ ।
ਦੀਪ ਸਿੰਘ ਕਹਿੰਦਾ ਸਿੰਘਾਂ ਨੂੰ ਪੁਕਾਰ ਕੇ ।
ਹੋਵਣਾ ਸ਼ਹੀਦ ਜ਼ਾਲਮਾਂ ਨੂੰ ਮਾਰ ਕੇ ।
ਤੇਗ ਉੱਤੇ ਤੇਗ ਸਾੜ ਸਾੜ ਵੱਜਦੀ ।
ਚਲੀਆਂ ਨੇ ਤੋਪਾਂ ਤੇਗ ਮਾਲਾ ਗੱਜਦੀ ।
ਤਾੜ ਤਾੜ ਤਾੜ ਹੈ ਬੰਦੂਕ ਚੱਲਦੀ ।
ਕਰੇ ਅੰਗ ਭੰਗ ਤੇ ਕਲੇਜੇ ਸੱਲਦੀ ।
ਬਾਜਾਂ ਵਾਂਗੂੰ ਸਿੰਘ ਪਏ ਲਲਕਾਰ ਕੇ ।
ਹੋਵਣਾ ਸ਼ਹੀਦ ਜ਼ਾਲਮਾਂ ਨੂੰ ਮਾਰ ਕੇ ।
ਉੱਡ ਗਏ ਨੇ ਤੋਤੇ ਜ਼ਾਲਮ ਦੀ ਫੌਜ ਦੇ ।
ਦੇਖੇ ਜਦੋਂ ਹੱਥ ਸਿੰਘਾਂ ਵਾਲੀ ਮੌਜ ਦੇ ।
ਘੜੀ ਪਲਾਂ ਵਿਚ ਲੱਥ ਗਏ ਸਥਾਰ ਨੇ ।

ਸਿੰਘਾਂ ਵਾਲੀ ਤੇਗ ਸਕੇ ਨਾ ਸਹਾਰ ਕੇ ।
ਬੋਲਦੇ ਜੈਕਾਰਾ ਸਿੰਘ ਲਲਕਾਰ ਕੇ ।
ਹੋਵਣਾ ਸ਼ਹੀਦ ਜ਼ਾਲਮਾਂ ਨੂੰ ਮਾਰ ਕੇ ।
ਜੰਗ ਦੇ ਨਗਾਰੇ ਧਾੜ ਧਾੜ ਗੱਜਦੇ ।
ਜੋਧੇ ਹੈਨ ਖੁਸ਼ੀ ਪਾਪੀ ਹੈਨ ਭੱਜਦੇ ।
ਆਈਆਂ ਕਲਜੋਗਨਾਂ ਖੁਸ਼ੀ ਨੂੰ ਧਾਰਿਆ ।
ਨਾਰਦ ਨੇ ਆਣ ਡਗਾ ਡੌਰੂ ਮਾਰਿਆਂ ।
ਮਚੇ ਘਮਸਾਨ ਡਾਹਢੇ ਧੁੰਦੂਕਾਰ ਕੇ ।
ਹੋਵਣਾ ਸ਼ਹੀਦ ਜ਼ਾਲਮਾਂ ਨੂੰ ਮਾਰ ਕੇ ।

## ਬੈਂਤ ॥

ਦੋਹਾਂ ਪਾਸਿਆਂ ਤੋਂ ਰਿਹਾ ਫਰਕ ਨਾਹੀਂ ਰਹੇ ਆਪਣਾ ਜ਼ੋਰ ਲਗਾਨ ਸਾਰੇ।
ਸਿੰਘ ਬੋਲ ਅਕਾਲ ਅਕਾਲ ਗੱਜਨ ਅਲੀ ਬੋਲ ਪੈਂਦੇ ਮੁਸਲਮਾਨ[22] ਸਾਰੇ।
ਫਤਹਿ ਰੱਬ ਦੇ ਹੱਥ ਹੈ ਸੋਹਣ ਸਿੰਘਾ ਆਪੋ ਆਪਣੀ ਜੈ ਮਨਾਣ ਸਾਰੇ।
ਸਰ ਬੁਲੰਦ ਖਾਂ ਭੀ ਲਾ ਕੇ ਤਾਨ ਲੜਦਾ ਫੌਜ ਆਪਣੀ ਤਾਈਂ ਵੰਗਾਰਦਾ ਏ।
ਜੋਮ ਦੇਂਵਦਾ ਆਣ ਕੇ ਗਾਜ਼ੀਆਂ ਨੂੰ ਹਾਥੀ ਮਸਤ ਫਿਰਦਾ ਫੌਜਦਾਰ ਦਾ ਏ।
ਆਖੇ ਭੱਜਿਆ ਕਾਬਲ ਦੂਰ ਏਥੋਂ ਕੰਮ ਨਹੀਂ ਚੰਗਾ ਹੁਣ ਹਾਰ ਦਾ ਏ।
ਸਿੰਘ ਵਿਚ ਆਟੇ ਵਾਂਗ ਲੂਣ ਨਾਹੀਂ ਦਲ ਅਸਾ ਦਾ ਚਾਲੀ ਹਜ਼ਾਰ ਦਾ ਏ।
ਪਾਈ ਬਾਦਸ਼ਾਹੀ ਅੰਦਰ ਧਾਂਕ ਸਿੰਘਾਂ ਥੋੜ੍ਹਾ ਰੱਖਦੇ ਮਾਣ ਤਲਵਾਰ ਦਾ ਏ।
ਤੁਸੀਂ ਪੁੱਤ ਪਠਾਣਾਂ ਦੇ ਬੜੇ ਯੋਧੇ ਦੂਰ ਤੁਸਾਂ ਦਾ ਮੁਲਕ ਕੰਧਾਰ ਦਾ ਏ।
ਬਿਨਾਂ ਸੰਗ ਲਾਹੌਰ ਹੈ ਫਤਹਿ ਕੀਤਾ ਤੇਗ ਅਸਾਂ ਦਾ ਚਮਕਾਂ ਮਾਰਦਾ ਏ।
ਖਾਧੀ ਸਿੰਘਾਂ ਤੋਂ ਹਾਰ ਜੇ ਸੋਹਣ ਸਿੰਘਾ ਜੀਊਣਾ ਅਸਾਂ ਦਾ ਕਿਸ ਦਰਕਾਰਦਾ ਏ।

## ਦੁਰਾਨੀਆਂ ਦੀ ਫੌਜ ਨੇ ਸਿੰਘਾਂ 'ਤੇ ਹੱਲਾ ਕਰਨਾ

ਫੌਜਦਾਰ ਵੰਗਾਰਿਆ ਗਾਜ਼ੀਆਂ ਨੂੰ ਤਦੋਂ ਖਾਲਸੇ ਉੱਤੇ ਸਾਰੇ ਟੁੱਟ ਪਏ।
ਅਲੀ ਅਲੀ ਦੇ ਲਾਂਵਦੇ ਪਏ ਨਾਹਰੇ ਫਤਹਿ ਪਾਉਣ ਦੇ ਵਾਸਤੇ ਜੁੱਟ ਪਏ।
ਅੱਗੋਂ ਸਿੰਘ ਵੀ ਸੂਤ ਕੇ ਪਏ ਤੇਗਾਂ ਪਹਿਲ ਪੂਰ ਹਥਿਆਰ ਕਈ ਸੁੱਟ ਪਏ।
ਗੱਡੀ ਮੌਤ ਦੀ ਵਿਚ ਅਗਾਂਹ ਗਏ ਹੱਥਾਂ ਵਿਚ ਤੇਗਾਂ ਹੋ ਕੇ ਘੁੱਟ ਪਏ।
ਰਿਹਾ ਜੰਗ ਦਾ ਅੰਤ ਨਾ ਸੋਹਣ ਸਿੰਘਾ ਦੋਹਾਂ ਪਾਸਿਆਂ ਤੋਂ ਵਾਰ ਛੁੱਟ ਪਏ।

## ਬਾਬੇ ਦੀਪ ਸਿੰਘ ਨੇ ਸਿੰਘਾਂ ਨੂੰ ਵੰਗਾਰ ਕੇ ਗਾਜੀਆਂ 'ਤੇ ਹੱਲਾ ਕਰਾਉਣਾ ਤੇ ਘਰ ਯੁੱਧ ਹੋਣਾ

ਦੀਪ ਸਿੰਘ ਨੇ ਤਦੋਂ ਵੰਗਾਰ ਕਿਹਾ ਵੇਲਾ ਖਾਲਸਾ ਅੱਜ ਸ਼ਹੀਦੀਆਂ ਦਾ।
ਪਿਆਰਾ ਜਾਨ ਤੋਂ ਜਾਣੋਂ ਦਸਮੇਸ਼ ਗੁਰ ਨੂੰ ਇਮਤਿਹਾਨ ਜੇ ਤੀਰ ਮੁਰੀਦੀਆਂ ਦਾ।
ਜੇਕਰ ਸਿੰਘ ਹੋ ਮੌਤ ਨੂੰ ਰੰਨ ਸਮਝੋ ਪਿਛਾਂਹ ਪੈਰ ਹਟਣਾ ਕੰਮ ਗੀਦੀਆਂ ਦਾ।
ਸੀਸ ਤਲੀ 'ਤੇ ਰੱਖ ਕੇ ਲੜੋ ਸਾਰੇ ਮੇਰਾ ਬਚਨ ਜੇ ਅੰਤ ਤਾਕੀਦੀਆਂ ਦਾ।
ਜੰਗ ਅੱਜ ਦਾ ਯਾਦ ਰਹੇ ਗਾਜ਼ੀਆਂ ਨੂੰ ਜਿਵੇਂ ਯਾਦ ਨੇ ਜੰਗ ਯਜ਼ੀਦੀਆਂ ਦਾ।

ਫਿਰਨਾ ਛੰਦ ॥ ਹੋਇਆ ਭਾਰੀ ਜੰਗ ਜਿਵੇਂ ਰੌਣ ਦਾ।
ਜੋਧਿਆਂ ਨੂੰ ਸਮਾਂ ਬਲ ਹੈ ਦਿਖਾਉਣ ਦਾ।
ਬਾਬੇ ਦੀਪ ਸਿੰਘ ਨੇ ਜਦੋਂ ਵੰਗਾਰਿਆ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ।
ਧੁਸ ਦੇ ਕੇ ਵੜੇ ਜ਼ਾਲਮਾਂ ਦੇ ਵਿਚ ਜੀ।
ਸਾਰਿਆਂ ਭਗੌਤੀਆਂ ਨੇ ਲਈਆਂ ਖਿੱਚ ਜੀ.।
ਚਲੀ ਤੇਗ ਡਾਹਢੀ ਹੋਇਆ ਧੂੰਧਕਾਰ ਆ।
ਬੋਲ ਜੈਕਾਰਾ ਸਿੰਘਾਂ ਹੱਲਾ ਬੋਲਿਆ।
ਜ਼ਾਲਮਾਂ ਨੇ ਪਿਛਾਂਹ ਨੂੰ ਹਟਾਏ ਪੈਰ ਜੀ।
ਖਾਲਸੇ ਦੇ ਅੱਗੇ ਨਹੀਂ ਸਕੇ ਠਹਿਰ ਜੀ।
ਚੱਬੇ ਆਣ ਸੀਸ ਨੌਧ ਸਿੰਘ ਵਾਰਿਆ।
ਬੋਲ ਕੇ ਅਕਾਲ ਸਿੰਘਾਂ ਹੱਲਾ ਮਾਰਿਆ।
ਇਕ ਸਿੰਘ ਮਾਰੇ ਤੁਰਕ ਬੀਸ ਤੀਸ ਜੀ।
ਕੌਣ ਕਰ ਸਕੇ ਖਾਲਸੇ ਦੀ ਰੀਸ ਜੀ।
ਤੋਬਾ ਤੋਬਾ ਤੋਬਾ ਗਾਜੀਆਂ ਪੁਕਾਰਿਆ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ।
ਲੜਦੇ ਦੁਰਾਨੀ ਪੇਸ਼ ਜਾਵੇ ਕੋਈ ਨਾ।
ਆਖਦੇ ਜ਼ਬਾਨੋਂ ਕਦੇ ਐਸੀ ਹੋਈ ਨਾ।
ਗਾਜ਼ੀਆਂ ਤੋਂ ਜਾਵੇ ਪੈਰ ਨਾ ਸੰਭਾਲਿਆ।
ਬੋਲ ਜੈਕਾਰਾ ਸਿੰਘਾਂ ਹੱਲਾ ਮਾਰਿਆ।
ਬਾਬੇ ਦੀਪ ਸਿੰਘ ਸਾਵੇਂ ਲੜੇ ਕੋਈ ਨਾ।
ਭੇਡਾਂ ਵਾਂਗ ਭੱਜਦੇ ਨੇ ਅੜੇ ਕੋਈ ਨਾ।
ਕਾਲ ਰੂਪ ਖੰਡਾ ਬਾਬੇ ਨੇ ਨਿਕਾਲਿਆ।

ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਲੱਥ ਗਿਆ ਨਸ਼ਾ ਗਾਜ਼ੀਆਂ ਦੇ ਲੋਰ ਦਾ ।
ਦੇਖਿਆ ਨਜ਼ਾਰਾ ਹੈ ਬਾਬੇ ਦੇ ਜ਼ੋਰ ਦਾ ।
ਆਣ ਘਬਰਾਇਆ ਦਿਲੋਂ ਫੌਜਦਾਰ ਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਸਰ ਬੁਲੰਦ ਖਾਂ ਨੂੰ ਦੇਖ ਹੋਸ਼ ਭੁੱਲ ਗਈ ।
ਸਿੰਘਾਂ ਦਿਆਂ ਪੈਰਾਂ ਹੇਠ ਫੌਜ ਰੁਲ ਗਈ ।
ਕਿਉਂ ਨਾ ਹੋਵੇ ਜਿੱਤ ਬਾਬਾ ਜਥੇਦਾਰ ਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਦੀਪ ਸਿੰਘ ਦੇਖ ਸਰ ਬੁਲੰਦ ਖਾਨ ਨੂੰ ।
ਪਹੁੰਚਾ ਨਜ਼ਦੀਕ ਉਹਦੇ ਹੀਲ ਜਾਨ ਨੂੰ ।
ਤਕੜਾ ਹੋ ਦੁਰਾਨੀਆਂ ਮੁੱਖੋਂ ਪੁਕਾਰਿਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਖਾਨ ਕੀਤਾ ਵਾਰ ਬਾਬੇ ਲਿਆ ਰੋਕ ਸੀ ।
ਫੇਰ ਵਾਰ ਆਪਣਾ ਹੈ ਦਿੱਤਾ ਠੋਕ ਸੀ ।
ਪਹਿਲੇ ਵਾਰ ਸੀਸ ਖਾਨ ਦਾ ਉਤਾਰਿਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਫੇਰ ਨੇੜੇ ਫੌਜਦਾਰ ਆ ਕੇ ਢੁਕਿਆ ।
ਦੇਖ ਮੌਤ ਖਾਨ ਦੀ ਨਾ ਮੂਲ ਰੁਕਿਆ ।
ਬਾਬੇ ਤਾਈਂ ਸੂਬੇ ਨੇ ਲਲਕਾਰਿਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਇਕ ਦੂਜੇ ਉੱਤੇ ਵਾਰ ਹੈਣ ਕਰਦੇ ।
ਹੋਏ ਸਾਕੇ ਪਾਸ ਇਹ ਬਬੇਕਸਰ ਦੇ ।
ਸੂਬੇ ਨੂੰ ਵੀ ਜੋਧੇ ਸਿੰਘ ਕੀਤਾ ਪਾਰ ਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਫੇਰ ਆਇਆ ਸਾਹਮਣੇ ਯਕੂਬ ਖਾਨ ਹੈ ।
ਇਹ ਭੀ ਵੱਡਾ ਸੂਰਮਾ ਪਠਾਨ ਹੈ ।
ਏਸ ਨੂੰ ਭੀ ਝੱਟ ਬਾਬੇ ਨੇ ਸੰਘਾਰਿਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।
ਸੋਹਣ ਸਿੰਘਾ ਬਾਬੇ ਨੂੰ ਵੀ ਤੇਗ ਵੱਜ ਗਈ ।

ਡਿੱਗ ਪਿਆ ਸੀਸ ਦੇਹੀ ਖੜੀ ਸੱਜ ਗਈ ।
ਧਰਮ ਸਿੰਘ ਕੋਲੋਂ ਬਚਨ ਉਚਾਰਿਆ ।
ਬੋਲ ਕੇ ਜੈਕਾਰਾ ਸਿੰਘਾਂ ਹੱਲਾ ਮਾਰਿਆ ।

ਦੋਹਰਾ ॥ ਧਰਮ ਸਿੰਘ ਤਬ ਆਖਿਆ ਸਿੰਘਾ ਬਚਨ ਪਛਾਣ ।
ਤੂੰ ਤਾਂ ਆਖਿਆ ਸੁਧਾਸਰ ਜਾ ਕੇ ਦੇਊਂ ਪ੍ਰਾਣ ।
ਇਹ ਤੇ ਰਾਮਸਰ ਨਾਮ ਹੈ ਗੁਰੂ ਅਰਜਨ ਅਸਥਾਨ ।
ਸੁਧਾਸਰ ਦੂਰ ਧਾਮ ਜੋ ਐਥੋਂ ਦੂਰ ਪਛਾਣ ।

ਬੈਂਤ ॥ ਕੌਲ ਹਾਰਨੇ ਦਾ ਜਦੋਂ ਬਚਨ ਸੁਣਿਆ ਖੱਬੇ ਹੱਥ 'ਤੇ ਸੀਸ ਟਿਕਾਇਆ ਬਾਬੇ।
ਸੁਧਾਸਰ ਦੇ ਵੱਲ ਮੂੰਹ ਕਰ ਲਿਆ ਉਸੀ ਤੋਰ ਖੰਡਾ ਖੜਕਾਇਆ ਬਾਬੇ।
ਦੇਖ ਪੈ ਗਈਆਂ ਭਾਜੜਾਂ ਗਾਜ਼ੀਆਂ ਨੂੰ ਡਾਹਢਾ ਕਰ ਅਚਰਜ ਦਿਖਾਇਅ ਬਾਬੇ।
ਹਾਕਮ ਗਏ ਮਾਰੇ ਫੌਜ ਹੋਈ ਰੰਡੀ ਡਾਹਢਾ ਜ਼ਾਲਮਾਂ ਨੂੰ ਡਰ ਪਾਇਆ ਬਾਬੇ।
ਤੋਬਾ ਤੋਬਾ ਕਰਦੇ ਨੱਸੇ ਜਾਣ ਗਾਜੀ ਮੱਥਾ ਸਾਹਮਣੇ ਕਿਸ ਨੇ ਡਾਹਿਆ ਬਾਬੇ।
ਪਤਾ ਨਹੀਂ ਕਿਉਂ ਸੀਸ ਦੇ ਬਾਝ ਲੜਦਾ ਅੱਲਾ ਪਾਕ ਨੇ ਕੀ ਪਲਾਇਆ ਬਾਬੇ।
ਕਹਿੰਦੇ ਫੇਰ ਨਾ ਸਿੰਘਾਂ ਦੇ ਨਾਲ ਲੜੀਏ ਐਸਾ ਕੰਨਾਂ ਨੂੰ ਹੱਥ ਲਵਾਇਆ ਬਾਬੇ।
ਫੌਜ ਬੀਸ ਹਜ਼ਾਰ ਤੋਂ ਵੱਧ ਮੋਈ ਦਲ ਸੁਸਰੀ ਵਾਂਗ ਸਵਾਇਆ ਬਾਬੇ।
ਜੰਗੀ ਬਾਜ ਸਮਾਨ ਸਭ ਛੱਡ ਨੱਸੇ ਦਲ ਗਿੱਦੜਾਂ ਵਾਂਗ ਭਜਾਇਆ ਬਾਬੇ।
ਜਾ ਕੇ ਵਿਚ ਲਾਹੌਰ ਦੇ ਦੱਸਦੇ ਨੇ ਅਹਿਮਦ ਸ਼ਾਹ ਦੇ ਪਾਸ ਦੌੜਾਇਆ ਬਾਬੇ।
ਮਾਰ ਮਾਰ ਕੇ ਦਲ ਦੁਰਾਨੀਆ ਦਾ ਸ਼ਾਹ ਮੌਤ ਦੇ ਘਾਟ ਲੰਘਾਇਆ ਬਾਬੇ।
ਧੜ ਦੇਖਿਆ ਸੀਸ ਤੋਂ ਬਾਝ ਲੜਦਾ ਖੱਬੇ ਹੱਥ 'ਤੇ ਸੀਸ ਟਿਕਾਇਆ ਬਾਬੇ।
ਸੂਬੇ ਖਾਨ ਤੇਰੇ ਸਾਰੇ ਮਾਰ ਦਿੱਤੇ ਖੰਡਾ ਕਾਲ ਦਾ ਪਕੜ ਕੇ ਵਹਾਇਆ ਬਾਬੇ।
ਸਾਡਾ ਮਾਰਿਆ ਕਿਸ ਤਰ੍ਹਾਂ ਜਾਹ ਮਰਦਾ ਅੱਲਾ ਪਾਕ ਨਾ ਮਾਰਨੇ ਚਾਹਿਆ ਬਾਬੇ।
ਪਤਾ ਨਹੀਂ ਕੀ ਉਸ ਨੇ ਅੱਜ ਕਰਨੀ ਡਾਹਢਾ ਸਾਡਾ ਦਿਲ ਘਬਰਾਇਆ ਬਾਬੇ।
ਕਰ ਦੇਊਗਾ ਖੂਹਣੀਆਂ ਗਰਕ ਸ਼ਾਹੀ ਫੇਰਾ ਵੱਲ ਲਾਹੌਰ ਦੇ ਪਾਇਆ ਬਾਬੇ।
ਅਸੀਂ ਛੱਡ ਕੇ ਆਏ ਹਾਂ ਧੜ ਲੜਦਾ ਨਹੀਂ ਡਿਗਿਆ ਗਜ਼ਬ ਕਮਾਇਆ ਬਾਬੇ।

ਦੋਹਰਾ ॥ ਉਹ ਬਾਬਾ ਦੀਪ ਸਿੰਘ ਸੁਧਾ ਸਰੋਵਰ ਤੀਰ ।
ਦੱਖਣ ਬਾਹੀ ਤਾਲ ਦੀ ਡਿੱਗਾ ਆਣ ਸਰੀਰ ।
ਬਾਬੇ ਦਾ ਤਬ ਸਾਥੀਆਂ ਕਰ ਦੀਆ ਸਸਕਾਰ ।
ਸ਼ਹੀਦ ਬੁੰਗਾ ਉਸ ਜਗ੍ਹਾ ਦਾ ਰੱਖਣ ਨਾਮ ਅਪਾਰ ।
ਸੀਸ ਲੱਥਾ ਜਾਨਣਾ ਰਾਮ ਸਰੋਵਰ ਪਾਸ ।
ਬਣਿਆ ਗੰਜ ਸ਼ਹੀਦ ਦਾ ਹੈ ਉਸੀ ਜਗ੍ਹਾ 'ਤੇ ਖਾਸ ।

ਬਾਬਾ ਪਾਂਚ ਵਸਾਖ ਨੂੰ ਹੈਸੀ ਹੋਏ ਸ਼ਹੀਦ ।
ਪਹੁੰਚੇ ਧੁਰ ਦਰਗਾਹ ਮੇਂ ਸੱਚੀ ਹੱਥ ਰਸੀਦ ।

## ਕਵੀ ਦੀ ਤਰਫੋਂ ਬੇਨਤੀ ਗ੍ਰੰਥਾਂ ਦਿਆਂ ਗਾਹਕਾਂ ਅੱਗੇ

ਰਚਨਾ ਮੇਰੀਆਂ ਜਿੰਨੇ ਗ੍ਰੰਥ ਲਿਖੇ ਜ਼ਰਾ ਸੁਨਣਾ ਨਾਲ ਪਿਆਰ ਭਾਈ।
ਚਤਰ ਸਿੰਘ[23] ਜੀਵਨ ਸਿੰਘ [24]ਬਾਪ ਬੇਟੇ ਮਾਈ ਸੇਵਾਂ ਦੇ ਵਿਚ ਬਜ਼ਾਰ ਭਾਈ।
ਬੜੀ ਭਾਰੀ ਦੁਕਾਨ ਹੈ ਪੁਸਤਕਾਂ ਦੀ ਨਹੀਂ ਆਂਵਦਾ ਅੰਤ ਸ਼ੁਮਾਰ ਭਾਈ।
ਕਿਸੇ ਨਾਲ ਨਾ ਦਗਾ ਫਰੇਬ ਕਰਦੇ ਬੋਲਣ ਸੱਚ ਤੇ ਸਾਫ ਨਤਾਰ ਭਾਈ।
ਮਸ਼ਹੂਰ ਦੁਕਾਨ ਹੈ ਦੂਰ ਪੈਂਡੀ ਸੌਦਾ ਲੈਣ ਆ ਕੇ ਖਰੀਦਾਰ ਭਾਈ।
ਨਫਾ ਘੱਟ ਦੇ ਬਹੁਤ ਵਪਾਰ ਵਾਲੇ ਉਨ੍ਹਾਂ ਨਾਲ ਜੋ ਕਰਨ ਵਪਾਰ ਭਾਈ।
ਮੇਰੇ ਛਾਪਦੇ ਹੈ ਗ੍ਰੰਥ ਏਹੋ ਜੇਹੜੇ ਕਰਦਾ ਹੈ ਦਾਸ ਤਿਆਰ ਭਾਈ।
ਕੁਛ ਸਮਾਂ ਹੋਇਆ ਚਤਰ ਸਿੰਘ ਹੋਰੀਂ ਗੁਰੂ ਧਾਮ ਨੂੰ ਗਏ ਸਧਾਰ ਭਾਈ।
ਜੀਵਨ ਸਿੰਘ ਬੇਟਾ ਪਿੱਛੇ ਉਸ ਦੇ ਹੈ ਬਹੁਤ ਨੇਕ ਸੁਭਾ ਅਪਾਰ ਭਾਈ।
ਫੇਰ ਕੰਮ ਦੇ ਵਿਚ ਨਾ ਪੈਣ ਦਿੱਤਾ ਬਾਪ ਵਾਂਗ ਹੈ ਬੜਾ ਹੁਸ਼ਿਆਰ ਭਾਈ।
ਪੁਸਤਕ ਬਹੁਤ ਰਿਆਇਤ ਦੇ ਨਾਲ ਦੇਂਦੇ ਅਜ਼ਮਾ ਦੇਖੋ ਖਰੀਦਾਰ ਭਾਈ।
ਇਸ ਵਾਸਤੇ ਉਸ ਦੁਕਾਨ ਉੱਤੇ ਹੈਨ ਆਂਵਦੇ ਗਾਹਕ ਹਜ਼ਾਰ ਭਾਈ।
ਜੀਵਨ ਸਿੰਘ ਵਿਹਾਰ ਚਲਾਵਨੇ ਨੂੰ ਜਗਜੀਤ ਸਿੰਘ[25] ਬਰਖੁਰਦਾਰ ਭਾਈ।
ਸਾਰਾ ਕੰਮ ਇਸੇ ਸੰਭਾਲ ਲੈਣਾ ਆਏ ਗਏ ਦੀ ਰੱਖਦਾ ਸਾਰ ਭਾਈ।
ਠੀਕ ਦੋਹਾਂ ਦਾ ਨੇਕ ਸੁਭਾ ਸੋਹਣਾ ਅਤੇ ਦੋਹਾਂ ਦੀ ਇਕੋ ਰਫਤਾਰ ਭਾਈ।
ਜਗਜੀਤ ਸਿੰਘ ਜੋ ਕਰੇ ਕਰਾਏ ਆਪੇ ਜੀਵਨ ਸਿੰਘ ਦਾ ਬਰਖੁਰਦਾਰ ਭਾਈ।
ਦਿੱਤੇ ਏਸ ਨੂੰ ਗੁਰੂ ਨੇ ਲਾਲ ਸੋਹਣੇ ਨਾਮ ਛਿਆਂ ਦੇ ਸੁਣੋ ਸਰਦਾਰ ਭਾਈ।
ਵੱਡਾ ਲੜਕਾ ਸੁਰਿੰਦਰ ਪਾਲ ਸਿੰਘ ਹੈ ਆਏ ਗਏ ਦਾ ਕਰੇ ਸਤਿਕਾਰ ਭਾਈ।
ਤੇਜਇੰਦਰ, ਗੁਰਇੰਦਰ, ਹਰਇੰਦਰ ਅਤੇ ਮਹਿੰਦਰ ਪਾਲ ਪੰਜਵਾਂ ਬਰਖੁਰਦਾਰ ਭਾਈ।
ਹਰਭਜਨ ਸਿੰਘ ਕਾਕਾ ਛੇਵਾਂ ਗੁਰੂ ਦਿੱਤਾ ਮਹਿਮਾ ਜਿਸ ਦੀ ਅਪਰੰਪਾਰ ਭਾਈ।
ਪਿਤਾ ਵਾਂਗ ਜਗਜੀਤ ਦੇ ਪੁੱਤਰ ਛੀਏ ਦਾਦਾ ਵੇਖ ਕੇ ਹੋਏ ਬਲਿਹਾਰ ਭਾਈ।
ਧਰਿੰ ਕਰਕੇ ਕੰਮ ਇਹ ਆਏ ਸੋਹਣਾ ਗੁਰੂ ਹੱਥ ਰੱਖ ਆਪ ਕਰਤਾਰ ਭਾਈ।
ਸੋਹਣ ਸਿੰਘ ਦੀ ਦਿਲੋਂ ਅਸੀਸ ਭਾਰੀ ਗੁਰੂ ਕੰਮ ਚਲਾਏ ਅਪਾਰ ਭਾਈ।

## ਨਾਮਾਵਾਲੀ ਤੇ ਤਕਨੀਕੀ ਸ਼ਬਦਾਵਲੀ

1. ਜਲ ਬਿੰਬ—ਬੁਲਬੁਲਾ, ਜਲ ਵਿਚ ਸੂਰਜ, ਆਦਿ ਦਾ ਪ੍ਰਤਿਬਿੰਬ।
2. ਗੁਰੂ ਅੰਗਦ ਦੇਵ ਨੇ ਗੁਰੂ ਨਾਨਕ ਦੇਵ ਵਾਂਗ ਹੀ ਗੁਰਮੁਖੀ ਲਿਖੀ ਵਿਚ ਪੰਜਾਬੀ ਭਾਸ਼ਾ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ ਸੀ।
3. ਦਰਿਆ ਬਿਆਸ ਕਿਨਾਰੇ ਵਸਾਈ ਗੋਇੰਦਵਾਲ ਨਗਰੀ।
4. ਭਗਵਦ ਗੀਤਾ। ਅੰਬਾਲੇ ਲਾਗੇ ਪੰਜੋਖਰੇ ਵਿਚ ਗੁਰੂ ਛੱਜੂ ਝਿਊਰ ਪਾਸੋਂ ਭਗਵਤ ਗੀਤਾ ਦੇ ਅਰਥ ਕਰਾਉਣ ਬਾਰੇ ਘਟਨਾ। ਇਹ ਬਿਪ੍ਰਵਾਦ ਦੇ ਏਕਾ ਅਧਿਕਾਰ ਤੇ ਸੱਟ ਮਾਰਦੀ ਹੈ।
5. 11 ਜਨਵਰੀ, 1683 ਈ.
6. ਮਹਾਨਕੋਸ਼ ਅਨੁਸਾਰ ਖਾਹਰਾ
7. ਹੋਲੀਆਂ ਸਮੇਂ (ਫੱਗਣ ਸੁਦੀ 15) ਦਾ ਤਿਉਹਾਰ
8. ਵਡਭਾਗ ਸਿੰਘ, ਧੀਰ ਮੱਲ ਦੇ ਬੰਸ ਵਿਚੋਂ ਸੋਢੀ (ਮੌਤ 1762 ਈ.)। ਧੀਰ ਮੱਲ-ਬਹਾਰ ਚੰਦ-ਨਿਰੰਜਨ ਰਾਇ-ਬਿਕਰਮ ਸਿੰਘ-ਰਾਮ ਸਿੰਘ-ਵਡਭਾਗ ਸਿੰਘ
9. ਨੌਰਾਤਰੇ, ਨਵਰਾਤ੍ਰ, ਅੱਸੂ ਸੁਦੀ 1 ਤੋਂ 9 ਅਤੇ ਚੇਤ ਸੁਦੀ 1 ਤੋਂ 9, ਦੁਰਗਾ ਪੂਜਾ ਨਾਲ ਸੰਬੰਧਿਤ ਤਿਉਹਾਰ।
10. ਪਹਾੜ ਦੀਆਂ ਬਾਈ ਧਾਰਾਂ, ਬਾਈ ਰਿਆਸਤਾਂ। ਹਲਕਾ ਜਲੰਧਰ-ਚੰਬਾ, ਨੂਰਪੁਰ, ਗੁਲੇਰ, ਦਾਤਾਰਪੁਰ, ਸੀਬਾ, ਜਸਵਾਨ, ਕਾਂਗੜਾ, ਕਟਲੇਹਰ, ਮੰਡੀ, ਸੁਕੇਤ ਤੇ ਕੁੱਲੂ। ਹਲਕਾ ਡੁਗਰ—ਚੰਬਾ, ਬਸਹੌਲੀ, ਭੱਡੂ, ਮਾਨਕੋਟ, ਬੰਹਦਰਾਲਟਾ, ਜਸਰੋਟਾ, ਸਾਂਬਾ, ਜੰਮੂ, ਚਨੇਨੀ, ਕਸ਼ਟਵਾਰ ਤੇ ਭਦ੍ਰਵਾਹ।
11. ਵਜੀਦ ਖਾਨ—ਵਜੀਰ ਖਾਨ, ਕੁੰਜਪੁਰੇ ਦਾ ਵਾਸੀ, ਸਰਹਿੰਦ ਦਾ ਸੂਬਾ। ਇਸ ਦੇ ਅਹਿਦ ਵਿਚ ਛੋਟੇ ਸਾਹਿਬਜ਼ਾਦੇ ਸ਼ਹੀਦ ਹੋਏ। ਵਜੀਦ ਖਾਂ ਕਸੂਰ ਦੇ ਖਲਫਜਈ ਪਠਾਣਾਂ ਵਿਚੋਂ ਸੀ। ਇਹ ਦੁਆਬੇ ਤੇ ਜੰਮੂੰ ਦਾ ਹ਼ਾਕਮ ਸੀ। ਇਹ 1714 ਵਿਚ ਬੰਦਾ ਸਿੰਘ ਬਹਾਦਰ ਹੱਥੋਂ ਮਾਰਿਆ ਗਿਆ।
12. 6-7 ਪੋਹ ਸੰਮਤ 1762 ਬਿ. 5-6 ਦਸੰਬਰ 1705 ਈ.
13. ਸਾਕਾ ਸਰਹਿੰਦ—ਇਸ ਰਚਨਾ ਤੋਂ ਪਹਿਲਕੀ ਹੈ।
14. ਬੰਦਾ ਸਿੰਘ ਬਹਾਦਰ ਸੰਬੰਧੀ ਵੇਖੋ, ਡਾ. ਗੰਡਾ ਸਿੰਘ, **ਬੰਦਾ ਸਿੰਘ ਬਹਾਦਰ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1990, ਪੰਨੇ 143-154। ਬੰਦਾ ਸਿੰਘ

ਬਹਾਦਰ ਨੇ ਵੱਖਰਾ ਪੰਥ ਚਲਾਉਣ, ਆਦਿ ਸੰਬੰਧੀ ਕੋਈ ਕਾਰਜ ਨਹੀਂ ਕੀਤਾ।

15. ਇਹ ਘਟਨਾ ਬੰਦਾ ਬਹਾਦਰ ਤੋਂ ਬਾਅਦਲੀ, 1721 ਈ. ਦੀ ਹੈ।
16. ਸਿੱਖ ਸੰਘਰਸ਼ ਸਿੱਖਾਂ, ਮੁਸਲਮਾਨਾਂ ਵਿਚਕਾਰ ਨਹੀਂ ਸਗੋਂ ਸਿੰਘਾਂ ਤੇ ਸਟੇਟ ਵਿਚਕਾਰ ਸੀ।
17. ਢੱਕ—ਕੈਦੀ, ਬੰਧੂਆ।
18. ਨਾਦਿਰ ਸ਼ਾਹ ਦਾ ਕਾਤਲ ਅਹਿਮਦ ਸ਼ਾਹ ਅਬਦਾਲੀ ਨਹੀਂ ਸੀ। ਵੇਖੋ, ਮਹਾਨ ਕੋਸ਼ (1974), ਪੰਨਾ 691
19. 12 ਜਨਵਰੀ, 1748 ਨੂੰ।
20. ਲਖਪਤ ਰਾਇ—ਕਲਾਨੌਰ ਦਾ ਖੱਤਰੀ, ਯਾਹੀਆ ਖਾਂ, ਸੂਬਾ ਲਾਹੌਰ ਦਾ ਦੀਵਾਨ। ਇਸ ਦਾ ਭਰਾ ਜਸਪਤ ਰਾਇ ਸਿੱਖਾਂ ਹੱਥੋਂ ਮਾਰਿਆ ਗਿਆ ਸੀ। ਸਿੱਟੇ ਵਜੋਂ ਇਹ ਪਹਿਲੇ ਘੱਲੂਘਾਰੇ (1746) ਦਾ ਕਾਰਨ ਬਣਿਆ। ਇਹ ਅਬਦਾਲੀ ਅਧੀਨ ਲਾਹੌਰ ਦਾ ਹਾਕਮ ਵੀ ਰਿਹਾ। ਅਖੀਰ ਇਸ ਨੂੰ 1748 ਵਿਚ ਸਿੱਖਾਂ ਨੇ ਮਾਰ ਦਿੱਤਾ।
21. ਪੰਜ ਹਜ਼ਾਰ, ਵੇਖੋ ਤਵਾਰੀਖ ਗੁਰੂ ਖਾਲਸਾ, ਪੰਨਾ 262
22. ਇਹ ਲੜਾਈ ਸਿੰਘਾਂ ਤੇ ਸਟੇਟ ਵਿਚਕਾਰ ਸੀ।
23. ਚਤਰ ਸਿੰਘ
24. ਜੀਵਨ ਸਿੰਘ
25. ਜਗਜੀਤ ਸਿੰਘ

# ਕਰਤਾਰ ਸਿੰਘ ਕਲਾਸ ਵਾਲੀਆ
# (1882-1952)

## ਜੌਹਰ ਖਾਲਸਾ (1924)

ਕਰਤਾਰ ਸਿੰਘ ਕਲਾਸਵਾਲੀਆ ਸਿਆਲਕੋਟ ਜ਼ਿਲ੍ਹਾਂ ਦੇ ਪਿੰਡ ਕਲਾਸ ਵਾਲਾ ਵਿਚ ਜਗਤ ਸਿੰਘ ਪੈਨਸ਼ਨਰ ਦੇ ਘਰ ਜਨਮੇ। 15-16 ਵਰ੍ਹੇ ਦੀ ਉਮਰ ਵਿਚ ਕਿੱਸਾ ਸ਼ਾਹ ਬਹਿਰਾਮ ਤੇ ਹੀਰ ਵਾਰਿਸ ਪੜ੍ਹਨ ਤੋਂ ਇਨ੍ਹਾਂ ਦੇ ਮਨ ਵਿਚ ਕਵਿਤਾ ਦੀ ਚੇਟਕ ਲੱਗੀ। ਪਹਿਲਾਂ ਇਨ੍ਹਾਂ, ਬੈਂਤਾਂ ਵਿਚ ਕਿੱਸੇ ਲਿਖੇ ਅਤੇ ਫਿਰ ਸਿੱਖ ਇਤਿਹਾਸ ਕਵਿਤਾ ਵਿਚ ਲਿਖਿਆ। ਪਸਰੂਰ ਦੇ ਹਾਈ ਸਕੂਲ ਵਿਚ ਪੰਜਾਬੀ ਦੇ ਅਧਿਆਪਕ ਲੱਗਣ ਤੋਂ ਪਹਿਲਾਂ ਇਹ ਮੁਫੀਦ ਆਮ ਪ੍ਰੈਸ, ਲਾਹੌਰ ਵਿਚ ਪਰੂਫ ਰੀਡਰ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਵਿਚ ਧਰਮ ਦੇ ਅਧਿਆਪਨ ਤੋਂ ਬਾਅਦ ਇਹ ਫੌਜ ਵਿਚ ਭਰਤੀ ਹੋ ਗਏ ਅਤੇ 1908 ਵਿਚ 47 ਸਿੱਖ ਰਜਮੈਂਟ ਦੇ ਗ੍ਰੰਥੀ ਨਿਯੁਕਤ ਕੀਤੇ ਗਏ। ਅਕਾਲੀ ਲਹਿਰ ਦੇ ਆਰੰਭ ਵਿਚ ਇਹ ਨੌਕਰੀ ਛੱਡ ਕੇ ਅੰਮ੍ਰਿਤਸਰ ਆ ਗਏ ਅਤੇ 1936 ਤੱਕ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਦੀ ਸੇਵਾ ਨਿਭਾਉਂਦੇ ਰਹੇ।

ਇਨ੍ਹਾਂ ਦੀਆਂ ਰਚਨਾਵਾਂ ਤਿੰਨ ਦਰਜਨ ਦੇ ਲਗਭਗ ਹਨ। **ਉਜਿਆਰੀ ਜੋਤ, ਉਪਕਾਰੀ ਜੋਤ, ਅਜੀਤ ਖਾਲਸਾ, ਸਰਕਾਰ ਖਾਲਸਾ, ਸਿੰਘਣੀਆਂ ਦੇ ਸਿਦਕ, ਸਿਦਕ ਖਾਲਸਾ, ਸੁਧਾਰ ਖਾਲਸਾ, ਹਿਤਕਾਰੀ ਜੋਤ ਅਰਥਾਤ ਸ੍ਰੀ ਗੁਰੂ ਅੰਗਦ ਪ੍ਰਕਾਸ਼, ਖੜਗੇਸ ਪ੍ਰਕਾਸ਼, ਗਿਆਨ ਪ੍ਰਕਾਸ਼, ਜਗਦੀ ਜੋਤਿ ਅਰਥਾਤ ਸ੍ਰੀ ਅਰਜਨ ਪ੍ਰਕਾਸ਼, ਜੀਵਨ ਸੁਧਾਰ, ਜੌਹਰ ਖਾਲਸਾ** (1924), **ਤੇਗ ਖਾਲਸਾ, ਦਸਮੇਸ਼ ਦੁਲਾਰੇ ਅਰਥਾਤ ਸਾਕਾ ਸਰਹਿੰਦ, ਦਸਮੇਸ਼ ਪ੍ਰਕਾਸ਼, ਦਰਬਾਰ ਖਾਲਸਾ, ਦਾਤਾਰੀ ਜੋਤਿ (ਗੁਰੂ ਅਮਰ ਪ੍ਰਕਾਸ਼), ਦੀਦਾਰੀ ਜੋਤਿ (ਸ੍ਰੀ ਗੁਰੂ ਹਰਿਕ੍ਰਿਸ਼ਨ ਪ੍ਰਕਾਸ਼)** (1932), **ਦੁਸ਼ਟ ਦਮਨ ਪ੍ਰਕਾਸ਼, ਨਿਰਭੈ ਜੋਧਾ ਅਰਥਾਤ ਬੰਦਾ ਬਹਾਦਰ, ਨਿਰੰਕਾਰੀ ਜੋਤਿ** (1921), **ਨਿਰੰਜਨੀ ਜੋਤਿ** (1929), **ਪ੍ਰਹਿਲਾਦ ਭਗਤ ਵੱਡਾ, ਬਾਬੇ ਦੀ ਬੇਰ** (1911), **ਬੀਰ ਖਾਲਸਾ, ਬੇਤਾਜ ਖਾਲਸਾ, ਰਾਜ ਖਾਲਸਾ** (1940), **ਮਹਾਰਾਣੀ ਸਕੁੰਤਲਾ, ਮਹਾਰਾਜਾ ਦਲੀਪ ਸਿੰਘ, ਬੀਰ ਸਪੁੱਤਰ, ਦਲੇਰ ਖਾਲਸਾ, ਵਾਰਾਂ ਧਰਮ ਸ਼ਹੀਦਾਂ, ਅਕਾਲੀ ਜੋਤਿ, ਦਲਭੰਜਨੀ ਜੋਤਿ, ਖੂਨ-ਇ-ਸ਼ਹੀਦਾਂ, ਭਾਈ ਕਲਿਆਣਾ, ਖੂਨੀ ਹੋਲੀਆਂ, ਨੌਢੇ ਦੀ ਨਾਰ**[1], ਆਦਿ।

ਇਨ੍ਹਾਂ ਦੀਆਂ ਰਚਨਾਵਾਂ ਉੱਪਰ ਕਿੱਸਾਕਾਰੀ ਦਾ ਪ੍ਰਭਾਵ ਹੈ। ਸਿੱਖ ਇਤਿਹਾਸ

ਦੇ ਕਾਫੀ ਖੇਤਰ ਇਨ੍ਹਾਂ ਨੇ ਬੈਂਤਾਂ ਵਿਚ ਕਵਿਤਾਏ ਹਨ। ਇਨ੍ਹਾਂ ਦੀਆਂ ਰਚਨਾਵਾਂ ਖਾਸ ਕਰ, 1920-1950 ਤੱਕ ਬਹੁਤ ਲੋਕਪ੍ਰਿਯ ਰਹੀਆਂ। ਢਾਡੀ, ਕੀਰਤਨਕਾਰ, ਰਾਗੀ, ਕਥਾਕਾਰ ਇਨ੍ਹਾਂ ਰਚਨਾਵਾਂ ਤੋਂ ਕਾਫੀ ਸਹਾਇਤਾ ਲੈਂਦੇ ਰਹੇ ਹਨ।

ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਬਾਰੇ ਇਨ੍ਹਾਂ ਨੇ **ਜੌਹਰ ਖਾਲਸਾ** (1924) ਵਿਚ ਲਿਖਿਆ ਹੈ। **ਜੌਹਰ ਖਾਲਸਾ** ਵਿਚ ਦੱਸਿਆ ਗਿਆ ਹੈ ਕਿ ਪਹਿਲਾਂ ਦਸ ਹਿੱਸਿਆਂ ਵਿਚ ਦਸ ਗੁਰਾਂ ਬਾਰੇ ਬੈਂਤਾਂ ਵਿਚ ਲਿਖਿਆ ਗਿਆ ਹੈ। ਗਿਆਰਵਾਂ ਹਿੱਸਾ **ਨਿਰਭੈ ਯੋਧਾ** ਬੰਦਾ ਸਿੰਘ ਬਹਾਦਰ ਬਾਰੇ ਅਤੇ ਬਾਰਹਵਾਂ **ਅਜੀਤ ਖਾਲਸਾ** ਬੰਦਾ ਦੇ ਬਾਅਦਲੇ ਹਾਲ ਬਾਰੇ ਹੈ। ਤੇਰ੍ਹਵੀਂ ਲੜੀ **ਜੌਹਰ ਖਾਲਸਾ** ਹੈ ਜਿਸ ਵਿਚ ਅਬਦਾਲੀ ਦੇ ਹਮਲੇ, ਦੋਵੇਂ ਘੱਲੂਘਾਰੇ, ਅਹਿਮਦ ਸ਼ਾਹ, ਤੈਮੂਰ, ਸ਼ਾਹ ਜਮਾਨ ਦੇ ਹਾਲ, ਬਾਬਾ ਦੀਪ ਸਿੰਘ ਗੁਰਬਖਸ਼ ਸਿੰਘ ਆਦਿ ਦੀ ਸਹੀਦੀ, ਮਿਸਲਾਂ ਦੀ ਕਾਇਮੀ, ਆਦਿ ਵਿਸ਼ੇ ਲਏ ਗਏ ਹਨ[2]।

ਬਾਬਾ ਦੀਪ ਸਿੰਘ ਸੰਬੰਧੀ ਇਸ ਰਚਨਾ ਵਿਚ ਇਹ ਸਾਮਗਰੀ ਪ੍ਰਾਪਤ ਹੈ।

1. ਸਿੰਘਾਂ ਦੇ ਦੇਸ ਵਿਚੋਂ ਜਾਣ ਤੋਂ ਬਾਅਦ ਸਟੇਟ ਨੇ ਲੋਕਾਂ ਉੱਪਰ ਜ਼ੁਲਮ ਕਰਨੇ ਆਰੰਭੇ। ਦੱਸਿਆ ਗਿਆ ਹੈ ਕਿ ਹਿੰਦੂ ਸ਼ਾਸਕਾਂ ਦੇ ਮੂੰਹ ਵਿਚ ਆ ਗਏ। ਜਹਾਨ ਖਾਨ ਨੇ ਅੰਮ੍ਰਿਤਸਰ ਦਾ ਸਥਾਨ ਮੱਲ ਕੇ ਸਰੋਵਰ ਪੂਰ ਦਿੱਤਾ ਤੇ ਮੰਦਰ ਢਾਹ ਦਿੱਤਾ।

2. ਇਸ ਦੀ ਖਬਰ ਬਾਬਾ ਦੀਪ ਸਿੰਘ ਪਾਸ ਦਮਦਮਾ ਸਾਹਿਬ ਪਹੁੰਚੀ। ਬਾਬਾ ਜੀ ਨੂੰ ਬਹੁਤ ਜੋਸ਼ ਚੜ੍ਹਿਆ ਅਤੇ ਉਹ ਨੱਥਾ ਸਿੰਘ ਨੂੰ ਦਮਦਮਾ ਸਾਹਿਬ ਦੀ ਸੇਵਾ ਸੌਂਪ ਕੇ ਚੱਲ ਪਏ। ਉਨ੍ਹਾਂ ਦੇ ਨਾਲ ਹੋਰ ਲਾਗੇ ਦੇ ਪਿੰਡਾਂ ਤੋਂ ਸਿੰਘ ਵੀ ਆ ਕੇ ਰਲ ਗਏ। ਜੱਗਾ ਬਾਹਮਣੀ, ਨੇਹੀਆਂ ਵਾਲਾ ਵਿਝਕੇ ਪਿੰਡਾਂ, ਆਦਿ ਤੋਂ ਸਿੰਘ ਆ ਕੇ ਲਖੀ ਜੰਗਲ ਦੇ ਥਾਂ 'ਤੇ ਬਾਬਾ ਜੀ ਨਾਲ ਰਲ ਗਏ। ਗੁਰੂ ਚੌਤਰੇ, ਫੂਲ ਮਰਾਝ, ਭੁੱਚੋ ਤੋਂ ਵੀ ਸਿੰਘ ਆਏ। ਪਿੰਡਾਂ ਦੇ ਇਹ ਨਾਂ ਤਵਾਰੀਖ ਗੁਰੂ ਖਾਲਸਾ ਨਾਲ ਮਿਲਦੇ ਹਨ[3]।

3. ਇਹ ਸਭ ਹਰੀਕੇ ਪੱਤਣ ਤੋਂ ਲੰਘ ਕੇ ਤਰਨ ਤਾਰਨ ਆ ਗਏ। ਉਨ੍ਹਾਂ ਨਾਲ ਪੰਜ ਹਜ਼ਾਰ ਸਿੰਘ ਰਲ ਗਏ ਸਨ। ਇਥੇ ਆ ਕੇ ਬਾਬਾ ਜੀ ਨੇ ਅੰਮ੍ਰਿਤਸਰ ਦੀ ਅਹਿਮੀਅਤ ਅਤੇ ਇਥੇ ਹੋਏ ਸ਼ਹੀਦਾਂ ਮਨੀ ਸਿੰਘ, ਸੁੱਖਾ ਸਿੰਘ, ਮਹਿਤਾਬ ਸਿੰਘ ਦਾ ਵੇਰਵਾ ਦਿੱਤਾ ਅਤੇ ਸ਼ਹੀਦ ਹੋਣ ਲਈ ਅਪੀਲ ਕੀਤੀ। ਫਿਰ ਉਨ੍ਹਾਂ ਨੇ ਅਰਦਾਸਾ ਸੋਧਿਆ ਕਿ ਸਾਡੀ ਜਿੱਤ ਹੋਵੇ ਜਾਂ ਅਸੀਂ ਸ਼ਹੀਦੀਆਂ ਪ੍ਰਾਪਤ ਕਰੀਏ। ਉਨ੍ਹਾਂ ਨੇ ਇਕ ਲਕੀਰ ਖਿੱਚੀ ਅਤੇ ਕਿਹਾ ਕਿ ਜੋ ਸ਼ਹੀਦ ਹੋਣਾ ਚਾਹੁੰਦੇ ਹਨ, ਇਸ ਲਕੀਰ ਤੋਂ ਟੱਪ ਕੇ ਇਧਰ ਆ ਜਾਉ। ਕਿਹਾ ਜਾਂਦਾ ਹੈ ਕਿ ਪੂਰੇ ਪੰਜ ਹਜ਼ਾਰ ਸਿੰਘ ਲਕੀਰ ਟੱਪ ਆਏ[4]। ਇਸ ਤੋਂ ਬਾਅਦ ਸਿੰਘਾਂ ਨੇ ਚੜ੍ਹਾਈ ਕਰ ਦਿੱਤੀ।

4. ਦੂਜੇ ਪਾਸਿਉਂ ਜਹਾਨ ਖਾਂ ਦੁਰਾਨੀ ਗਿਲਜਿਆਂ ਦੀ ਫੌਜ ਲੈ ਕੇ ਗੋਹਲਵੜ ਆ ਉਤਰਿਆ। ਦੱਸਿਆ ਗਿਆ ਹੈ ਕਿ ਇਕ ਪਾਸੇ ਸਿੰਘ ਧਰਮ ਜੁੱਧ ਕਰਨ ਆਏ ਅਤੇ ਦੂਜੇ ਪਾਸੇ ਗਿਲਜੇ ਦੀਨ ਮਜ਼ਹਬ ਦਾ ਜੁੱਧ ਮਚਾਉਣ ਲਈ ਆ ਗਏ[5]। ਇਥੇ ਅਚੇਤ ਹੀ ਲੇਖਕ ਤੋਂ ਇਸ ਸਿੰਘਾਂ ਤੇ ਸਟੇਟੇ ਦੀ ਲੜਾਈ ਨੂੰ ਫਿਰਕਿਆਂ ਦੀ ਆਪਸੀ ਲੜਾਈ ਦਾ ਰੂਪ ਦਿੱਤਾ ਗਿਆ ਹੈ। ਉਸ ਸਮੇਂ ਸਟੇਟ ਤੇ ਲੋਕਾਂ ਦੀ ਆਪਸੀ ਲੜਾਈ ਨੂੰ ਮਜ਼ਹਬਾਂ ਦੀ ਆਪਸੀ ਲੜਾਈ ਦਾ ਰੂਪ ਦੇ ਕੇ ਹੀ ਇਕ ਧਰਮ ਇਸਲਾਮ ਦੇ ਲੋਕਾਂ ਨੂੰ ਨਾਲ ਜੋੜਿਆ ਜਾਂਦਾ ਤੇ ਸਿੰਘਾਂ ਵਿਰੁੱਧ ਲੜਾਇਆ ਜਾਂਦਾ ਸੀ।

5. ਇਹ ਵੀ ਕਿਹਾ ਗਿਆ ਹੈ ਕਿ ਦੋਵੇਂ ਕੌਮਾਂ ਹੀ ਲੜਾਕੀਆਂ ਸਨ[6]। ਇਉਂ ਇਸ ਜੁੱਧ ਨੂੰ ਦੋ ਕੌਮਾਂ ਦੇ ਆਪਸੀ ਜੁੱਧ ਦੀ ਸ਼ਕਲ ਵੀ ਦਿੱਤੀ ਗਈ ਹੈ। ਸਪੱਸ਼ਟ ਹੈ ਕਿ ਇਸ ਉੱਪਰ ਲੇਖਕ ਦੀਆਂ ਸਮਕਾਲੀ ਪਰਿਸਥਿਤੀਆਂ ਦਾ ਪ੍ਰਭਾਵ ਹੈ ਜਦੋਂ ਧਰਮ ਦੇ ਨਾਂ 'ਤੇ ਕੌਮਾਂ ਦਾ ਉਭਾਰ ਹੋ ਰਿਹਾ ਸੀ। ਇਸ ਲੜਾਈ ਵਿਚ ਭਾਗ ਲੈਣ ਵਾਲੇ ਜੋਧਿਆਂ ਵਿਚ ਸਿੰਘਾਂ ਵਿਚੋਂ ਦੀਪ ਸਿੰਘ, ਦਿਆਲ ਸਿੰਘ, ਰਾਮ ਸਿੰਘ, ਹੀਰਾ ਸਿੰਘ, ਸ਼ਾਮ ਸਿੰਘ, ਬੀਰ ਸਿੰਘ, ਹਰੀ ਸਿੰਘ, ਆਦਿ ਅਤੇ ਗਿਲਜਿਆਂ ਵਿਚੋਂ ਸਾਬ ਅਲੀ, ਮੀਰ ਜ਼ਾਰ ਖਾਂ, ਅਮਨ ਖਾਂ, ਅਯੂਬ, ਯਕੂਬ ਖਾਂ, ਆਦਿ ਦੇ ਨਾਂ ਲਏ ਗਏ ਹਨ।

6. ਲੜਾਈ ਦਾ ਦ੍ਰਿਸ਼ ਵੀ ਵਿਖਾਇਆ ਗਿਆ ਹੈ। ਹਥਿਆਰਾਂ ਦੀ ਆਵਾਜ਼, ਨਾਹਰੇਬਾਜ਼ੀ, ਕਦੇ ਕਿਸੇ ਪਾਸੇ ਦਾ ਕਦੇ ਕਿਸੇ ਪਾਸੇ ਦਾ ਜ਼ੋਰ, ਸੂਰਮਿਆਂ ਦਾ ਤੜਪਣਾ, ਆਦਿ ਦਾ ਉਲੇਖ ਹੈ। ਫੌਜਾਂ ਪੈਰੋ ਪੈਰ ਪਿੱਛੇ ਹਟਦੀਆਂ ਵੇਖ ਕੇ ਜਹਾਨ ਖਾਂ ਨੇ ਉਨ੍ਹਾਂ ਨੂੰ ਹੌਸਲਾ ਦਿੱਤਾ। ਇਸ ਤੋਂ ਬਾਅਦ ਬਾਬਾ ਦੀਪ ਸਿੰਘ ਤੇ ਯਕੂਬ ਖਾਂ ਅਤੇ ਮੀਰਜਨ ਖਾਂ ਤੇ ਸ਼ੇਰ ਸਿੰਘ ਦੇ ਦੁੰਦ ਜੁੱਧ ਵਿਖਾਏ ਗਏ ਹਨ। ਬਾਬਾ ਦੀਪ ਸਿੰਘ ਨੇ ਯਕੂਬ ਖਾਂ ਦਾ ਸਿਰ ਗੁਰਜ ਨਾਲ ਫੇਹ ਦਿੱਤਾ। ਮੀਰ ਜਨ ਤੇ ਸ਼ੇਰ ਸਿੰਘ ਦੋਵੇਂ ਹੀ ਮਾਰੇ ਗਏ[7]।

7. ਅਖੀਰ ਸਿੰਘ ਅੰਮ੍ਰਿਤਸਰ ਵੱਲ ਹੌਲੀ ਹੌਲੀ ਅੱਗੇ ਵਧਣ ਲੱਗੇ। ਫਿਰ ਬਾਬਾ ਦੀਪ ਸਿੰਘ ਤੇ ਸ਼ਾਹ ਜਮਾਲ ਦਾ ਦੁੰਦ ਜੁੱਧ ਹੋਇਆ। ਦੋਹਾਂ ਨੇ ਬਹੁਤ ਬਹਾਦਰੀ ਵਿਖਾਈ। ਅਖੀਰ ਦੋਹਾਂ ਦੇ ਸਿਰ ਕੱਟੇ ਗਏ। ਲਾਗੋਂ ਇਕ ਸਿੰਘ ਨੇ ਬਾਬਾ ਜੀ ਨੂੰ ਅੰਮ੍ਰਿਤਸਰ ਜਾ ਕੇ ਸ਼ਹੀਦ ਹੋਣ ਦਾ ਪ੍ਰਣ ਯਾਦ ਕਰਾਇਆ। ਇਹ ਸੁਣ ਕੇ ਬਾਬਾ ਜੀ ਨੇ ਆਪਣਾ ਸੀਸ ਖੱਬੇ ਹੱਥ 'ਤੇ ਰੱਖ ਲਿਆ ਅਤੇ ਲੜਾਈ ਫਿਰ ਆਰੰਭ ਕੀਤੀ। ਧੜ ਲੜਦਾ ਵੇਖ ਕੇ ਦਲਾਂ ਵਿਚ ਹੈਰਾਨੀ ਛਾ ਗਈ[8]। ਇਹ ਨਜ਼ਾਰਾ ਵੇਖ ਕੇ ਗਿਲਜੇ ਪਿੱਛੇ ਹਟਣੇ ਸ਼ੁਰੂ ਹੋਏ ਅਤੇ ਸਿੰਘਾਂ ਦੀ ਹਿੰਮਤ ਵਧ ਗਈ।

8. ਇਸ ਲੜਾਈ ਵਿਚ ਬਾਬਾ ਨੌਧ ਸਿੰਘ ਚੱਬੇ ਪਿੰਡ ਪਾਸ ਸ਼ਹੀਦ ਹੋਏ। ਹਰੀ

ਸਿੰਘ ਤੇ ਬੀਰ ਸਿੰਘ ਨੇ ਸੰਗਰਾਣੇ ਪਾਸ ਸ਼ਹੀਦੀ ਪ੍ਰਾਪਤ ਕੀਤੀ। ਬਾਬਾ ਦੀਪ ਸਿੰਘ ਨੇ ਰਾਮਸਰ ਪਾਸ ਆ ਕੇ ਸ਼ਹੀਦੀ ਦਿੱਤੀ। ਇਥੇ ਉਨ੍ਹਾਂ ਦਾ ਸਥਾਨ ਹੈ। ਧਰਮ ਸਿੰਘ ਬਿਬੇਕਸਰ ਪਾਸ, ਰਾਮ ਸਿੰਘ ਕਟੜਾ ਰਾਮਗੜ੍ਹੀਆ ਵਾਲੇ ਥਾਂ, ਬੀਰ ਸਿੰਘ ਬੰਤ ਸਿੰਘ, ਕੌਰ ਸਿੰਘ ਤੇ ਮੇਲਾ ਸਿੰਘ ਪ੍ਰਾਗਦਾਸ ਦੇ ਚੌਂਕ ਪਾਸ ਕੁਰਬਾਨੀ ਦੇ ਗਏ।

9. ਹਰਿਮੰਦਰ ਜਾ ਕੇ ਹੋਰ ਵੀ ਘਮਸਾਨ ਦੀ ਲੜਾਈ ਹੋਈ। ਗੁਰੂ ਕੇ ਬਾਗ ਵਿਚ ਸਾਬਰ ਅਲੀ ਤੇ ਹੀਰਾ ਸਿੰਘ ਦਾ ਦੁੰਦ ਜੁੱਧ ਹੋਇਆ ਜਿਸ ਵਿਚ ਸਾਬਰ ਅਲੀ ਮਾਰਿਆ ਗਿਆ। ਇਸ ਤੋਂ ਪਿੱਛੋਂ ਬਲਵੰਤ ਸਿੰਘ ਦਾ ਪਹਿਲਾ ਜਬਰਦਸਤ ਖਾਂ ਨਾਲ ਦੁੰਦ ਜੁੱਧ ਹੋਇਆ। ਇਸ ਵਿਚ ਜਬਰਦਸਤ ਖਾਂ ਮਾਰਿਆ ਗਿਆ। ਫਿਰ ਰੁਸਤਮ ਖਾਂ ਬਲਵੰਤ ਸਿੰਘ ਨਾਲ ਆ ਟਕਰਿਆ। ਅਖਰਿ ਇਹ ਦੋਵੇਂ ਮਾਰੇ ਗਏ। ਇਸ ਤੋਂ ਬਾਅਦ ਗਿਲਜੇ ਹਾਰ ਖਾ ਕੇ ਲਾਹੌਰ ਵੱਲ ਦੌੜ ਗਏ।

10. ਵਾਕ ਕਵੀ ਵਿਚ ਲੇਖਕ ਦੱਸਦਾ ਹੈ ਕਿ ਸਿੰਘਾਂ ਨੇ ਇਸ ਸੰਗਰਾਮ ਵਿਚ ਫਤਹਿ ਹਾਸਲ ਕੀਤੀ। ਇਸ ਵਿਚ ਹੀਰਾ ਸਿੰਘ, ਗੰਡਾ ਸਿੰਘ, ਲਹਿਣਾ ਸਿੰਘ, ਰਣ ਸਿੰਘ, ਭਾਗ ਸਿੰਘ, ਸੱਜਣ ਸਿੰਘ, ਬਹਾਦਰ ਸਿੰਘ, ਆਦਿ ਸ਼ਹੀਦੀ ਪਾ ਗਏ। ਇਸ ਲੜਾਈ ਨੂੰ ਸਾਕਾ ਦੀਪ ਸਿੰਘ ਆਖਦੇ ਹਨ।

11. ਅਖੀਰ, ਸਿੰਘਾਂ ਨੇ ਗਿਲਜਿਆਂ ਦਾ ਪਿੱਛਾ ਕੀਤਾ। ਉਨ੍ਹਾਂ ਨੂੰ ਅਟਾਰੀ ਲੰਘਾ ਕੇ ਮੁੜੇ। ਉਨ੍ਹਾਂ ਨੇ ਸਰੋਵਰ ਦੀ ਦੱਖਣੀ ਬਾਹੀ (ਸ਼ਹੀਦ ਬੁੰਗਾ ਬਾਬਾ ਦੀਪ ਸਿੰਘ) ਵਾਲੀ ਥਾਂ ਡੇਰਾ ਲਾ ਲਿਆ। ਗੁਰੂ ਕੇ ਬਾਗ ਵਿਚ ਸ਼ਹੀਦ ਸਿੰਘਾਂ ਦਾ ਸੰਸਕਾਰ ਕੀਤਾ ਗਿਆ। ਗੁਰੂ ਧਾਮ ਅਜ਼ਾਦ ਕਰਵਾ ਲਿਆ ਗਿਆ[10]।

ਕਰਤਾਰ ਸਿੰਘ ਕਲਾਸ ਵਾਲਾ ਨੇ ਬਾਬਾ ਦੀਪ ਸਿੰਘ ਦਾ ਸ਼ਹੀਦੀ ਵਾਲਾ ਪ੍ਰਸੰਗ ਹੀ ਲਿਆ ਹੈ। ਇਨ੍ਹਾਂ ਨੇ ਅਖੀਰ ਗਿਲਜਿਆਂ ਦੀ ਲਾਹੌਰ ਤੱਕ ਭਾਂਜ ਤੇ ਸਿੰਘਾਂ ਦੇ ਗੁਰੂ ਧਾਮ ਛੁਡਾ ਲੈਣ ਤੱਕ ਦੀ ਘਟਨਾ ਉੱਪਰ ਰੋਸ਼ਨੀ ਪਾਈ ਹੈ। ਇਸ ਵਿਚ ਸ਼ਹੀਦ ਸਿੰਘਾਂ ਦੇ ਨਾਂ ਤੇ ਥਾਵਾਂ ਦਾ ਵੇਰਵਾ ਵੀ ਮਿਲਦਾ ਹੈ। ਭਾਵੇਂ ਇਹ ਪ੍ਰਸੰਗ ਗਿਆਨੀ ਗਿਆਨ ਸਿੰਘ ਦੀ **ਤਵਾਰੀਖ ਗੁਰੂ ਖਾਲਸਾ**, ਆਦਿ ਦੇ ਆਧਾਰ 'ਤੇ ਹੈ ਪਰ ਇਸ ਦੇ ਵਰਣਨ ਢੰਗ ਵਿਚ ਨਵੀਨਤਾ ਤੇ ਜਾਨ ਹੈ। ਖਾਸ ਗੱਲ ਇਹ ਹੈ ਕਿ 1924 ਦੇ ਆਸ ਪਾਸ ਗੁਰਧਾਮਾਂ ਦੀ ਆਜ਼ਾਦੀ ਦਾ ਪ੍ਰਛਾਵਾਂ ਵੀ ਇਸ ਰਚਨਾ ਉੱਪਰ ਪਿਆ ਪ੍ਰਤੱਖ ਲੱਗਦਾ ਹੈ।

# ਟਿੱਪਣੀਆਂ ਤੇ ਹਵਾਲੇ


1. **ਪੰਜਾਬੀ ਲਿਖਾਰੀ ਕੋਸ਼**, ਨਿਊ ਬੁੱਕ ਕੰਪਨੀ, ਜਲੰਧਰ, 1964, ਪੰਨੇ 92-93; **ਪੰਜਾਬੀ ਸਾਹਿੱਤ ਕੋਸ਼**, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1976, ਭਾਗ ਦੂਜਾ, ਪੰਨੇ 121-22.
2. ਕਰਤਾਰ ਸਿੰਘ ਕਲਾਸਵਾਲਾ, **ਜੌਹਰ ਖਾਲਸਾ**, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀ ਰਹਿਤ, ਅੱਠਵੀਂ ਵਾਰ, ਪੰਨਾ 12.
3. ਵੇਖੋ, **ਤਵਾਰੀਖ ਗੁਰੂ ਖਾਲਸਾ**, ਪੰਨਾ 262
4. **ਜੌਹਰ ਖਾਲਸਾ**, ਪੰਨਾ 198
5. **ਉਹੀ**, ਪੰਨਾ 198
6. **ਉਹੀ**, ਪੰਨਾ 199
7. **ਉਹੀ**, ਪੰਨਾ 201
8. **ਉਹੀ**, ਪੰਨਾ 203
9. **ਉਹੀ**, ਪੰਨਾ 207
10. **ਉਹੀ**, ਪੰਨਾ 207

## ਪਾਠ

## ਬਖਸ਼ੀ ਜਹਾਨ ਖਾਂ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਬੇਅਦਬੀ ਕਰਨੀ

ਸਿੰਘ ਦੇਸ ਵਿਚੋਂ ਦੂਰ ਚਲੇ ਗਏ ਲੱਗੇ ਭੂਏ ਹੋ ਜ਼ੁਲਮ ਕਮਾਨ ਪਾਪੀ।
ਫੌਜਾਂ ਦੇਸ ਅੰਦਰ ਸਾਰੇ ਫਿਰ ਰਹੀਆਂ ਲੱਗੇ ਰਈਯਤਾਂ ਤਾਈਂ ਸਤਾਨ ਪਾਪੀ।
ਸੂਬੇ ਫਿਰਦੇ ਲੁੱਟਦੇ ਦੇਸ ਤਾਈਂ ਕਿਤੇ ਗਿਲਜ਼ੇ[1] ਕਿਤੇ ਪਠਾਨ ਪਾਪੀ।
ਲੋਕ ਭਾਜੜਾਂ ਕਰਕੇ ਨੱਠ ਗਏ ਕਰਨ ਪਿੰਡਾਂ ਦੇ ਪਿੰਡ ਵੈਰਾਨ ਪਾਪੀ।
ਹਿੰਦੂ ਸ਼ਾਮਤਾਂ ਦੇ ਮੂੰਹ ਆਇ ਸਾਰੇ ਨੂੰਹਾਂ ਧੀਆਂ ਫੜ ਪਤਾਂ ਗਵਾਨ ਪਾਪੀ।
ਅੰਮ੍ਰਿਤਸਰ ਜਹਾਨ ਖਾਂ[2] ਆਏ ਬੈਠਾ ਲੱਗਾ ਹੋਰ ਹੀ ਜ਼ੁਲਮ ਕਮਾਨ ਪਾਪੀ।
ਵੱਡਾ ਸਿੰਘਾਂ ਦਾ ਹੈ ਅਸਥਾਨ ਇਹੋ ਮੱਲ ਬੈਠ ਗਿਆ ਬੇਈਮਾਨ ਪਾਪੀ।
ਲੱਗਾ ਕਰਨ ਬੇਅਦਬੀ ਹਰੀ ਮੰਦਰ ਓਹ ਕਾਬਲੀ ਮੂੜ ਸੈਤਾਨ ਪਾਪੀ।
ਮਿੱਟੀ ਤਾਲ ਦੇ ਵਿਚ ਭਗਵਾਨ ਲੱਗਾ ਮੰਦਰ ਢਾਹ ਕੇ ਲੱਗਾ ਗਵਾਨ ਪਾਪੀ।
ਹੋਈ ਮਾਲਵੇ ਖਬਰ ਕਰਤਾਰ ਸਿੰਘਾ ਵੇਖੋ ਕੀਤੀਆਂ ਦੇ ਫਲ ਪਾਨ ਪਾਪੀ।

## ਬਾਬਾ ਦੀਪ ਸਿੰਘ ਜੀ ਨੇ ਦਮਦਮੇ ਤੋਂ ਚੜ੍ਹਾਈ ਕਰਨੀ

ਜਥੇ ਸਿੰਘਾਂ ਦੇ ਖਿੱਲਰੇ ਦੇਸ ਅੰਦਰ ਏਧਰ ਵੈਰੀਆਂ ਦਾ ਲੱਗਾ ਦਾ ਭਾਈ।
ਪਹੁੰਚੀ ਦਮਦਮੇ ਖਬਰ ਇਹ ਜਾ ਝਬਦੇ ਪਾਸ ਮਿਸਲ ਸ਼ਹੀਦਾਂ ਸੁਣਾ ਭਾਈ।
ਹੋਰ ਰਹੀ ਬੇਅਦਬੀ ਹਰੀ ਮੰਦਰ ਪਹੁੰਚੋ ਝਬਦੇ ਲਵੋ ਬਚਾ ਭਾਈ।
ਜੋਸ਼ ਚੜ੍ਹਿਆ ਸੁ ਸੁਣ ਕੇ ਖਾਲਸੇ ਨੂੰ ਗਈ ਖਬਰ ਕਲੇਜੇ ਨੂੰ ਖਾ ਭਾਈ।
ਦੀਪ ਸਿੰਘ ਸ਼ਹੀਦ ਤਿਆਰ ਹੋਇਆ ਫਤਹਿ ਖਾਲਸੇ ਤਾਈਂ ਬੁਲਾ ਭਾਈ।
ਨੱਥਾ ਸਿੰਘ ਨੂੰ ਦਮਦਮੇ ਰਹਿਣ ਦਿੱਤਾ ਸੇਵਾ ਗੁਰੂ ਅਸਥਾਨ ਸੌਂਪਾ ਭਾਈ।
ਜਥਾ ਆਪਣਾ ਲੈ ਤਿਆਰ ਹੋਇਆ ਯੋਧਾ ਮੁੱਛਾਂ ਨੂੰ ਤਾਅ ਚੜ੍ਹਾ ਭਾਈ।
ਦੂਰ ਨੇੜੇ ਜੋ ਜਥੇ ਕਰਤਾਰ ਸਿੰਘਾ ਲਏ ਤੁਰਤ ਹੀ ਸਾਰੇ ਬੁਲਾ ਭਾਈ।

## ਜਥੇ

ਜਗੇ ਬਾਹਮਣੀ ਤੇ ਹੋਰ ਨੇਹੀਆਂ ਵਾਲੇ ਪਿੰਡ ਵਿਝੁਕੇ ਖਬਰ ਪੁਚਾਈ ਝਬਦੇ।

ਜੇਹੜੇ ਸਿੰਘ ਮਿਲਦੇ ਨਾਲ ਲਈ ਆਉਂਦੇ ਲੱਖੀ ਜੰਗਲ ਛਾਉਣੀ ਪਾਈ ਝਬਦੇ।
ਗੁਰੂ ਚੌਂਤਰੇ ਫੂਲ ਮਰ੍ਹਾਜ ਭੁੱਚੋ ਸੁਣ ਸਿੰਘਾਂ ਨੇ ਕਰ ਲਈ ਧਾਈ ਝਬਦੇ।
ਕੱਟ ਮੰਜ਼ਲਾਂ ਆਉਂਦੇ ਸਾਰੇ ਵਾਗ ਕਾਹਲੀ ਦੇ ਨਾਲ ਉਠਾਈ ਝਬਦੇ।
ਪੱਤਣ ਹਰੀਕੇ ਲੰਘ ਆ ਵੜੇ ਮਾਝੇ ਤਰਨ ਤਾਰਨ ਆ ਫਤਹਿ ਗਜਾਈ ਝਬਦੇ।
ਸਿੰਘ ਪੰਜ ਹਜ਼ਾਰ ਕਰਤਾਰ ਸਿੰਘਾ ਦੀਪ ਸਿੰਘ ਜੀ ਕੀਤੀ ਚੜ੍ਹਾਈ ਝਬਦੇ।

## ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ

ਲੱਗਾ ਭਾਰਾ ਦੀਵਾਨ ਸੀ ਖਾਲਸੇ ਦਾ ਬੈਠੇ ਸੂਰਮੇ ਸਿੰਘ ਸੁਜਾਨ ਵੀਰੋ।
ਮੁੱਛਾਂ ਟੇਢੀਆਂ ਤੇ ਸਿੱਧੇ ਸਾਫ ਦਾਹੜੇ ਬਾਂਕੇ ਬੀਰ ਯੋਧੇ ਬਲਵਾਨ ਵੀਰੋ।
ਬੀਰ ਰਸ ਦੇ ਪੁਤਲੇ ਧਰਮ ਰਾਖੇ ਚੇਹਰੇ ਨੂਰ ਭਰੇ ਭਗਵਾਨ ਵੀਰੋ।
ਬੈਠੇ ਸਾਰੇ ਸਨੱਧ ਤੇ ਬੱਧ ਹੋਏ ਅੱਖੀਂ ਲਾਲੀਆਂ ਮਰਦ ਮੈਦਾਨ ਵੀਰੋ।
ਓਸ ਭਰੇ ਦੀਵਾਨ ਦੇ ਵਿਚ ਕਹਿਆ ਦੀਪ ਸਿੰਘ ਨੇ ਧਰੋ ਧਿਆਨ ਵੀਰੋ।
ਸੁਣੋ ਭਾਰੀ ਬੇਅਦਬੀ ਹਰੀ ਮੰਦਰ ਕਰ ਰਹੇ ਪਾਪੀ ਮੁਸਲਮਾਨ ਵੀਰੋ।
ਤਖਤ ਖਾਲਸੇ ਦਾ ਮਾਨ ਯੋਗ ਵੱਡਾ ਸ਼ਾਨਦਾਰ ਜੋ ਵਿਚ ਜਹਾਨ ਵੀਰੋ।
ਹੈ ਜ਼ਿੰਦਗੀ ਖਾਲਸਾ ਪੰਥ ਦੀ ਓਹ ਸੋਮਾ ਸਿੱਖੀ ਦਾ ਲਿਓ ਪਕਾਨ ਵੀਰੋ।
ਅਮਰਦਾਸ ਗੁਰੂ ਰਾਮਦਾਸ ਸਾਹਿਬ ਸ੍ਰੀ ਅਰਜਨ ਦੇਵ ਮਹਾਨ ਵੀਰੋ।
ਏਸ ਤਾਲ ਦੀ ਉਪਮਾ ਬਹੁਤ ਕੀਤੀ ਹਰਿਮੰਦਰ ਹਰੀ ਦਾ ਥਾਨ ਵੀਰੋ।
ਹੱਥੀਂ ਕਾਰ ਕੱਢੀ ਜਿੱਥੇ ਸਤਿਗੁਰਾਂ ਨੇ ਚੁੱਕੀ ਟੋਕਰੀ ਆਪ ਭਗਵਾਨ ਵੀਰੋ।
ਕਾਗ ਬਗਲੇ ਜਿਸ ਥਾਂ ਹੰਸ ਹੋਏ ਸੱਚੇ ਅੰਮ੍ਰਿਤ ਦੀ ਸੱਚੀ ਖਾਨ ਵੀਰੋ।
ਘਾਲਾਂ ਘਾਲੀਆਂ ਸਿੱਖਾਂ ਨੇ ਬਹੁਤ ਜਿੱਥੇ ਹਿਰਦੇ ਰੱਖ ਪ੍ਰੇਮ ਨਿਸ਼ਾਨ ਵੀਰੋ।
ਅੱਜ ਓਹ ਮੰਦਰ ਜ਼ਾਲਮ ਪਏ ਢਾਹੁੰਦੇ ਪਾਪੀ ਹਾਕਮ ਸ਼ਕਲ ਸ਼ੈਤਾਨ ਵੀਰੋ।
ਏਸ ਥਾਨ ਦੀ ਆਨ ਤੇ ਸ਼ਾਨ ਬਦਲੇ ਮਨੀ ਸਿੰਘ ਜੀ ਨੇ ਦਿੱਤੀ ਜਾਨ ਵੀਰੋ।
ਸੁੱਖਾ ਸਿੰਘ ਮਹਿਤਾਬ ਸਿੰਘ ਚੱਲ ਦੂਰੋਂ ਮੱਸਾ ਮਾਰਿਆ ਸੀ ਬੇਈਮਾਨ ਵੀਰੋ।
ਸਾਡੇ ਜਿਊਂਦਿਆਂ ਸ੍ਰੀ ਦਰਬਾਰ ਸਾਹਿਬ ਜੇਕਰ ਹੋਵੇ ਬੇਅਦਬੀ ਆਨ ਵੀਰੋ।
ਧਿਰਕਾਰ ਸਮਝੋ ਸਾਡੀ ਜ਼ਿੰਦਗੀ ਨੂੰ ਲੋਕ ਸੁਣ ਕੇ ਲਾਹਨਤਾਂ ਪਾਨ ਵੀਰੋ।
ਏਸ ਜ਼ਿੰਦਗੀ ਤੋਂ ਮਰ ਜਾਣਾ ਚੰਗਾ ਹੋ ਬੇਅਦਬੀ ਰਹੀ ਗੁਰ ਥਾਨ ਵੀਰੋ।
ਹੋ ਜਾਓ ਤਿਆਰ ਕਰਤਾਰ ਸਿੰਘਾ ਕਰੋ ਧਰਮ ਬਦਲੇ ਘਮਸਾਨ ਵੀਰੋ।

## ਬਾਬਾ ਜੀ ਤੇ ਸਿੰਘਾਂ ਜੀ ਨੇ ਤਿਆਰ ਹੋ ਕੇ ਅਰਦਾਸਾ ਸੋਧਣਾ

ਇਹ ਆਖ ਕੇ ਬਾਬਾ ਤਿਆਰ ਹੋਯਾ ਸਾਥੀ ਸਾਰੇ ਹੀ ਕਮਰਾਂ ਕਸਾਨ ਲੱਗੇ।
ਸਤਿਗੁਰਾਂ ਹਜ਼ੂਰ ਅਰਦਾਸ ਸੋਧੀ ਸਾਰੇ ਬੇਨਤੀ ਕਰ ਸੁਨਾਣ ਲੱਗੇ।
ਸੱਚੇ ਪਾਤਿਸ਼ਾਹ ਤੂੰ ਅੰਗ ਸੰਗ ਰਹੀਂ ਧਰਮ ਯੁੱਧ ਉੱਤੇ ਅਸੀਂ ਜਾਨ ਜਾਣ ਲੱਗੇ।
ਬਲ ਬਖਸ਼ੀਂ ਸਾਡੀਆਂ ਭੁਜਾਂ ਅੰਦਰ ਮੱਥਾ ਵੈਰੀਆਂ ਦੇ ਨਾਲ ਲਾਣ ਲੱਗੇ।
ਗੁਰੂ ਘਰ ਬੇਅਦਬੀ ਜਰੀ ਦੀ ਨਹੀਂ ਧਰਮ ਵਾਸਤੇ ਤੇਗ ਉਠਾਣ ਲੱਗੇ।
ਜ਼ੁਲਮ ਜ਼ਾਲਮਾਂ ਚੜ੍ਹੇ ਹਨੇਰ ਭਾਰੇ ਜਾ ਮੁਕਾਬਲਾ ਹਾਂ ਅਸੀਂ ਪਾਣ ਲੱਗੇ।
ਕਰੀਂ ਹਰ ਮੈਦਾਨ ਤੂੰ ਫਤਹਿ ਸਾਡੀ ਅਸੀਂ ਜ਼ੁਲਮ ਅੱਗੇ ਹਿੱਕਾਂ ਡਾਹਨ ਲੱਗੇ।
ਤੇਰੀ ਰੱਖ ਕੇ ਆਸ ਕਰਤਾਰ ਸਿੰਘਾ ਡਾਹਢਾ ਧਰਮ ਦਾ ਕਰਨ ਘਮਸਾਨ ਲੱਗੇ।

## ਤਬਾ

ਕਲਗੀਧਰ ਪਿਤਾ ਅੰਗ ਸੰਗ ਰਹਿ ਕੇ ਸਾਡੇ ਕੀਤੇ ਪ੍ਰਾਣ ਨਿਭਾ ਦੇਵੀਂ।
ਤੇਰੀ ਆਗਿਆ ਪਾ ਕੇ ਚਲਦੇ ਹਾਂ ਸਾਡੀ ਪਿੱਠ 'ਤੇ ਹੱਥ ਰਖਾ ਦੇਵੀਂ।
ਹੋਵੇ ਪੰਥ ਦੀ ਹਰ ਮੈਦਾਨ ਫਤਹਿ ਦੋਖੀ ਦੁਸ਼ਮਣਾਂ ਤਾਈਂ ਹਰਾ ਦੇਵੀਂ।
ਅਸੀਂ ਧਰਮ 'ਤੇ ਹੋ ਸ਼ਹੀਦ ਮਰੀਏ ਸਾਡੇ ਹੌਂਸਲੇ ਭਾਰੇ ਵਧਾ ਦੇਵੀਂ।
ਬਣ ਕਾਇਰ ਪਿਛਾਂਹ ਨੂੰ ਪਰਤੀਏ ਨਾ ਡਰ ਮੋਹ ਸਭ ਦਿਲੋਂ ਗਵਾ ਦੇਵੀਂ।
ਹਰੀਮੰਦਰ ਕਰ ਆਜ਼ਾਦ ਲਈਏ ਆਸ ਪੂਰੀ ਇਹ ਸਾਡੀ ਕਰਾ ਦੇਵੀਂ।
ਮੱਥੇ ਸਾਹਮਣੇ ਵਿਚ ਮੈਦਾਨ ਦੇ ਜੀ ਦੇਹ ਲੱਗੇ ਤਾਂ ਸਾਡੀ ਲਗਾ ਦੇਵੀਂ।
ਹੁੰਦੀ ਜਾਨ ਨਾ ਹਟੀਏ ਪੈਰ ਪਿੱਛੇ ਬੁਜ਼ਦਿਲੀ ਤੋਂ ਆਪ ਬਚਾ ਦੇਵੀਂ।
ਸਾਨੂੰ ਸ਼ੌਂਕ ਸ਼ਹੀਦੀਆਂ ਪਾਣ ਦਾ ਏ ਧਰਮ ਜੰਗ ਦਾ ਰੰਗ ਚੜ੍ਹਾ ਦੇਵੀਂ।
ਬਲ ਬਖਸ਼ ਸਾਨੂੰ ਕਰਤਾਰ ਸਿੰਘਾ ਸਫਾ ਜ਼ੁਲਮ ਦੀ ਸਾਰੀ ਉਠਾ ਦੇਵੀਂ।

## ਬਾਬਾ ਦੀਪ ਸਿੰਘ ਜੀ ਨੇ ਮੈਦਾਨ ਵਿਚ ਲੀਕ ਖਿੱਚ ਕੇ ਸਿੰਘਾਂ ਨਾਲ ਇਹ ਬਚਨ ਕਰਨੇ

ਨਿਕਲ ਵਿਚ ਮੈਦਾਨ ਦੇ ਖੜੇ ਹੋ ਕੇ ਲੰਮੀ ਸਿੰਘ ਜੀ ਲੀਕ ਖਿਚਾਇ ਅੱਗੇ।
ਕਹਿੰਦੇ ਧਰਮ ਤੇ ਜੇ ਸ਼ਹੀਦ ਹੋਣਾ ਪੈਰ ਓਹੋ ਹੀ ਏਸ ਤੋਂ ਪਾਇ ਅੱਗੇ।
ਦੇਸ ਧਰਮ ਦੇ ਨਾਲ ਪਿਆਰ ਜੀਹਨੂੰ ਉਹ ਨਿਕਲ ਮੈਦਾਨ ਵਿਚ ਆਇ ਅੱਗੇ।
ਪਿਆਰੀ ਪੰਥ ਦੀ ਆਨ ਸ਼ਾਨ ਜਿਸਨੂੰ ਸੀਸ ਤਲੀ ਉੱਤੇ ਰੱਖ ਧਾਇ ਅੱਗੇ।
ਜਿਸ ਮੌਤ ਤੋਂ ਡਰ ਕੇ ਭੱਜਣਾ ਏਂ ਉਹ ਮੂੰਹ ਨਾ ਆ ਦਿਖਾਇ ਅੱਗੇ।

ਏਸੇ ਥਾਉ ਕਿਨਾਰਾ ਉਹ ਕਰ ਜਾਵੇ ਐਵੇਂ ਵਕਤ ਨਾ ਜਾ ਗਵਾਇ ਅੱਗੇ।
ਗੀਦੀ ਬਣ ਕੇ ਜਿਸ ਨੇ ਝੂਰਨਾ ਹੋਏ ਮੁੜੇ ਏਥੋਂ ਨਾ ਲੋਕ ਹਸਾਇ ਅੱਗੇ।
ਮਰਨਾ ਜੀਹਨੂੰ ਕਬੂਲ ਕਰਤਾਰ ਸਿੰਘਾ ਉਹ ਏਸ ਲੀਕੋਂ ਲੰਘ ਜਾਇ ਅੱਗੇ।

## ਤਥਾ

ਗੁਰੂ ਧਾਮ ਅਜ਼ਾਦ ਕਰਾ ਲਿਆ ਜਾਂ ਯਾਂ ਹੋਏ ਸ਼ਹੀਦ ਮੈਦਾਨ ਅੰਦਰ।
ਅੱਜ ਦੋਹਾਂ ਵਿਚੋਂ ਇਕੋ ਹੋਏਗੀ ਜੀ ਸੁਣੀ ਜਾਏਗੀ ਸਾਰੇ ਜਹਾਨ ਅੰਦਰ।
ਮੁੜਨਾ ਖਾਲਸਾ ਜੀ ਅੱਜ ਪਿਛਾਂਹ ਨਾਹੀਂ ਜਦ ਤੱਕ ਰਹਿਸੀ ਸਾਡੇ ਜਾਨ ਅੰਦਰ।
ਫਤਹਿ ਪਾਈ ਤਾਂ ਖੁਸ਼ੀਆਂ ਗੁਰੂ ਦੀਆਂ ਜੂਝ ਗਏ ਜੇ ਪਏ ਘਮਸਾਨ ਅੰਦਰ।
ਸਤਿਗੁਰਾਂ ਦੀ ਪੂਰੀ ਨਿਵਾਸ ਹੋਸੀ ਜਸ ਰਹੇਗਾ ਜ਼ਿਮੀਂ ਅਸਮਾਨ ਅੰਦਰ।
ਅੱਜ ਇੱਕ ਤੋਂ ਇੱਕ ਕਰ ਦੇਵਣੀ ਏਂ ਚੱਲ ਪਹੁੰਚਣਾ ਗੁਰੂ ਅਸਥਾਨ ਅੰਦਰ।
ਯਾਂ ਪੰਥ ਰਿਹਾ ਯਾਂ ਰਹੂ ਜ਼ੁਲਮ ਚੱਲ ਪਹੁੰਚਣਾ ਗੁਰੂ ਅਸਥਾਨ ਅੰਦਰ।
ਆਓ ਨਿਤਰੋ ਅਗਾਂਹ ਕਰਤਾਰ ਸਿੰਘਾ ਗੁਰੂ ਵੱਸਦਾ ਜਿਨ੍ਹਾਂ ਦੇ ਧਿਆਨ ਅੰਦਰ।

## ਵਾਕ ਕਵੀ

ਭੱਲਾ ਸਿੰਘ ਕੇਹੜਾ ਮੌਤੋਂ ਡਰੇ ਜੇਹੜਾ ਇਕੋ ਵਾਰ ਸਭ ਫਤਹਿ ਗਜਾ ਆਏ।
ਅੰਮ੍ਰਿਤ ਛਕਿਆ ਸਭਨਾਂ ਇਕੋ ਹੀ ਸੀ ਲੀਕੋਂ ਪਾਰ ਸਭ ਖੁਸ਼ੀ ਮਨਾ ਆਏ।
ਜਿੰਦ ਜਾਨ ਜਿਨ੍ਹਾਂ ਘੋਲੀ ਗੁਰਾਂ ਤੋਂ ਸੀਸ ਤਲੀਆਂ ਉੱਤੇ ਟਿਕਾ ਆਏ।
ਸ਼ਮਾਂ ਵੇਖ ਪਤੰਗੇ ਕਦ ਮੁੜਨ ਭਲਾ ਸੜਨ ਵਾਸਤੇ ਖੰਭ ਫੈਲਾ ਆਏ।
ਗੁਰੂ ਨਾਮ ਦੇ ਆਸ਼ਕ ਬਲੀ ਯੋਧੇ ਜੂਝਨ ਵਾਸਤੇ ਰੱਖ ਕੇ ਚਾਅ ਆਏ।
ਪੂਰੇ ਪੰਜ ਹਜ਼ਾਰ ਕਰਤਾਰ ਸਿੰਘਾ ਦੇਇ ਸੂਰਮੇ ਮੁੱਛਾਂ ਨੂੰ ਤਾ ਆਏ।

## ਸਿੰਘਾਂ ਦੀ ਚੜ੍ਹਾਈ

ਬਾਬੇ ਦੀਪ ਸਿੰਘ ਤਾਈਂ ਬਣਾ ਲਾੜਾ ਸਿੰਘ ਸਾਰੇ ਹੀ ਫਤਹਿ ਗਜਾ ਚੱਲੇ।
ਗੁਰੂ ਧਾਮ ਅਜ਼ਾਦ ਕਰਾਉਣ ਖਾਤਰ ਉੱਤੇ ਤਲੀਆਂ ਸੀਸ ਟਿਕਾ ਚੱਲੇ।
ਅੱਖੀਂ ਲਾਲ ਮੁਛਹਰਿਆਂ ਤਾ ਦੇਂਦੇ ਸਜ ਧਜ ਦੇ ਨਾਲ ਸੁਹਾ ਚੱਲੇ।
ਮਸਤ ਹੋਏ ਸਾਰੇ ਬੀਰ ਰਸ ਅੰਦਰ ਮੋਹ ਮਮਤਾ ਸਭ ਮੁਕਾ ਚੱਲੇ।
ਜੰਞ ਬਣ ਚੜ੍ਹੀ ਤਰਨ ਤਾਰਨੋਂ ਜੀ ਦਿਲੋਂ ਧਰ ਅਜ਼ਾਦੀ ਦਾ ਚਾ ਚੱਲੇ।
ਛੱਡ ਸਿੱਖੀ ਨਿਸ਼ਾਨ ਕਰਤਾਰ ਸਿੰਘਾ ਸਾਰੇ ਅੰਮ੍ਰਿਤਸਰ ਦੇ ਦਾ ਚੱਲੇ।

## ਜਹਾਨ ਖਾਨ ਦੀ ਚੜ੍ਹਾਈ

ਦਲ ਸਿੰਘਾਂ ਦਾ ਚੜ੍ਹਯਾ ਆਇ ਰਿਹਾ ਪਾਈ ਖਾਨ ਜਹਾਨ ਨੇ ਸਾਰ ਜਲਦੀ।
ਫੌਜ ਗਿਲਜਿਆਂ ਦੀ ਜਿੰਨੀ ਪਾਸ ਹੈਸੀ ਝਟਪਟ ਲੈ ਕੇ ਹੋਏ ਤਿਆਰ ਜਲਦੀ।
ਬੜੇ ਬੜੇ ਸਰਦਾਰ ਲੜਾਕੇ ਜੀਹਨੇ ਫੌਜਾਂ ਲੈ ਕੇ ਹੋਏ ਅਸਵਾਰ ਜਲਦੀ।
ਲੈ ਕੇ ਫੌਜ ਦੁਰਾਨੀ ਗਿਲਜਿਆਂ ਦੀ ਖਾਨ ਚੜ੍ਹ ਪਿਆ ਧੌਂਸਾ ਮਾਰ ਜਲਦੀ।
ਚਾਰ ਕੋਹ ਅੱਗੇ ਸੁਧਾ ਸਰੋਂ ਜਾ ਕੇ ਬੈਠਾ ਮੋਰਚੇ ਮੱਲ ਹੁਸ਼ਿਆਰ ਜਲਦੀ।
ਗੋਹਲਵੜ ਦੇ ਪਾਸ ਕਰਤਾਰ ਸਿੰਘਾ ਆ ਪਹੁੰਚ ਗਏ ਸਿੰਘ ਸਰਦਾਰ ਜਲਦੀ।

## ਭਾਰੀ ਜੰਗ

ਏਧਰ ਲਾਡਲੇ ਗੁਰੂ ਗੋਬਿੰਦ ਸਿੰਘ ਦੇ ਅੱਗੇ ਝੁਲਦੇ ਸਿੱਖੀ ਨਿਸ਼ਾਨ ਆਏ।
ਸੋਹਣੇ ਸੂਰਮੇ ਪੰਜ ਹਜ਼ਾਰ ਸਾਰੇ ਉੱਤੇ ਧਰਮ ਦੇ ਹੋਣ ਕੁਰਬਾਨ ਆਏ।
ਓਧਰ ਗਿਲਜੇ ਬੀਰ ਦੁਰਾਨੀਆਂ ਦੇ ਦੀਨ ਮਜ਼ਹਬ ਦਾ ਜੰਗ ਮਚਾਣ ਆਏ।
ਦੋਵੇਂ ਦਲ ਜੁਟੇ ਗੋਹਲਵੜ ਨੇੜੇ ਆਪੋ ਆਪਣੇ ਜੌਹਰ ਦਿਖਾਣ ਆਏ।
ਏਧਰ ਦੀਪ ਸਿੰਘ ਦਲਾਂ ਦਾ ਹੋਯਾ ਮੋਹਰੀ ਸਿੰਘ ਸੂਰਮੇ ਕਰਨ ਘਮਸਾਨ ਆਏ।
ਓਧਰ ਖਾਨ ਜਹਾਨ ਕਰਤਾਰ ਸਿੰਘਾ ਜੁਟੇ ਬੀਰ ਓਹ ਵਿਚ ਮੈਦਾਨ ਆਏ।

## ਤਥਾ

ਦੋਹਾਂ ਪਾਸਿਆਂ ਤੋਂ ਜੁਟੇ ਸੂਰਮੇ ਆ ਵਿਚ ਕੋਹਾਂ ਦੇ ਪਿਆ ਮੈਦਾਨ ਭਾਈ।
ਇਕ ਤਰਫ ਲੜਦੇ ਸਿੰਘ ਸੂਰਮੇ ਸਨ ਦੂਜੀ ਤਰਫ ਗਿਲਜੇ ਤੇ ਦੁਰਾਨ ਭਾਈ।
ਕੌਮਾਂ ਦੋਵੇਂ ਹੀ ਬਹੁਤੇ ਲੜਾਕੀਆਂ ਸਨ ਵਿਚ ਗੱਡਿਆਂ ਧਰਮ ਨਿਸ਼ਾਨ ਭਾਈ।
ਦੀਨ ਮਜ਼ਹਬ ਦਾ ਮਚਿਆ ਜੰਗ ਭਾਰਾ ਲੱਗੇ ਸੂਰਮੇ ਅੱਗ ਬਰਸਾਨ ਭਾਈ।
ਤੜਾ ਤੜ ਕੜਾ ਕੜ ਹੋਣ ਲੱਗੀ ਕਾਲ ਨੱਚਿਆ ਸਿਰਾਂ 'ਤੇ ਆ ਭਾਈ।
ਤੀਰਾਂ ਗੋਲੀਆਂ ਦਾ ਮੀਂਹ ਵਰ੍ਹਨ ਲੱਗਾ ਦੜਾ ਦੜ ਡਿੱਗ ਰਹੇ ਜਵਾਨ ਭਾਈ।
ਸਿੰਘ ਕਹਿਣ ਅਕਾਲ ਅਕਾਲ ਉੱਚੀ ਨਾਹਰੇ ਐਲੀ[3] ਦੇਵਨ ਮੁਸਲਮਾਨ ਭਾਈ।
ਦੀਪ ਸਿੰਘ ਦਯਾਲ ਸਿੰਘ ਰਾਮ ਸਿੰਘ ਜੀ ਹੀਰਾ ਸਿੰਘ ਸੂਦਾਰ ਪਛਾਣ ਭਾਈ।
ਸ਼ਾਮ ਸਿੰਘ ਅਤੇ ਬੀਰ ਸਿੰਘ ਯੋਧਾ ਹਰੀ ਸਿੰਘ ਵੱਡਾ ਬਲਵਾਨ ਭਾਈ।
ਕੌਰ ਸਿੰਘ ਕਸ਼ੋਰਾ ਸਿੰਘ ਆਦਿ ਆਇ ਅੱਘੜ ਸਿੰਘ ਬਸੰਤ ਸਿੰਘ ਜਾਨ ਭਾਈ।
ਓਧਰ ਸਾਬ ਅਲੀ ਮੀਰ ਜਾਨ ਖਾਂ ਸੀ ਮੋਹਰੀ ਸਭ ਦਾ ਖਾਨ ਜਹਾਨ ਭਾਈ।

ਅਮਨ ਖਾਂ ਅਯੂਬ ਯਾਕੂਬ ਖਾਂ ਸਨ ਹਸੋਰ ਕਈ ਹੈਸਨ ਮੁਸਲਮਾਨ ਭਾਈ।
ਫੌਜਾਂ ਰਹੇ ਲੜਾ ਭਿੜਾ ਸਾਰੇ ਲਹਿ ਗਏ ਪਲਾਂ ਵਿਚ ਘਾਨ ਭਾਈ।
ਸਿੰਘ ਜ਼ੋਰ ਦੇਂਦੇ ਸੁਧਾਸਰ ਵਲੇ ਮੁਸਲਮਾਨ ਪਿਛਾਂਹ ਧਕਾਨ ਭਾਈ।
ਭਾਰਾ ਮੱਚਿਆ ਜੰਗ ਕਰਤਾਰ ਸਿੰਘਾਂ ਦੋਹਾਂ ਧਿਰਾਂ ਦੇ ਹੋਇ ਨੁਕਸਾਨ ਭਾਈ।

## ਤਥਾ

ਪਰੇ[4] ਬੰਨ੍ਹ ਖੇਤਾਂ ਵਿਚ ਲੜ ਰਹੇ ਤੇਗਾਂ ਚਲਦੀਆਂ ਖੂਬ ਲਿਸ਼ਕਾਰ ਪੈ ਰਹੇ।
ਕਿਤੇ ਪੈਦਲ ਪੈਦਲਾਂ ਨਾਲ ਅੜੇ ਕਿਧਰੇ ਚੱਕ ਵਾਜਾਂ ਅਸਵਾਰ ਪੈ ਰਹੇ।
ਕਿਤੇ ਗੋਲੀਆਂ ਦੀ ਕੜਾ ਕੜ ਹੋਵੇ ਕਿਤੇ ਤੀਰ ਤਿੱਖੇ ਸੜਾਸੜ ਪੈ ਰਹੇ।
ਦੱਬੀ ਸਿੰਘਾਂ ਨੂੰ ਆਵੰਦੇ ਖਾਨ ਕਿਧਰੇ ਕਿਤੇ ਖਾਨਾਂ ਦੇ ਮਰ ਸਥਾਰ ਪੈ ਰਹੇ।
ਕਿਤੇ ਖਾਲਸੇ ਦਾ ਭਾਰਾ ਜ਼ੋਰ ਪਿਆ ਕਿਤੇ ਗਿਲਜੇਆ ਨਾਹਰੇ ਮਾਰ ਪੈ ਰਹੇ।
ਸੈ ਸੂਰਮੇ ਕੇਲਿਆਂ ਵਾਂਗ ਢੱਠੇ ਹੋ ਜ਼ਖਮੀ ਪੈਰ ਪਸਾਰ ਪੈ ਰਹੇ।
ਕਿਤੇ ਤੜਫਦੇ ਘਾਇਲ ਜ਼ਮੀਨ ਉੱਤੇ ਕਿਤੇ ਗਸ਼ ਖਾ ਹੋਸ਼ ਵਿਸਾਰ ਪੈ ਰਹੇ।
ਆਪੋ ਆਪਣੇ ਦਾਉ ਕਰਤਾਰ ਸਿੰਘਾ ਤੱਕ ਦੋਹੀਂ ਸਰਦਾਰ ਪੈ ਰਹੇ।

## ਤਥਾ

ਤੀਰ ਗੋਲੀਆਂ ਪਹਿਰ ਕੁ ਚੱਲੀਆਂ ਜੀ ਦੋਹਾਂ ਧਿਰਾਂ ਦੇ ਬੜੇ ਨੁਕਸਾਨ ਹੋਏ।
ਥੋੜ੍ਹੇ ਸਿੰਘ ਤੇ ਬਹੁਤੇ ਮੁਸਲਮਾਨ ਹੈਸਨ ਸਿੰਘ ਬਹੁਤ ਸ਼ਹੀਦ ਮੈਦਾਨ ਹੋਏ।
ਪੇਸ਼ ਜਾਵੰਦੀ ਸਿੰਘ ਦੀ ਮੂਲ ਕੋਈ ਨਾ ਵਾਧੇ ਵਿਚ ਆ ਕੇ ਮੁਸਲਮਾਨ ਹੋਏ।
ਬਹੁਤੇ ਮੋਰਚੇ ਛੱਡ ਕੇ ਸਿੰਘ ਹਟੇ ਮੁਸਲਮਾਨ ਤੇਜ਼ੀ ਵਿਚ ਆਨ ਹੋਏ।
ਡਿੱਠਾ ਇਹ ਸਰਦਾਰ ਨੇ ਹਾਲ ਸਾਰਾ ਅੱਗੇ ਜੰਗ ਦਾ ਰੰਗ ਪਛਾਨ ਹੋਏ।
ਤੇਗਾਂ ਧੂਹ ਲਈਆਂ ਕਰਤਾਰ ਸਿੰਘਾ ਮੋਹਰੀ ਦਲਾਂ ਦੇ ਸਿੰਘ ਬਲਵਾਨ ਹੋਏ।

## ਤੇਗ ਦਾ ਜੰਗ

ਸਤਿ ਸ੍ਰੀ ਅਕਾਲ ਗਜਾ ਕਰਕੇ ਸਿੰਘਾਂ ਤੇਗਾਂ ਦੀ ਵਾਢ ਮਚਾ ਦਿੱਤੀ।
ਵਾਂਗ ਬਿਜਲੀ ਦੇ ਤੇ ਲਿਸ਼ਕ ਪਈਆਂ ਸ਼ਕਲ ਜੰਗ ਤੁਰਤ ਬਦਲਾ ਦਿੱਤੀ।
ਘੋੜੇ ਛੇੜ ਸਰਦਾਰਾਂ ਨੇ ਹੋ ਅੱਗੇ ਭਾਰੀ ਵਾਢ ਤਲਵਾਰ ਦੀ ਪਾ ਦਿੱਤੀ।
ਸਿੰਘ ਗਏ ਅਕਾਲ ਅਕਾਲ ਕਹਿ ਕੇ ਫੌਜ ਵੈਰੀ ਦੀ ਮਾਰ ਵਿਛਾ ਦਿੱਤੀ।
ਕਾਲ ਜੀਭ ਵਾਂਗੂੰ ਤੇਗਾਂ ਫਿਰ ਗਈਆਂ ਹਿੰਮਤ ਵੈਰੀ ਦੀ ਸਾਰੀ ਦਬਾ ਦਿੱਤੀ।

ਤੋਬਾ ਤੋਬਾ ਕਰਕੇ ਗਿਲਜੇ ਹਟਣ ਲੱਗੇ ਸਿੰਘਾਂ ਪੈਰਾਂ ਤੋਂ ਫੌਜ ਹਿਲਾ ਦਿੱਤੀ।
ਦੋਂਹ ਘੜੀਆਂ ਦੇ ਵਿਚ ਘਾਣ ਲੱਥੇ ਸੂਹੀ ਧਰਤ ਨੂੰ ਚੁੰਨੀ ਪਹਿਨਾ ਦਿੱਤੀ।
ਲਹੂ ਮਿੱਝ ਦਾ ਮਚਯਾ ਘਾਣ ਭਾਰਾ ਹੋਲੀ ਖਾਲਸੇ ਖੇਡ ਦਿਖਾ ਦਿੱਤੀ।
ਵੈਰੀ ਆਪਣੇ ਤੋਂ ਪੰਜ ਹਿੱਸੇ ਇਕ ਵਾਰ ਤਾਂ ਸੁਧ ਭੁਲਾ ਦਿੱਤੀ।
ਲਾਹੇ ਮਾਰ ਸਥਾਰ ਕਰਤਾਰ ਸਿੰਘਾ ਤੋਬਾ ਤੋਬਾ ਵੈਰੀ ਨੂੰ ਕਰਾ ਦਿੱਤੀ।

## ਜਹਾਨ ਖਾਂ ਨੇ ਫੌਜ਼ਾਂ ਘੇਰ ਕੇ ਫੇਰ ਡਾਹਣੀਆਂ

ਫੌਜ਼ ਹਟਦੀ ਸੀ ਪੈਰੋ ਪੈਰ ਪਿੱਛੇ ਵੇਖ ਵਧਿਆ ਖਾਨ ਜਹਾਨ ਅੱਗੇ।
ਫੌਜਾਂ ਯਕੂਬ ਅਯੂਬ ਜਮਾਲ ਖਾਂ ਨੂੰ ਲੈ ਕੇ ਵਧਿਆ ਖਾਨ ਅਮਾਨ ਅੱਗੇ।
ਫੌਜਾਂ ਘੇਰ ਪਿਛਾਂਹ ਹੈ ਮੋੜੀਆਂ ਜੀ ਤਾਹਨੇ ਮਾਰ ਕਰ ਤੇਜ਼ ਜਬਾਨ ਅੱਗੇ।
ਮੈਦਾਨੋਂ ਭੱਜ ਕੇ ਜਾਓਗੇ ਤਾਂ ਕਿਹੜੇ ? ਕਿਹੜਾ ਕਾਬਲੋਂ ਜੋ ਉਰੇ ਥਾਨ ਅੱਗੇ।
ਕਾਬਲੋਂ ਕੌਮ ਪਠਾਨ ਦੀ ਸ਼ਰਮ ਤਾਈਂ ਤੇਗਾਂ ਧੂਹ ਕੇ ਵਧੋ ਮੈਦਾਨ ਅੱਗੇ।
ਗਾਜ਼ੀ ਮਰਦੇ ਪਾਜ਼ੀ[5] ਨਾ ਬਣ ਮਰਿਓ ! ਕਟ ਮਰੋ ਹੁਣ ਕੌਮ ਦੀ ਆਨ ਅੱਗੇ।
ਗੋਸ਼ਤ ਖੋਰ ਜਵਾਨ ਪਠਾਨ ਤੁਸੀਂ ਜੱਟ ਬੂਟ ਆ ਵੜੇ ਪਛਾਨ ਅੱਗੇ।
ਦੀਨ ਮਜ਼ਹਬ ਦਾ ਮਚਿਆ ਜੰਗ ਆ ਕੇ ਹੋਵੇ ਨਿਕਲ ਮੈਦਾਨ ਕੁਰਬਾਨ ਅੱਗੇ।
ਪਿਛਾਂਹ ਹਟੇ ਸੋ ਮਰੇਗਾ ਹੋ ਕਾਫਰ, ਸਾਰੇ ਹੱਲਾ ਕਰ ਵਧੋ ਜਵਾਨ ਅੱਗੇ।
ਫੌਜਾਂ ਮੁੜੀਆਂ ਪਿਛਾਂਹ ਕਰਤਾਰ ਸਿੰਘਾ ਦੀਪ ਸਿੰਘ ਅੜਿਆ ਤੁਰਤ ਆਨ ਅੱਗੇ।

## ਭਾਂਰੀ ਜੰਗ

ਦੀਪ ਸਿੰਘ ਅੜਿਆ ਜਿਸ ਤਰਫ ਆ ਕੇ ਖਾਂ ਯਕੂਬ ਅੱਗੇ ਲਲਕਾਰ ਆਯਾ।
ਜੁਟੇ ਸੂਰਮੇ ਭਰੇ ਕਰੋਧ ਅੰਦਰ ਆਹਮੋ ਸਾਹਮਣੇ ਦੋਹਾਂ ਦਾ ਵਾਰ ਆਯਾ।
ਘੋੜੇ ਦੋਹਾਂ ਦੇ ਜ਼ਖਮੀ ਹੋ ਡਿਗੇ ਖਾਂ ਯਾਕੂਬ ਉਠ ਲੈ ਤਲਵਾਰ ਆਯਾ।
ਦੀਪ ਸਿੰਘ ਦੇ ਹੱਥ ਸੀ ਗੁਰਜ ਭਾਰੀ ਮਾਰੀ ਸਿਰ 'ਤੇ ਵਾਰ ਉਹ ਭਾਰ ਆਯਾ।
ਫਿਸ ਗਿਆ ਤਰਬੂਜ ਦੇ ਵਾਂਗ ਓਥੇ ਮੀਰਜਨ ਖਾਂ ਤੇਗ ਉਲਾਰ ਆਯਾ।
ਗਿਲ ਸ਼ੇਰ ਸਿੰਘ ਪਾਸ ਹੀ ਵੇਖਦਾ ਸੀ ਸ਼ੇਰ ਮਰਦ ਅਕਾਲ ਉਚਾਰ ਆਯਾ।
ਮੀਰ ਜਾਨ ਖਾਂ ਦੇ ਅੱਗੇ ਆਣ ਜੁਟਾ ਸ਼ੇਰ ਖਾਣ ਨੂੰ ਮੂੰਹ ਪਸਾਰ ਆਯਾ।
ਪਟੇਬਾਜ਼[6] ਚੰਗੇ ਲੜੇ ਖਹਿ ਓਥੇ ਵਾਰ ਦੋਹਾਂ ਦਾ ਹੋ ਇਕ ਤਾਰ ਆਯਾ।
ਡਿਗੇ ਦੋਵੇਂ ਹੀ ਸੂਰਮੇ ਵਿਚ ਰਣ ਦੇ ਜੀਊਂਦਾ ਕੋਈ ਭੀ ਨਾ ਵਿਚ ਹਾਰ ਆਯ।
ਜੰਗ ਭੜਕਿਆ ਭਾਰ ਕਰਤਾਰ ਸਿੰਘਾ ਕੱਠਾ ਹੋ ਕੇ ਕਹਿਰ ਕਹਾਰ ਆਯਾ।

## ਤਥਾ

ਗਰਮ ਕੋਹਾਂ ਦੇ ਵਿਚ ਮੈਦਾਨ ਹੋਯਾ ਲੱਥੇ ਪਏ ਸਥਾਰ ਜਵਾਨ ਹਰ ਥਾਂ।
ਖਟਾ ਖਟ ਤੇਗਾਂ ਰਹੀਆਂ ਖੜਕ ਉੱਤੇ ਜੁਟੇ ਸੂਰਮੇ ਕਸਬ ਦਿਖਾਣ ਹਰ ਥਾਂ।
ਸ਼ੋਰ ਮਚਿਆ ਸਾਰੇ ਹੀ ਮਾਰ ਹੋਈ ਡਿਗੇ ਜ਼ਖਮੀ ਲਹੂ ਲੁਹਾਨ ਹਰ ਥਾਂ।
ਸਰਫਾ ਮੌਤ ਦਾ ਰਿਹਾ ਨਾ ਦੋਹੀਂ ਤਰਫੀਂ ਭਾਰੀ ਮਚ ਰਿਹਾ ਘਮਸਾਨ ਹਰ ਥਾਂ।
ਉੱਤੇ ਮੁਰਦਿਆਂ ਦੇ ਮੁਰਦੇ ਚੜ੍ਹ ਰਹੇ ਲਹੂ ਮਿੱਝ ਦੇ ਹੋ ਰਹੇ ਘਾਨ ਹਰ ਥਾਂ।
ਕਾਵਾਂ ਕੁੱਤਿਆਂ ਨੇ ਪਾਯਾ ਬਹੁਤ ਰੌਲਾ ਚੀਲਾਂ ਗਿਲਝਾਂ ਮਾਸ ਉਡਾਨ ਹਰ ਥਾਂ।
ਭੇੜ ਮਚਿਆ ਸਿੰਘਾਂ ਤੇ ਗਿਲਜਿਆਂ ਦਾ ਸਿੰਘ ਵਧ ਰਹੇ ਵਿਚ ਮੈਦਾਨ ਹਰ ਥਾਂ।
ਦੋਹੀਂ ਪਾਸੀਂ ਸਰਦਾਰ ਕਰਤਾਰ ਸਿੰਘਾ ਆਪੋ ਆਪਣੀ ਫੌਜ ਲੜਾਨ ਹਰ ਥਾਂ।

## ਤਥਾ

ਜਦ ਸਿੰਘਾਂ ਨੇ ਤੇਗ ਦੀ ਮਾਰ ਮਾਰੀ ਗਿਲਜੇ ਪੈਰ ਪਿਛਾਂਹ ਹਟਾਨ ਲੱਗੇ।
ਜ਼ੋਰ ਦੇ ਕੇ ਸਿੰਘ ਸਰਦਾਰ ਯੋਧੇ ਗੁਰ ਧਾਮ ਵੱਲ ਪੈਰ ਵਧਾਨ ਲੱਗੇ।
ਚੱਪੇ ਚੱਪੇ ਉੱਤੇ ਤੇਗੀਂ ਉਤਰੇ ਆ ਹੋਣ ਸੂਰਮੇ ਲਹੂ ਲੁਹਾਨ ਲੱਗੇ।
ਹਾਥੀ ਉੱਤੇ ਜਹਾਨ ਖਾਂ ਸੀ ਬੈਠਾ ਖਾਨ ਹੋਰ ਭੀ ਘੋੜ ਕੁਦਾਨ ਲੱਗੇ।
ਮੋੜ ਮੋੜ ਫੌਜ ਤਾਈਂ ਦੇਇ ਤਾਹਨੇ ਡੱਕ ਡੱਕ ਸਿੰਘਾਂ ਅੱਗੇ ਡਾਹਨ ਲੱਗੇ।
ਤੇਗ ਝੱਲਣੀ ਸਿੰਘਾਂ ਦੀ ਹੋਈ ਔਖੀ ਦਾ ਬਚਾ ਲੜਨੇ ਮੁਸਲਮਾਨ ਲੱਗੇ।
ਜਿਧਰ ਨਜ਼ਰ ਪਵੇ ਲੋਥਾਂ ਰੁਲਣ ਪਈਆਂ ਤੇਗ ਮਾਰ ਕੇ ਜੰਗ ਮੁਕਾਨ ਲੱਗੇ।
ਸਿੰਘ ਵਧਣ ਲੱਗੇ ਕਰਤਾਰ ਸਿੰਘਾ ਮੁਸਲਮਾਨ ਕੁਝ ਦਿਲ ਚੁਰਾਨ ਲੱਗੇ।

## ਬਾਬੇ ਦੀਪ ਸਿੰਘ ਜੀ ਨੇ ਸ਼ਹੀਦ ਹੋਣਾ

ਸਿੰਘ ਲੜਦੇ ਭਿੜਦੇ ਵਧ ਰਹੇ ਅੰਮ੍ਰਿਤਸਰ ਨੂੰ ਮੁੱਖ ਰਖਾ ਭਾਈ।
ਕੋਹਾਂ ਵਿਚ ਧਰਤੀ ਸੂਹਾ ਰੰਗ ਹੋਈ ਦਿੱਤੇ ਮਾਰ ਸਥਾਰ ਵਿਛਾ ਭਾਈ।
ਸਿੰਘ ਵਧਿਆਂ ਨੂੰ ਵੇਖ ਖਾਂ ਗੁੱਸਾ ਘੋੜਾ ਸ਼ਾਹ ਜਮਾਲ[7] ਵਧਾ ਭਾਈ।
ਦੀਪ ਸਿੰਘ ਜੀ ਦੇ ਅੱਗੇ ਆਣ ਡਟਿਆ ਮੂੰਹ ਆਖਦਾ ਬੋਲ ਸੁਣਾ ਭਾਈ।
ਸਿੰਘਾਂ ਵਿਚ ਤੂੰ ਸੁਣੀਂਦਾ ਸੂਰਮਾ ਹੈਂ ਕੁਝ ਕਰਕੇ ਹੱਥ ਦਿਖਾ ਭਾਈ।
ਦੀਪ ਸਿੰਘ ਜੀ ਗੱਜ ਕੇ ਸ਼ੇਰ ਵਾਂਗੂੰ ਘੋੜਾ ਫੇਰਿਆ ਵਾਂਗ ਉਠਾ ਭਾਈ।
ਖਾਨਾ ਕਰ ਲੈ ਵਾਰ ਨਾ ਦੇਰ ਲਾ ਤੂੰ ਦੇਵਾਂ ਹੁਣੇ ਹੀ ਤੈਨੂੰ ਮੁਕਾ ਭਾਈ।
ਦੋਵੇਂ ਸੂਰਮੇ ਜੁੱਟ ਪਏ ਰੋਹ ਮੱਥੇ ਭਾਰੀ ਹੱਥ ਭੁਲੰਥੇ[8] ਦਿਖਾ ਭਾਈ।

ਵਾਰ ਦੋਹਾਂ ਵਿਚੋਂ ਕੋਈ ਖਾਵੰਦਾ ਨਾ ਘੋੜੇ ਫੇਰਦੇ ਅੱਖ ਮਿਲਾ ਭਾਈ।
ਖਟਾ ਖਟ ਢਾਲਾਂ ਉੱਤੇ ਪੈਣ ਤੇਗਾਂ ਦੋਵੇਂ ਜਾਂਵਦੇ ਵਾਰ ਬਚਾ ਭਾਈ।
ਘੋੜੇ ਦੋਹਾਂ ਦੇ ਜ਼ਖਮੀ ਹੋਇ ਡਿੱਗੇ ਪੈਦਲ ਲੜਨ ਲੱਗੇ ਗੁੱਸਾ ਖਾ ਭਾਈ।
ਮਿਰਗਾਂ ਵਾਂਗ ਛਾਲਾਂ ਦੋਵੇਂ ਮਾਰ ਰਹੇ ਇਕ ਦੂਸਰੇ ਦੇ ਵਾਰ ਖੁੰਝਾ ਭਾਈ।
ਰੀਝਾਂ ਲਾਹ ਕਹ ਦੋਹਾਂ ਨੇ ਜੰਗ ਕੀਤਾ ਅੰਤ ਸਮਾਂ ਗਿਆ ਆਖਰ ਆ ਭਾਈ।
ਕੱਠਾ ਵਾਰ ਹੋਇਆ ਦੋਹਾਂ ਯੋਧਿਆਂ ਦਾ ਦਿੱਤੇ ਦੋਹਾਂ ਦੇ ਸਿਰ ਉਡਾ ਭਾਈ।
ਡਿੱਗ ਪਏ ਮੈਦਾਨ ਦੇ ਵਿਚ ਦੋਵੇਂ ਸੂਰਮ ਪੁਣੇ ਦੀ ਹੱਦ ਮੁਕਾ ਭਾਈ।
ਇਕ ਸਿੰਘ ਨੇ ਪਾਸੋਂ ਕਰਤਾਰ ਸਿੰਘਾ ਕਹਿਆ ਬਾਬੇ ਜੀ ਤਾਈਂ ਸੁਣਾ ਭਾਈ।

## ਬਾਬੇ ਦੀਪ ਸਿੰਘ ਜੀ ਨੇ ਸੀਸ ਹੱਥ 'ਤੇ ਧਰ ਕੇ ਜੰਗ ਕਰਨਾ

ਇਕ ਸਿੰਘ ਨੇ ਆਖਿਆ ਸਿੰਘ ਸਾਹਿਬ ਬਚਨ ਆਪਣਾ ਤੋੜ ਨਿਭਾਈਏ ਜੀ।
ਤੁਸਾਂ ਆਖਿਆ ਸੀ ਅੱਜ ਟੁਰਦਿਆਂ ਇਉਂ ਉਸ ਸੁਖਨ ਨੂੰ ਪੂਰਾ ਕਰਾਈਏ ਜੀ।
ਅੱਜ ਅੰਮ੍ਰਿਤਸਰ ਜਾ ਪਹੁੰਚਣਾ ਏਂ ਸੀਸ ਗੁਰੂ ਚਰਨੀਂ ਜਾ ਚੜ੍ਹਾਈਏ ਜੀ।
ਤੁਸੀਂ ਤਿੰਨ ਕੋਹ ਉਰੇ ਹੀ ਬੈਠ ਗਏ ਸੁਣ ਸਿੰਘ ਨੇ ਫਤਹਿ ਗਜਾਈਏ ਜੀ।
ਸੀਸ ਚੁੱਕ ਖੱਬੇ ਹੱਥ ਰੱਖ ਲਿਆ ਕੀਤੀ ਵੈਰੀਆ ਦੇ ਵੱਲ ਧਾਈਏ ਜੀ।
ਧੜ ਲੜਦਾ ਵੇਖ ਕਰਤਾਰ ਸਿੰਘਾ ਦਲਾਂ ਉੱਤੇ ਹੈਰਾਨਗੀ ਛਾਈਏ ਜੀ।

## ਸਿੰਘਾਂ ਨੇ ਪਿਛਾਂਹ ਹਟਣਾ

ਖੱਬੇ ਹੱਥ ਉੱਤੇ ਸੀਸ ਲਈ ਫਿਰਦੇ ਸੱਜੇ ਹਵੋਂ ਖੰਡਾ ਖੜਕਾਨ ਲੱਗੇ।
ਵੇਖ ਦਲਾਂ ਦੇ ਵਿਚ ਪੁਕਾਰ ਪੈ ਗਈ ਕਰਾਮਾਤ ਪਾਸੋਂ ਡਰ ਖਾਨ ਲੱਗੇ।
ਬਿਨਾਂ ਸਿਰ ਤੋਂ ਸਿੰਘ ਦਾ ਧੜ ਲੜਦਾ ਇਕ ਦੂਸਰੇ ਤਾਈਂ ਸੁਨਾਣ ਲੱਗੇ।
ਪਿਆ ਕੁਦਰਤੀ ਆਣ ਦਬਾ ਭਾਰਾ ਪੈਰ ਪਿਛਾਂਹ ਨੂੰ ਆ ਖਿਸਕਾਨ ਲੱਗੇ।
ਲੜਦੇ ਹਟਣ ਲੱਗੇ ਪਿਛਾਂਹ ਆਣ ਗਿਲਜੇ ਸਿੰਘ ਜ਼ੋਰ ਦੇਇ ਪਿਛੋਂ ਦਬਾਨ ਲੱਗੇ।
ਅੱਗੇ ਗਿਲਜੇ ਤੇ ਪਿੱਛੇ ਸਿੰਘ ਲਗੇ ਬੁਰੀ ਵਾਢ ਤਲਵਾਰ ਦੀ ਪਾਨ ਲੱਗੇ।
ਪੈਰ ਸੰਭਲੇ ਨਾ ਫੇਰ ਦੁਸ਼ਮਣਾਂ ਨੇ ਸਿੰਘ ਮਾਰ ਸਥਾਰ ਪਿਛਾਨ ਲੱਗੇ।
ਤੇਗ ਚਲਦੀ ਆਈ ਕਰਤਾਰ ਸਿੰਘਾ ਪਿੱਛੇ ਸਿੰਘ ਤੇ ਅੱਗੇ ਪਠਾਨ ਲੱਗੇ।

## ਤਥਾ

ਹੋਯਾ ਜੰਗ ਭਾਰਾ ਇਹ ਭੀ ਘੱਲੂਘਾਰਾ[9] ਮੌਤ ਦਲਾਂ ਦੇ ਤਾਈਂ ਖਪਾਯਾ ਸੀ।

ਗੋਹਲਵੜ ਤੋਂ ਪੈਣ ਸਥਾਰ ਲੱਗੇ ਸੂਹਾ ਕੱਪੜਾ ਧਰਤ ਪਹਿਨਾਯਾ ਸੀ।
ਹੋ ਗਏ ਸਰਦਾਰ ਸ਼ਹੀਦ ਬਹੁਤੇ ਉੱਤੇ ਧਰਮ ਦੇ ਦੋਹਾਂ ਨੂੰ ਲਾਯਾ ਸੀ।
ਬਾਬੇ ਨੌਧ ਸਿੰਘ ਚੱਬੇ ਪਾਸ ਸਮਝੋ ਡੇਰਾ ਸੜਕ ਦੇ ਵਿਚ ਜਮਾਯਾ ਸੀ।
ਹਰੀ ਸਿੰਘ ਅਤੇ ਬੀਰ ਸਿੰਘ ਯੋਧੇ ਮਾਰ ਵੈਰੀਆਂ ਨੂੰ ਜਿਨ੍ਹਾਂ ਘਾਯਾ ਸੀ।
ਪਾਸ ਆ ਕਰਕੇ ਸੰਗਰਾਣੇ ਸਾਹਿਬ ਇਹਨਾਂ ਜਾਮ ਸ਼ਹੀਦੀ ਦਾ ਪਾਯਾ ਸੀ।
ਹੋਰ ਸੈਂਕੜੇ ਸਿੰਘ ਸ਼ਹੀਦ ਹੋਏ ਮਾਰ ਵੈਰੀਆ ਤਾਈਂ ਮੁਕਾਯਾ ਸੀ।
ਰਾਮਸਰ ਤੇ ਆਇ ਕਰਤਾਰ ਸਿੰਘਾ ਕਿਸੇ ਸਿੰਘ ਨੇ ਬਚਨ ਸੁਨਾਯਾ ਸੀ।

## ਰਾਮਸਰ ਦੇ ਪਾਸ ਬਾਬੇ ਦੀਪ ਸਿੰਘ ਜੀ ਨੇ ਬੈਠ ਜਾਣਾ

ਕਿਸੇ ਸਿੰਘ ਕਹਿਆ ਦੀਪ ਸਿੰਘ ਤਾਈਂ ਰਾਮਸਰ ਉੱਤੇ ਪਹੁੰਚੇ ਆ ਕਰਕੇ।
ਦੀਪ ਸਿੰਘ ਜੀ ਬੈਠ ਗਏ ਥਾਂ ਓਸੇ ਸੀਸ ਗੋਦੀ ਦੇ ਵਿਚ ਟਿਕਾ ਕਰਕੇ।
ਧੰਨ ਸਤਿਗੁਰੂ ਜੀ ਲਾਜ ਰੱਖ ਲਈ ਬਾਜੀ ਜਿੱਤ ਲਈ ਪ੍ਰਣ ਨਿਭਾ ਕਰਕੇ।
ਧਰਮ ਵਾਸਤੇ ਸਿੰਘ ਸ਼ਹੀਦ ਹੋਯਾ ਸਿਰ ਧੜ ਸੰਦੀ ਬਾਜ਼ੀ ਲਾ ਕਰਕੇ।
ਹੈ ਬਣਿਆ ਅਸਥਾਨ ਕਰਤਾਰ ਸਿੰਘਾ ਲੋਕ ਪੂਜਦੇ ਸੈਂਕੜੇ ਜਾ ਕਰਕੇ।

## ਰਾਮਸਰ ਤੇ ਸ੍ਰੀ ਦਰਬਾਰ ਸਾਹਿਬ ਦੇ ਵਿਚਕਾਰ ਘੋਰ ਜੰਗ

ਪੰਜਾਂ ਕੋਹਾਂ 'ਤੇ ਚੱਲਦੀ ਤੇਗ ਆਈ ਕਈ ਥਾਈਂ ਲਹਿ ਗਏ ਸਥਾਰ ਭਾਈ।
ਸਿੰਘ ਦੱਬੀ ਆਉਂਦੇ ਸੁਧਾਸਰ ਵਲੇ ਭਾਰਾ ਮਚਿਆ ਸ਼ੋਰ ਕਕਾਰ ਭਾਈ।
ਧਰਮ ਸਿੰਘ ਸਰਦਾਰ ਸ਼ਹੀਦ ਹੋਇਆ ਆ ਬਿਬੇਕਸਰ ਪਾਸ ਵਿਚਾਰ ਭਾਈ।
ਜਿਥੇ ਹੁਣ ਹੈ ਕਟੜਾ ਰਾਮਗੜ੍ਹੀਆ ਰਾਮ ਸਿੰਘ ਡਿੱਗਾ ਜਥੇਦਾਰ ਭਾਈ।
ਬੀਰ ਸਿੰਘ ਤੇ ਨਾਲ ਬਸੰਤ ਸਿੰਘ ਸੀ ਕੌਰ ਸਿੰਘ ਮੰਨਾ ਸਿੰਘ ਚਾਰ ਭਾਈ।
ਪ੍ਰਾਗਦਾਸ ਦੇ ਚੌਂਕ ਦੇ ਪਾਸ ਜੂਝੇ ਬਨਿਆਂ ਥਾਨ ਓਥੇ ਯਾਦਗਾਰ ਭਾਈ।
ਬੜੇ ਬੀਰ ਬਾਂਕੇ ਬਲੀ ਸੂਰਮੇ ਇਹ ਹੋ ਸ਼ਹੀਦ ਗਏ ਤੇਗਾਂ ਮਾਰ ਭਾਈ।
ਅੰਤ ਗੁਰੂ ਕੇ ਬਾਗ ਕਰਤਾਰ ਸਿੰਘਾ ਜ਼ੋਰ ਪੈ ਗਿਆ ਜੰਗ ਦਾ ਭਾਰ ਭਾਈ।

## ਵਾਕ ਕਵੀ

ਸਿੰਘ ਲੜਦੇ ਮਰਦੇ ਮਾਰਦੇ ਜੀ ਨੇੜੇ ਆ ਗਏ ਗੁਰ ਅਸਥਾਨ ਵੀਰੋ।
ਚੜ੍ਹੇ ਜੋਸ਼ ਸਿੰਘਾਂ ਤਾਈਂ ਆਣ ਭਾਰੇ ਨਜ਼ਰ ਪਿਆ ਆ ਗੁਰਾਂ ਦਾ ਥਾਨ ਵੀਰੋ।
ਚੜ੍ਹੀਆਂ ਲਾਲੀਆਂ ਸਿੰਘਾਂ ਨੂੰ ਭਾਰੀਆਂ ਬਾਜ਼ੀ ਜਿੱਤ ਲਈ ਕਰ ਘਮਸਾਨ ਵੀਰੋ।

ਨੇੜੇ ਆਣ ਪਹੁੰਚੇ ਗੁਰੂ ਧਾਮ ਦੇ ਹਾਂ ਵਧੇ ਹੌਂਸਲੇ ਸਿੰਘਾਂ ਦੇ ਆਨ ਵੀਰੋ।
ਓਧਰ ਗਿਲਜੇ ਭੀ ਹਾਰ ਸਮਝ ਆਪਣੀ ਅੱਗਾ ਰੋਕ ਖੜੇ ਮੈਦਾਨ ਵੀਰੋ।
ਫੌਜਾਂ ਅਫਸਰਾਂ ਨੇ ਡਾਢੀਆਂ ਘੇਰ ਕਰਕੇ ਪਾਏ ਭੌਂ ਕੇ ਫੇਰ ਦਰਾਨ ਵੀਰੋ।
ਓਧਰ ਸਿੰਘਾਂ ਦਾ ਭੀ ਵਧਿਆ ਪੈਰ ਹੈਸੀ ਓਹ ਭੀ ਕੁੱਦ ਪਏ ਸ਼ੇਰਾਂ ਸਮਾਨ ਵੀਰੋ।
ਐਲੀ ਐਲੀ ਅਕਾਲ ਅਕਾਲ ਹੋਯਾ ਗੂੰਜ ਉੱਠਿਆ ਫੇਰ ਅਸਮਾਨ ਵੀਰੋ।
ਘੋੜੇ ਸਿੰਘਾਂ ਸਰਦਾਰਾਂ ਨੇ ਫੇਰ ਕਰਕੇ ਬੋਲਾ ਫੇਰਿਆ ਵਿਚ ਮੈਦਾਨ ਵੀਰੋ।
ਕਹਿਆ ਖਾਲਸਾ ਜੀ ਤਕੜੇ ਹੋ ਜਾਵੋ ਬਾਜ਼ੀ ਜਿੱਤ ਲਈ ਸੁਜਾਨ ਵੀਰੋ।
ਬਾਜਾਂ ਵਾਲਾ ਹੈ ਤੁਸਾਂ ਦੇ ਸਿਰਾਂ ਉੱਤੇ ਰਾਖਾ ਹਰ ਥਾਂ ਬਲੀ ਮਹਾਨ ਵੀਰੋ।
ਅੱਜ ਓਸ ਦੀ ਆਨ ਸ਼ਾਨ ਉੱਤੇ ਸਿੱਧੇ ਮੱਥੇ ਹੋਵੇ ਕੁਰਬਾਨ ਵੀਰੋ।
ਜੂਝ ਗਏ ਤੇ ਮਿਲੇਗੀ ਗੋਦ ਗੁਰ ਦੀ ਫਤਹਿ ਪ੍ਰਾਈ ਤੇ ਜਸ ਮਹਾਨ ਵੀਰੋ।
ਦੋਹੀਂ ਪਾਸੀਂ ਹੈ ਜੇਤਵਾਂ ਗੁਣਾ[10] ਸਾਡਾ ਵੈਰੀ ਹੋ ਰਹੇ ਨੇ ਪਰੇਸ਼ਾਨ ਵੀਰੋ।
ਗੁਰੂ ਧਾਮ ਅਜ਼ਾਦ ਕਰਾ ਕਰਕੇ ਤੇਗਾਂ ਕਰਨ ਆਂ ਫੇਰ ਮਿਆਨ ਵੀਰੋ।
ਜੰਗ ਅੱਜ ਦੇ ਤਾਈਂ ਕਰਤਾਰ ਸਿੰਘਾ ਯਾਦ ਕਰਨ ਸਦਾ ਮੁਸਲਮਾਨ ਵੀਰੋ।

## ਗੁਰੂ ਕੇ ਬਾਗ ਵਿਚ ਜੰਗ ਦਾ ਜ਼ੋਰ

ਜਿਵੇਂ ਦਿਨ ਥੋੜ੍ਹਾ ਰਹਿੰਦਾ ਜਾਂਵਦਾ ਸੀ ਤਿਵੇਂ ਸਿੰਘ ਆ ਜ਼ੋਰ ਵਧਾਨ ਲੱਗੇ।
ਬੰਨ੍ਹ ਤੁਮਲੇ[11] ਵੈਰੀਆਂ ਨਾਲ ਜੁਟੇ ਤੇਗਾਂ ਢਾਲਾਂ ਦੇ ਉੱਤੇ ਖੜਕਾਨ ਲੱਗੇ।
ਕਾਹਲੀ ਪਈ ਵਿਚ ਦਲਾਂ ਦੇ ਆਣ ਭਾਰੀ ਪਲੋ ਪਲੀ ਵਿਚ ਪੈਰ ਵਧਾਨ ਲੱਗੇ।
ਸਤਿ ਸ੍ਰੀ ਅਕਾਲ, ਅਕਾਲ ਉੱਚੀ ਮਸਤ ਹੋ ਕੇ ਸਿੰਘ ਗਜਾਨ ਲੱਗੇ।
ਸਾਬਰ ਅਲੀ ਆ ਸਿਪਾਹ ਸਾਲਾਰ ਅੜਯਾ ਮੁੜ ਗਿਲਜੇ ਜ਼ੋਰ ਦਿਖਾਨ ਲੱਗੇ।
ਐਲੀ ਐਲੀ ਦੇ ਮਾਰਦੇ ਆਏ ਨਾਹਰੇ ਬੰਨ੍ਹ ਪੈਂਤੜੇ ਤੇਗਾਂ ਚਲਾਨ ਲੱਗੇ।
ਕਟਾ ਵੱਢੀ ਹੋਈ ਦੋਹਾਂ ਪਾਸਿਆਂ ਥੀਂ ਕਾਹਲੇ ਪੈ ਕੇ ਲੇਖਾ ਮੁਕਾਨ ਲੱਗੇ।
ਸੈ ਮਾਵਾਂ ਦੇ ਪੁੱਤ ਸ਼ਹੀਦ ਹੋਏ ਜ਼ਖਮੀ ਤੜਫਦੇ ਜਾਨਾਂ ਗਵਾਨ ਲੱਗੇ।
ਕੜਾ ਕੜ ਸੜਾ ਸੜ ਹੋਣ ਲੱਗੀ ਦੜਾ ਦਾੜ ਆ ਡਿੱਗਣ ਜਵਾਨ ਲੱਗੇ।
ਕਿਤੇ ਸਿਰ ਲੱਥੇ ਕਿਤੇ ਬਾਹਾਂ ਲੱਤਾਂ ਪਾਜੀ ਡਰ ਕੇ ਮੂੰਹ ਛੁਪਾਨ ਲੱਗੇ।
ਸਮਾਂ ਬਣਿਆ ਡਾਹਢਾ ਡਰਾਵਣਾ ਉਹ ਖੰਡੇ ਢਾਲਾਂ ਤੇ ਗਾਜੀ ਖੜਕਾਨ ਲੱਗੇ।
ਕਿਤੇ ਨੇਜੇ ਤੇ ਬਰਛੀਆਂ ਜ਼ੋਰ ਪਾਇਆ ਕਿਤੇ ਤੇਗਾਂ ਦੀ ਮਾਰ ਮਚਾਨ ਲੱਗੇ।
ਹੋਏ ਸੂਰਮੇ ਲਹੂ ਲੁਹਾਨ ਸਾਰੇ ਖੇਲ ਹੋਲੀਆਂ ਰੰਗ ਉਡਾਨ ਲੱਗੇ।
ਧਰਤੀ ਖੂਨ ਦੇ ਨਾਲ ਹੋ ਤਰ ਗਈ ਸੂਹੀ ਚੁੰਨੀ ਸੁਹਾਗ ਪਹਿਨਾਨ ਲੱਗੇ।
ਸਾਬਰ ਅਲੀ ਅੱਗੇ ਹੀਰਾ ਸਿੰਘ ਅੜਿਆ ਦੋਵੇਂ ਸੂਰਮੇਂ ਵਾਰ ਬਚਾਨ ਲੱਗੇ।

ਅੰਤ ਸਾਬਰ ਅਲੀ ਗਿਆ ਮਾਰਿਆ ਜੀ ਗਿਲਜੇ ਵੇਖ ਕਚੀਚੀਆਂ ਖਾਨ ਲੱਗੇ।
ਸਿੰਘ ਪਏ ਅਰੜਾਇ ਕੇ ਕਰ ਹਲੇ ਖੇਤ ਵੱਢ ਕਿਰਸਾਨ ਵਿਛਾਨ ਲੱਗੇ।
ਸਿੰਘ ਵਧਦੇ ਜਾਣ ਕਰਤਾਰ ਸਿੰਘਾ ਗਿਲਜੇ ਪੈਰ ਪਿਛਾਂਹ ਹਟਾਨ ਲੱਗੇ।

## ਤਥਾ

ਜ਼ੋਰ ਸਿੰਘਾਂ ਦਾ ਪਿਆ ਚੁਫੇਰਿਓਂ ਜਾਂ ਜਬਰਦਸਤ ਖਾਂ ਹੱਲਾ ਮਚਾਯਾ ਸੀ।
ਕੱਦਾਵਾਰ ਜਵਾਨ ਬੇਹੱਦ ਹੈਸੀ ਘੋੜਾ ਕੱਢ ਮੈਦਾਨ ਨਚਾਯਾ ਸੀ।
ਓਹਨੂੰ ਘੇਰਿਆ ਆਣ ਬਲਵੰਤ ਸਿੰਘ ਨੇ ਖੜਾ ਰਹਿ ਲਲਕਾਰ ਸੁਣਾਯਾ ਸੀ।
ਪਟੇਬਾਜ ਦੋਵੇਂ ਚੰਗੇ ਸੂਰਮੇ ਸਨ ਜੁੱਟ ਪਏ ਅੱਖੀਂ ਖ਼ੂਨ ਛਾਯਾ ਸੀ।
ਮਸਤ ਹਾਥੀਆਂ ਵਾਂਗ ਮੈਦਾਨ ਭਿੜੇ ਖੌਫ ਮਰਨ ਦਾ ਦੁਹਾਂ ਚੁਕਾਯਾ ਸੀ।
ਚੰਗੇ ਜੰਗ ਦੇ ਫਨ ਦਿਖਾਏ ਦੋਹਾਂ ਵਾਹੁ ਵਾਹੁ ਵਾਲਾ ਬੋਲਾ ਆਯਾ ਸੀ।
ਜਬਰਦਸਤ ਮੈਦਾਨ ਦੇ ਵਿਚ ਡਿੱਗਾ ਮਾਰ ਸਿੰਘ ਨੇ ਸੀਸ ਉਡਾਯਾ ਸੀ।
ਮੌਤ ਵੇਖ ਭਰਾ ਦੀ ਦੁੱਖ ਲੱਗਾ ਰੁਸਤਮ ਖਾਂ ਲਲਕਾਰਦਾ ਆਯਾ ਸੀ।
ਲੈ ਕੇ ਚੋਣਵੇਂ ਨਾਲ ਜਵਾਨ ਗਿਲਜੇ ਉੱਤੇ ਸਿੰਘਾਂ ਦੇ ਸਾਰ ਖੜਕਾਯਾ ਸੀ।
ਅੱਗੋਂ ਸਿੰਘ ਭੀ ਸ਼ੇਰਾਂ ਦੇ ਵਾਂਗ ਪਏ ਸਰਫਾ ਮੌਤ ਦਾ ਉੱਕਾ ਚੁਕਾਯਾ ਸੀ।
ਪਿਆ ਅੱਗੋਂ ਬਲਵੰਤ ਸਿੰਘ ਬੋਲ ਫਤਹਿ ਰੋਹ ਦਿਲਾਂ ਦੇ ਵਿਚ ਸਮਾਯਾ ਸੀ।
ਦੋਵੇਂ ਸੂਰਮੇ ਵਿਚ ਮੈਦਾਨ ਡਿੱਗੇ ਕਰ ਹੱਕ ਅਦਾ ਦਿਖਾਯਾ ਸੀ।
ਏਸੇ ਤਰ੍ਹਾਂ ਹੀ ਗੁਰੂ ਕੇ ਬਾਗ ਅੰਦਰ ਸਿੰਘਾਂ ਤੇਗਾਂ ਦੇ ਤਾਈਂ ਵਾਹਯਾ ਸੀ।
ਸਿੰਘ ਵਧਦੇ ਅਗਾਂਹ ਕਰਤਾਰ ਸਿੰਘਾ ਆਣ ਗਿਲਜਿਆ ਹੌਂਸਲਾ ਢਾਹਯਾ ਸੀ।

## ਸਿੰਘਾਂ ਦੀ ਫਤਹਿ

ਚਲੀ ਬਾਗ ਦੇ ਵਿਚ ਆ ਤੇਗ ਭਾਰੀ ਸਿੰਘਾਂ ਮਾਰ ਕੇ ਵੈਰੀ ਖਪਾਇ ਬਹੁਤੇ।
ਬੜੇ ਬੜੇ ਸਰਦਾਰ ਪਠਾਣ ਚੁਣ ਕੇ ਮਾਰ ਗਿਲਜੇ ਖਾਕ ਮਿਲਾਇ ਬਹੁਤੇ।
ਅੰਤ ਛੱਡ ਕੇ ਵੈਰੀ ਮੈਦਾਨ ਨੱਠੇ ਹਾਥੀ ਜੰਗ ਦੇ ਵਿਚ ਮਰਵਾਇ ਬਹੁਤੇ।
ਛਾਯਾ ਕੁਦਰਤੀ ਖੌਫ ਆ ਗਿਲਜਿਆਂ ਤੇ ਪਈ ਰਾਤ ਤੇ ਹੌਂਸਲੇ ਢਾਇ ਬਹੁਤੇ।
ਛੱਡ ਗਏ ਮੈਦਾਨ ਲਾਹੌਰ ਵੰਨੇ ਮੂੰਹ ਕਰਕੇ ਘੋੜੇ ਦੁੜਾਇ ਬਹੁਤੇ।
ਪਾਈ ਸਿੰਘਾਂ ਨੇ ਫਤਹਿ ਕਰਤਾਰ ਸਿੰਘਾ ਵਿਚ ਖੁਸ਼ੀ ਦੇ ਜੈਕਾਰੇ ਗਜਾਇ ਬਹੁਤੇ।

## ਵਾਕ ਕਵੀ

ਜੰਗ ਜਿੱਤ ਲਿਆ ਸਿੰਘਾਂ ਮਾਰ ਤੇਗਾਂ ਹਾਰੇ ਵਿਚ ਮੈਦਾਨ ਪਠਾਨ ਭਾਈ।
ਬਹੁਤੇ ਅੱਧਿਓਂ ਸਿੰਘ ਸ਼ਹੀਦ ਹੋ ਗਏ ਵੈਰੀ ਚਾਰ ਹਿੱਸੇ ਮਾਰੇ ਜਾਨ ਭਾਈ।
ਗੋਹਲਵੜ ਤੋਂ ਲੈ ਗੁਰੂ ਬਾਗ ਤੋੜੀ ਭਾਰੀ ਮਚਿਆ ਸੀ ਘਮਸਾਨ ਭਾਈ।
ਕੋਹਾਂ ਵਿਚ ਲੋਥਾਂ ਪਈਆਂ ਰੁਲਦੀਆਂ ਸਨ ਕੌਣ ਗਿਣਤੀ ਕਰੇ ਪਛਾਨ ਭਾਈ।
ਰੌਲਾ ਗਿੱਦੜਾਂ ਕੁੱਤਿਆਂ ਆਨ ਪਾਇਆਂ ਕਲਜੋਗਣਾਂ ਨੱਚੀਆਂ ਆਣ ਭਾਈ।
ਬੜੇ ਬੜੇ ਸਰਦਾਰ ਸ਼ਹੀਦ ਹੋ ਗਏ ਦੋਹਾਂ ਧਿਰਾਂ ਦਾ ਹੋਯਾ ਨੁਕਸਾਨ ਭਾਈ।
ਗੁਰੂ ਬਾਗ ਅੰਦਰ ਸਰਦਾਰ ਜੂਝੇ ਚੰਗੇ ਚੋਣਵੇਂ ਪੰਥ ਨਿਸ਼ਾਨ ਭਾਈ।
ਹੀਰਾ ਸਿੰਘ ਗੰਡਾ ਸਿੰਘ, ਸਿੰਘ ਲਹਿਣਾ ਹੋਰ ਸਿੰਘ ਬਹੁਤੇ ਬਲਵਾਨ ਭਾਈ।
ਰਣ ਸਿੰਘ ਗੰਡਾ ਸਿੰਘ ਭਾਗ ਸਿੰਘ ਸੱਜਣ ਸਿੰਘ ਬਹਾਦਰ ਸਿੰਘ ਮਾਨ ਭਾਈ।
ਯੋਧੇ ਹੋਰ ਬੇਅੰਤ ਸ਼ਹੀਦ ਹੋਏ ਬਣਿਆ ਬਾਗ ਦੇ ਵਿਚ ਅਸਥਾਨ ਭਾਈ।
ਸਾਕਾ ਦੀਪ ਸਿੰਘ ਦਾ ਕਹਿੰਦੇ ਸਿੰਘ ਇਸਨੂੰ ਭਾਰਾ ਜੰਗ ਹੋਯਾ ਹਠ ਠਾਨ ਭਾਈ।
ਗੁਰੂ ਨਾਮ ਉੱਤੇ ਕਰਤਾਰ ਸਿੰਘਾ ਕੀਤਾ ਪੰਥ ਨੇ ਭਾਰਾ ਘਮਸਾਨ ਭਾਈ।

## ਸਿੰਘਾਂ ਦਾ ਡੇਰਾ

ਫੌਜ ਗਿਲਜਿਆਂ ਦੀ ਨੱਠੀ ਹਾਰ ਖਾ ਕੇ ਸਿੰਘ ਮੁੜੇ ਅਟਾਰੀ ਲੰਘਾ ਕੇ ਜੀ।
ਸਾਂਭ ਵੈਰੀਆਂ ਦਾ ਅਸਬਾਬ ਸਾਰਾ ਅੰਮ੍ਰਿਤਸਰ ਆਏ ਫਤਹਿ ਪਾ ਕੇ ਜੀ।
ਦੱਖਣ ਵੱਲ ਸਰੋਵਰੋਂ ਲਾ ਡੇਰੇ[12] ਬੈਠੇ ਗੁਰਾਂ ਦਾ ਸ਼ੁਕਰ ਮਨਾ ਕੇ ਜੀ।
ਜ਼ਖਮੀ ਢੂੰਡ ਕੇ ਸਭ ਸੰਭਾਲ ਲਏ ਤੇ ਸ਼ਹੀਦਾਂ ਨੂੰ ਕੱਠੇ ਕਰਾ ਕੇ ਜੀ।
ਬਾਗ ਗੁਰੂ ਦੇ ਵਿਚ ਸਸਕਾਰ ਕੀਤਾ ਵਿਚ ਭਾਣੇ ਦੇ ਸ਼ੁਕਰ ਵਜਾ ਕੇ ਜੀ।
ਗੁਰੂ ਧਾਮ ਅਜ਼ਾਦ ਕਰਾਇ ਲਿਆ ਸਿਰ ਧੜ ਸੰਦੀ ਬਾਜ਼ੀ ਲਾ ਕੇ ਜੀ।
ਬਾਲ ਸਿੰਘ ਤਾਰਾ ਸਿੰਘ ਜਹੇ ਯੋਧੇ ਦਿਆਲ ਸਿੰਘ ਸਰਦਾਰ ਗਿਣਾ ਕੇ ਜੀ।
ਰਹੇ ਅੰਮ੍ਰਿਤਸਰ ਕਰਤਾਰ ਸਿੰਘਾ ਕੱਢੇ ਗਿਲਜੇ ਤੇਗ ਚਲਾ ਕੇ ਜੀ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਗਿਲਜਾ—ਮਤੀ ਪਠਾਣਾਂ ਦੀ ਸਾਖ ਪਸ਼ਤੋ ਵਿਚ ਇਸ ਦਾ ਉਚਾਰਣ ਗਲੇਜੀ ਹੈ।
2. ਜਹਾਨ ਖਾਂ—ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਦਾ ਫੌਜਦਾਰ ਤੇ ਮੰਤਰੀ। ਇਹ 1756-58 ਤੱਕ ਲਾਹੌਰ ਦਾ ਸੂਬੇਦਾਰ ਰਿਹਾ। ਮਹਾਨ ਕੋਸ਼ (1974, 498) ਅਨੁਸਾਰ ਇਹ ਗੋਹਲਵੜ ਦੀ ਲੜਾਈ ਵਿਚ ਬਾਬਾ ਦੀਪ ਸਿੰਘ ਦੇ ਸਾਥੀ ਦਿਆਲ

ਸਿੰਘ ਹੱਥੋਂ ਮਾਰਿਆ ਗਿਆ।

3. **ਐਲੀ**—ਯਾ ਅਲੀ, ਦੁਸ਼ਮਣ ਤੇ ਹਮਲਾ ਕਰਨ ਲਈ ਮੁਸਲਮਾਨਾਂ ਦਾ ਯਾ ਅਲੀ ਦਾ ਨਾਅਰਾ ਲਾਉਣਾ।
4. **ਪਰੇ**—ਟੋਲੀਆਂ
5. **ਪਾਜੀ**—ਮੁਲੰਮੇ ਵਾਲਾ, ਕਮੀਨਾ, ਨੀਚ
6. **ਪੱਟੇਬਾਜ਼ੀ**—ਗਤਕੇਬਾਜ਼ੀ
7. ਅਮਾਨ ਖਾਂ ਵੀ ਦੱਸਿਆ ਗਿਆ ਹੈ।
8. **ਭੁਲੰਥਾ**—ਭੁਲੇਵਾਂ, ਹੱਥ ਦੀ ਸਫਾਈ
9. **ਘੱਲੂਘਾਰਾ**—ਤਬਾਹੀ, ਸਰਬਨਾਸ
10. **ਗੁਣਾ**—ਕਿਸੇ ਜੁਗਤ ਨਾਲ ਕੱਢਿਆ ਹੋਇਆ ਹਿੱਸਾ, ਲਾਟਰੀ
11. **ਤੁਮਲਾ**—ਝੁੰਡ, ਟੋਲੀਆਂ
12. ਸਰੋਵਰ ਦੀ ਦੱਖਣੀ ਬਾਹੀ ਉੱਤੇ ਸ਼ਹੀਦ ਬੁੰਗਾ

## ਚਰਨ ਸਿੰਘ ਸ਼ਹੀਦ (1891-19335)

## ਗੁਰਪੁਰੀ ਵਿਚ ਸ੍ਰੀ ਕਲਗੀਧਰ ਜੀ ਦਾ ਦਰਬਾਰ

ਚਰਨ ਸਿੰਘ ਸ਼ਹੀਦ ਦਾ ਜਨਮ 1891 ਵਿਚ ਕਟੜਾ ਕਨ੍ਹਈਆ, ਗਲੀ ਗ੍ਰੰਥੀਆਂ, ਅੰਮ੍ਰਿਤਸਰ ਵਿਚ ਹੋਇਆ। ਇਨ੍ਹਾਂ ਦੇ ਪਿਤਾ ਸ. ਸੂਬਾ ਸਿੰਘ ਸ੍ਰੀ ਹਰਿਮੰਦਰ ਸਾਹਿਬ ਦੇ ਪੁਰਾਣੇ ਗ੍ਰੰਥੀਆਂ ਵਿਚੋਂ ਸਨ। ਨੌਂ ਜਮਾਤਾਂ ਪੜ੍ਹਨ ਤੋਂ ਬਾਅਦ 1906 ਵਿਚ ਖਾਲਸਾ ਸਮਾਚਾਰ, ਅੰਮ੍ਰਿਤਸਰ ਵਿਚ ਕਲਰਕ ਤੇ ਫਿਰ ਪਰੂਫ ਰੀਡਰ ਬਣੇ। 1907 ਵਿਚ ਪਹਿਲਾ ਨਾਵਲ **ਸ਼ਾਮ ਸੁੰਦਰ** ਛਪਾਇਆ। 1909 ਵਿਚ **ਬੀਰ** ਅਖਬਾਰ ਨਾਲ ਜੁੜੇ ਤੇ ਇਸ ਦੇ ਮੁੱਖ ਸੰਪਾਦਕ ਬਣੇ। 1911 ਵਿਚ **ਸ਼ਹੀਦ** ਅਖਬਾਰ ਚਾਲੂ ਕੀਤਾ। 1911 ਵਿਚ **ਦਲੇਰ ਕੌਰ** ਤੇ 1913 ਵਿਚ **ਰਣਜੀਤ ਕੌਰ** ਨਾਵਲ ਛਪਵਾਏ[1]। 1914 ਵਿਚ ਨਾਭੇ ਦੇ ਰਾਜੇ ਪਾਸ ਸਾਹਿੱਤਕਾਰ ਬਣ ਗਏ। ਇਨ੍ਹਾਂ ਦਾ ਸੰਬੰਧ ਭਾਈ ਕਾਨ੍ਹ ਸਿੰਘ ਨਾਭਾ ਤੇ ਗਿ. ਗਿਆਨ ਸਿੰਘ ਨਾਲ ਜੁੜਿਆ[2]। 1913 ਵਿਚ **ਕਾਲਾ ਦੇਗੀ ਦੀ ਲੁੱਟ** ਤੇ 1914 ਵਿਚ **ਜੀਵਨ ਜੁਗਤੀ** ਛਪਵਾਈਆਂ ਗਈਆਂ। ਇਹ ਅਕਾਲੀ ਲਹਿਰ ਦੇ ਹਮਦਰਦ ਸਨ ਪਰ ਮਾ. ਤਾਰਾ ਸਿੰਘ ਦੇ ਕੱਟੜ ਵਿਰੋਧੀ ਸਨ[3]। 1926 ਵਿਚ **ਮੌਜੀ** ਅਖਬਾਰ ਕੱਢਿਆ। ਇਨ੍ਹਾਂ ਨੇ ਸੈਂਟਰਲ ਪੰਜਾਬੀ ਸਭਾ ਤੇ ਪੰਜਾਬੀ ਟਕਸਾਲ ਚਲਾਈ। ਪੰਜਾਬੀ ਕਾਨਫਰੰਸਾਂ ਤੇ ਕਵੀ ਦਰਬਾਰਾਂ ਦੀਆਂ ਲਹਿਰਾਂ ਲਾ ਦਿੱਤੀਆਂ। 1928 ਵਿਚ ਮਾਸਕ ਪੱਤਰ **ਹੰਸ** ਆਰੰਭ ਕੀਤਾ। ਇਨ੍ਹਾਂ ਦਾ ਦੇਹਾਂਤ 24 ਅਗਸਤ 1935 ਵਿਚ ਸ਼ਿਮਲੇ ਵਿਚ ਹੋਇਆ।

ਇਨ੍ਹਾਂ ਦੀਆਂ ਕਵਿਤਾਵਾਂ ਦੇ ਸੰਗ੍ਰਹਿ—**ਬਾਦਸ਼ਾਹੀਆਂ** (1932), **ਬੇਪ੍ਰਵਾਹੀਆਂ, ਸਹਿਨਸ਼ਾਹੀਆਂ, ਅਰਸ਼ੀ ਕਿੰਗਰੇ, ਰਾਜਸੀ ਹੁਲਾਰੇ**, ਆਦਿ; ਨਾਵਲ—**ਸ਼ਾਮ ਸੁੰਦਰ, ਚੰਚਲ ਮੂਰਤੀ, ਦਲੇਰ ਕੌਰ, ਦੋ ਵਹੁਟੀਆਂ, ਰਣਜੀਤ ਕੌਰ, ਜੋਗਣ ਜਾਦੂਗਰਨੀ** ਆਦਿ; ਕਹਾਣੀ ਸੰਗ੍ਰਹਿ—**ਹੱਸਦੇ ਹੰਝੂ, ਸ਼ਹੀਦ ਟਕੋਰਾਂ, ਹਾਸੇ ਦੀ ਵਰਖਾ, ਦਿਲ ਪਰਚਾਵੇ, ਢਾਈ ਸੌ ਹੀਰੇ**, ਆਦਿ ; ਨੀਤੀ—**ਭਰਥਰੀ ਨੀਤੀ, ਵਿਦੁਰ ਨੀਤੀ, ਸੁਦਾਮਾ ਨੀਤੀ, ਸਾਅਦੀ ਨੀਤੀ**, ਜੀਵਨੀ—**ਨੈਪੋਲੀਅਨ ਬੋਨਾਪਾਰਟ, ਪ੍ਰਤਾਪ ਉਦਯ ਟ੍ਰੈਕਟ, ਪੰਜਾਬ ਵਿਛੋੜਾ**, ਆਦਿ ਹਨ।

ਇਨ੍ਹਾਂ ਦੀਆਂ ਕਵਿਤਾਵਾਂ ਜ਼ਿਆਦਾ ਕਰਕੇ ਹਾਸ ਰਸੀ ਹਨ ਜੋ ਸਮਾਜਿਕ ਵਰਤਾਰੇ ਦੇ ਵੱਖ-ਵੱਖ ਪੱਖ ਲੈਂਦੀਆਂ ਹਨ। ਇਨ੍ਹਾਂ ਨੇ ਸਿੰਘ ਸਭਾ ਤੇ ਅਕਾਲੀ ਲਹਿਰਾਂ ਦੇ ਪ੍ਰਭਾਵ ਹੇਠ ਆਦਰਸ਼ਾਂ ਨੂੰ ਸਾਹਮਣੇ ਰੱਖ ਕੇ ਰਚਨਾਵਾਂ ਕੀਤੀਆਂ। ਕਵਿਤਾਵਾਂ ਦੇ ਵਿਸ਼ੇ ਵੀ

ਸਮਾਜਿਕ ਹਨ। ਭਾਈਆ ਇਨ੍ਹਾਂ ਦਾ ਹਾਸ ਰਸੀ ਪਰ ਵਿਹਾਰਕ ਜੀਵਨ ਦੀ ਸੇਧ ਦੇਣ ਵਾਲਾ ਕਲਪਤ ਪਾਤਰ ਹੈ। ਇਨ੍ਹਾਂ ਦੀਆਂ ਕੁਝ ਕਵਿਤਾਵਾਂ ਧਾਰਮਿਕ ਤੇ ਇਤਿਹਾਸਕ ਵਿਸ਼ਾ ਵਸਤੂ ਵਾਲੀਆਂ ਹਨ। ਇਨ੍ਹਾਂ ਨੇ ਗੁਰੂ ਸਾਹਿਬਾਨ, ਬਾਬਾ ਬੰਦਾ ਸਿੰਘ ਬਹਾਦਰ ਬਾਰੇ ਕਵਿਤਾਵਾਂ ਲਿਖੀਆਂ ਹਨ। ਬਾਬਾ ਦੀਪ ਸਿੰਘ ਬਾਰੇ ਇਨ੍ਹਾਂ ਦੀ ਵੱਖਰੀ ਕਵਿਤਾ ਕੋਈ ਨਹੀਂ। ਪਰ ਗੁਰਪੁਰੀ ਵਿਚ ਸ੍ਰੀ ਕਲਗੀਧਰ ਦਾ ਦਰਬਾਰ[4] ਕਵਿਤਾ ਵਿਚ—ਜਦੋਂ ਗੁਰੂ ਜੀ ਸਿੱਖਾਂ ਦੀ ਅਜੋਕੀ ਹਾਲਤ ਬਾਰੇ ਪੰਜ ਪਿਆਰਿਆਂ, ਚਾਲੀ ਮੁਕਤਿਆਂ, ਸਾਹਿਬਜ਼ਾਦਿਆਂ ਤੇ ਸਿੱਖਾਂ ਨਾਲ ਸਲਾਹ ਕਰਦੇ ਹਨ ਤਾਂ ਹੋਰਨਾਂ ਵਾਂਗ ਬਾਬਾ ਦੀਪ ਸਿੰਘ ਵੀ ਇਸ ਵਾਸਤੇ ਚਿੰਤਾ ਜ਼ਾਹਿਰ ਕਰਦੇ ਹਨ। ਉਹ ਕਹਿੰਦੇ ਹਨ ਕਿ ਉਨ੍ਹਾਂ ਦੀ ਕੁਰਬਾਨੀ ਗੁਰੂ ਜੀ ਦੀ ਮਿਹਰ ਦਾ ਫਲ ਸੀ। ਉਹ ਆਪਣੀ ਨਿਰਮਾਣਤਾ ਜ਼ਾਹਿਰ ਕਰਦੇ ਹਨ। ਇਉਂ ਸ਼ਹੀਦ ਜੀ ਨੇ ਬਾਬਾ ਦੀਪ ਸਿੰਘ ਜੀ ਦੀ ਕੁਰਬਾਨੀ ਦੇ ਪ੍ਰਗਟਾਅ ਨੂੰ ਤਤਕਾਲੀ ਸਿੱਖ ਜਾਗ੍ਰਤੀ ਲਈ ਕਲਾਮਈ ਢੰਗ ਨਾਲ ਵਰਤਿਆ ਹੈ।

## ਟਿੱਪਣੀਆਂ ਤੇ ਹਵਾਲੇ

1. **ਐਸ. ਐਸ. ਚਰਨ ਸਿੰਘ ਸ਼ਹੀਦ ਰਚਨਾਵਲੀ ਵਾਰਤਕ** (ਸੰਪਾ. ਸ. ਸ. ਅਮੋਲ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1981, ਪੰਨੇ 5-7
2. **ਉਹੀ**, ਪੰਨਾ 8
3. **ਉਹੀ**, ਪੰਨਾ 9
4. **ਚਰਨ ਸਿੰਘ ਸ਼ਹੀਦ ਰਚਨਾਵਲੀ (ਕਵਿਤਾ)**, (ਸੰਪਾ. ਸੂਬਾ ਸਿੰਘ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1975, ਪੰਨੇ 325-31

# ਪਾਠ
## ਗੁਰਪੁਰੀ ਵਿਚ
## ਸ੍ਰੀ ਕਲਗੀਧਰ ਜੀ ਦਾ ਦਰਬਾਰ

(1)

ਸ੍ਰੀ ਕਲਗੀਧਰ ਜੀ :-

ਤੁਸੀਂ ਲਾਲ ਮੇਰੇ, ਨੌਂ ਨਿਹਾਲ ਮੇਰੇ, ਪੁੱਤਰ ਬਾਲ ਮੇਰੇ, ਸਾਰੇ ਪਿਆਰੜੇ ਹੋ।
ਸਿੱਖੀ ਆਨ ਵਾਲੇ, ਕੌਮੀ ਸ਼ਾਨ ਵਾਲੇ, ਵਾਰਨ ਜਾਨ ਵਾਲੇ, ਤੁਸੀਂ ਸਾਰੜੇ ਹੋ।
ਸਿਦਕੀ ਧਰਮ ਵਾਲੇ, ਲਾਜ ਸ਼ਰਮ ਵਾਲੇ, ਭਗਤ ਕਰਮ ਵਾਲੇ, ਗੁਰ ਦੇ ਤਾਰੜੇ ਹੋ।
ਤੁਸਾਂ ਲਾਇ ਜੀਵਨ, ਮੇਰੇ ਹੁਕਮ ਅੰਦਰ, ਤਦੇ ਬਣੇ ਏਥੇ, ਮੇਰੇ ਪਿਆਰੜੇ ਹੋ।

(2)

ਜਦੋਂ ਪਿਤਾ ਅਕਾਲ ਦੇ ਹੁਕਮ ਅੰਦਰ, ਤੁਸਾਂ ਪਾਸ ਸਾਂ ਵਿਚ ਸੰਸਾਰ ਆਯਾ।
ਹਿੰਦੁਸਤਾਨ ਰੁੜ੍ਹਦੇ ਦੇ ਉਧਾਰ ਖ਼ਾਤਰ, 'ਮੀਰੀ ਪੀਰੀ' ਦੇ ਪਹਿਨ ਤਲਵਾਰ ਆਯਾ।
ਤੁਸਾਂ ਓਸ ਵੇਲੇ ਮੇਰਾ ਸਾਥ ਦਿੱਤਾ, ਦਿੱਤਾ ਸੀਸ ਜੇ ਮੈਨੂੰ ਦਰਕਾਰ ਆਯਾ।
ਭਾਣਾ ਪਿਤਾ ਦਾ ਤੇ ਮਦਦ ਤੁਸਾਂ ਸੰਦੀ, ਬੇੜਾ ਹਿੰਦ ਦਾ ਮੈਂ ਕਰ ਕੇ ਪਾਰ ਆਯਾ।

(3)

ਤੁਸਾਂ ਦੁੱਖ ਝੱਲੇ ਜੰਗਲ ਜੂਹ ਮੱਲੇ, ਧਰਮੋਂ ਨਹੀਂ ਹੱਲੇ, ਕੱਲੇ ਰਹੇ ਲੜਦੇ।
ਢਿੱਡੀ ਭੁੱਖ ਕਾਟੇ, ਗਿਣਤੀ ਲੂਣ ਆਟੇ, ਸਾਰੇ ਸੰਗ ਘਾਟੇ, ਫਿਰ ਵੀ ਰਹੇ ਅੜਦੇ।
ਵੈਰੀ ਕੋਪ ਅੱਗੇ, ਤੀਰਾਂ ਤੋਪ ਅੱਗੇ, ਅਗਨੀ ਤੋਪ ਅੱਗੇ, ਵਧ ਕੇ ਰਹੇ ਸੜਦੇ।
ਬੀਰ ਮਰਦ ਵਾਲੇ, ਕੌਮੀ ਦਰਦ ਵਾਲੇ, ਫ਼ਰਜ਼ ਖੂਬ ਪਾਲੇ, ਚਰਖ਼ੀ[1] ਰਹੇ ਚੜ੍ਹਦੇ।

(4)

ਐਸੀ ਕਠਨ ਕੁਰਬਾਨੀਆਂ ਤੁਸੀਂ ਕਰਕੇ, ਸਿੱਖੀ ਰੱਬ ਦੀ ਤਈਂ ਫੈਲਾਇਆ ਸੀ।
ਲਹੂ ਆਪਣੇ ਨਾਲ ਸਰ ਸਬਜ਼ ਕੀਤਾ, ਬੂਟਾ ਗੁਰੂ ਨਾਨਕ ਜੇਹੜਾ ਲਾਇਆ ਸੀ।
ਧਰਮਹੀਨ ਤੇ ਪਾਪ ਵਿਚ ਲੀਨ ਹੈਸਨ, ਬੱਦਲ ਜ਼ੁਲਮ, ਲੋਕਾਂ ਸਿਰ 'ਤੇ ਛਾਇਆ ਸੀ।
ਤੁਸੀਂ ਜਾਨ ਵਾਰੀ ਕੀਤੇ ਦੂਰ ਦੁਖੜੇ, ਡਾਹਢਾ ਤੁਸਾਂ ਉਪਕਾਰ ਕਮਾਇਆ ਸੀ।

(5)

ਐਪਰ ਪਿਆਰਿਓ ! ਤੁਸੀਂ ਹੁਣ ਦੇਖਦੇ ਹੋ ? ਹੈ ਔਲਾਦ ਥੋਡੀ ਕੇਹੜੇ ਹਾਲ ਅੰਦਰ ?
ਜੇਹੜੇ ਜਾਲ ਵਿਚੋਂ ਅਸਾਂ ਕੱਢਿਆ ਸੀ, ਫਸਦੀ ਜਾਂਵਦੀ ਹੈ ਉਸੇ ਜਾਲ ਅੰਦਰ ।
ਹਾਇ ਸ਼ੋਕ ! ਹੈ ਓਸ ਦੀ ਦਸ਼ਾ ਭੈੜੀ, ਸਿੱਖੀ ਬਹੁਤ ਡਿੱਗੀ ਥੋੜੇ ਸਾਲ ਅੰਦਰ ।
ਆਪੋ ਧਾਪ, ਦਿਖਾਵੇ ਦਾ ਕੰਮ ਬਹੁਤਾ, ਰਿਹਾ ਬਹੁਤ ਥੋੜ੍ਹਾ ਸਿੱਖੀ ਖ਼ਿਆਲ ਅੰਦਰ ।

(6)

ਗਿਣਤੀ ਵਧੀ ਕਿਸ ਕੰਮ ਹੈ ਕੰਮ ਸੰਦੀ ? ਰਹੇ ਬਹੁਤ ਥੋੜੇ ਕੌਮੀ ਦਰਦ ਵਾਲੇ ।
ਕੋਈ ਕੋਈ ਦਿੱਸਣ ਕੌਮ ਆਪਣੀ ਦੀ, ਭਰਨ ਦਸ਼ਾ ਉੱਤੇ ਆਹਾਂ ਸਰਦ ਵਾਲੇ ।
ਲਾਲੀ ਧਰਮ ਦੇ ਜੋਸ਼ ਦੀ ਲੋਪ ਹੋਈ, ਵਧਦੇ ਜਾਣ ਡਰਪੋਕ ਰੰਗ ਜ਼ਰਦ ਵਾਲੇ ।
ਐਸੀ ਦਸ਼ਾ ਅੰਦਰ ਦਰਦੀ ਸਿੱਖ ਦੇ ਇਹ, ਲਫ਼ਜ਼ ਚੀਰ ਜਾਵਣ ਦਿਲੀ ਦਰਦ ਵਾਲੇ ।

'ਸਿੱਖੀ ਰਹੀ ਹੈ ਨਾਮ ਨੂੰ ਸੁਾਰਥ ਨੇ ਡੇਰਾ ਲਾਇਆ ।
ਨਾ ਪੀੜ ਕੌਮੀ ਦਿਲਾਂ ਵਿਚ, ਐਸੀ ਹੈ ਫੈਲੀ ਮਾਇਆ ।
'ਗੁਰਨਾਮ' ਤੋਂ ਵਿਕਣਾ ਅਤੇ ਹੈ ਸਿਦਕ ਪਿੱਛੇ ਪਾਇਆ ।
ਜੇ ਹਾਲ ਰਿਹਾ ਏਹੋ ਤਾਂ ਸਮਝੋ ਕਾਲ ਨੇੜੇ ਆਇਆ ।
ਆ ਬਾਹੁੜੀ ਦਸਵੇਂ ਗੁਰੂ, ਹੁਣ ਕੌਮ ਡਾਵਾਂਡੋਲ ਹੈ ।
ਸਿੱਖਾਂ ਤਾਈਂ ਜਾਗਣ ਦਾ ਦਾਰੂ ਤਿਰੇ ਹੀ ਕੋਲ ਹੈ ।

(7)

ਚੌਹਾਂ ਪਾਸਿਆਂ ਤੋਂ ਵੈਰੀ ਕਰਨ ਹੱਲੇ, ਸਿੱਖੀ ਤਾਈਂ ਖਾ ਜਾਣਾ ਉਹ ਚਾਂਹਵਦੇ ਨੇ ।
ਏਧਰ ਸਿੱਖ ਦਰਦੀ ਹੱਥ ਜੋੜ ਰੋ ਕੇ, ਮੇਰੇ ਨਾਮ ਦੇ ਵਾਸਤੇ ਪਾਂਵਦੇ ਨੇ ।
ਮੇਰੇ ਪਿਆਰਿਓ ! ਤੁਸਾਂ ਦੇ ਬਚੜੇ ਹੁਣ, ਘੁੰਮਣਘੇਰ ਵਿਚ ਫਸੇ ਕੁਰਲਾਂਵਦੇ ਨੇ ।
ਦੇਖਾਂ ਬੀਰ ਮੇਰੇ ਬੈਠੇ ਸੁਣਨ ਜੇਹੜੇ, ਕੀ ਕੁਝ ਆਪਣੀ ਰਾਇ ਅਲਾਂਵਦੇ ਨੇ ।

(8)

ਪੰਜ ਪਿਆਰਿਆਂ (ਖੜ੍ਹੇ ਹੋ ਕੇ, ਹੱਥ ਜੋੜ ਕੇ ਤੇ ਸੀਸ ਨਿਵਾ ਕੇ)

ਦੀਨ ਦਿਆਲ, ਦਯਾ ਸਿੰਧ ਗੁਰ ਜੀ, ਹਮ ਹੈਂ ਕੀਟ ਤਿਹਾਰੇ, ਔਗੁਣਹਾਰੇ ।
ਸੁਣ ਕੇ ਹਾਲ ਪੰਥ ਦਾ, ਦਿਲ ਵਿਚ, ਉੱਠਣ ਜੋਸ਼ ਫੁਹਾਰੇ, ਆਵਣ ਬਾਹਰੇ ।
ਪਹਿਲੇ ਸੀਸ ਤੇਗ਼ ਦੀ ਭੇਟਾ ਕਰਕੇ, ਅਸੀਂ ਨਿਕਾਰੇ, ਬਣੇ ਪਿਆਰੇ ।
ਹੁਣ ਵੀ ਹਾਜ਼ਰ, ਕਰੋ ਆਗਿਆ, ਜਾਈਏ ਦੇਸ ਮਝਾਰੇ, ਖੜੇ ਤਿਆਰੇ ।

'ਪੰਥ ਤਾਈਂ ਜੇ ਲੋੜ ਹੈ ਅਸੀਂ ਕਟਾਈਏ ਸੀਸ,
ਦਿਲ ਵਿਚ ਤੜਫ਼ਨ ਲਗ ਗਈ ਕਰੋ ਹੁਕਮ ਜਗਦੀਸ ।

(9)

**ਚਾਲੀ ਮੁਕਤੇ (ਹੱਥ ਜੋੜ ਕੇ)**

**ਸਨੀਮ੍ਰ**

ਨੀਚੋਂ ਕਰਦੇ ਉੱਚ ਹੋ, ਦੁਖੀਆਂ ਪਾਲਣ ਹਾਰ।
ਨਿਰ-ਧਰਿਆਂ ਦੀ ਟੇਕ, ਹੋ, ਹੇ ਸਤਿਗੁਰ ਦਾਤਾਰ।
ਕੀਟ ਦੇ ਸਮਾਨ ਸਾਨੂੰ ਆਂਵਦੀ ਹੈ ਰੀਸ ਗੁਰੋ,
ਹਾਲ ਸੁਣ ਪੰਥ ਦਾ ਕਲੇਜਾ ਹੋਇਆ ਛਾਨਣੀ।
ਅਸਾਂ ਦੀ ਔਲਾਦ ਸਿੱਖ ਕੌਮ ਦੀ ਹੈ ਦਸ਼ਾ ਮਾੜੀ,
ਸਾਨੂੰ ਏਥੇ ਯੋਗ ਨਾ ਅਨੰਦ ਦਸ਼ਾ ਮਾਨਣੀ।
ਵੇਖ ਕੰਮ ਤੰਗ ਅਸਾਂ ਤੀਰ ਤੇ ਤੁਫ਼ੰਗ ਨਾਲ,
ਅੰਗ ਅੰਗ ਆਪਣਾ ਕਰਾਇਆ ਹੈ ਸੀ ਛਾਨਣੀ।
ਹੁਣ ਫੇਰ ਸੰਗ ਸੰਗ ਮੰਗਦੇ ਹਾਂ ਆਗਿਆ ਜੀ,
ਬੇਨਤੀ ਏਹ ਸਾਡੀ ਤੁੱਛ, ਵੱਡੀ ਕਰ ਜਾਨਣੀ।
ਲੋੜ ਅਹੇ ਜੇ ਪੰਥ ਨੂੰ, ਹੁਕਮ ਆਪਦਾ ਮਾਨ।
ਦੌਲਤ ਧਨ ਕੀ ਚੀਜ਼ ਹੈ ? ਵਾਰ ਦਈਏ ਜਿੰਦ ਜਾਨ।

(10)

**ਦੋ ਵੱਡੇ ਸਾਹਿਬਜ਼ਾਦੇ (ਹੱਥ ਜੋੜ ਤੇ ਚਰਨਾਂ 'ਤੇ ਸੀਸ ਨਿਵਾ ਕੇ) :-**

ਹੇ ਸਤਿਗੁਰ । ਹੇ ਪਿਤਾ ਜੀ । ਅਸੀਂ ਆਪਦੇ ਪੂਤ ?
ਲੋੜ ਪਈ ਨਾ ਨਿੱਤਰੇ, ਕਾਹਦੇ ਅਸੀਂ ਸਪੂਤ ?

ਜਿੰਦ ਜਾਨ ਆਪਦੀ, ਏਹ ਤਨ, ਮਨ ਆਪਦਾ ਹੈ,
ਸਿੱਖ ਪੰਥ ਆਪਦਾ ਤੇ ਅਸੀਂ ਥਾਰੇ ਬੱਚੜੇ।
ਪੰਥ ਸੰਦਾ ਹਾਲ ਸੁਣ, ਨੈਣੋਂ ਨੀਰ ਚੱਲ ਪਿਆ,
ਰਿਦੇ ਵਿਚ ਜੋਸ਼ ਸੰਦੇ ਭਾਂਬੜ ਨੇ ਮੱਚੜੇ।
ਛਾਤੀਆਂ ਸੀ ਡਾਹੀਆਂ ਅਸਾਂ ਤੀਰਾਂ ਤਲਵਾਰਾਂ ਅੱਗੇ।
ਆਉਂਦੇ ਸੀ ਲੱਖ ਵੈਰੀ ਖਾਣ ਸਾਨੂੰ ਕੱਚੜੇ।
ਤੋਪਾਂ ਤੇ ਬੰਦੂਕਾਂ ਮੋੜ ਸਕੀਆਂ ਨਾ ਮੂੰਹ ਸਾਡਾ,
ਬਲ ਸਾਰਾ ਆਪਦਾ ਏਹ ਹੈਸੀ ਗੁਰੂ ਸੱਚੜੇ।
ਹੁਣ ਵੀ ਜੇਕਰ ਲੋੜ ਹੈ, ਹਾਜ਼ਰ ਖੜੇ ਤਿਆਰ।
ਹੁਕਮ ਆਪਦਾ ਪਾਈਏ, ਤਨ ਮਨ ਦਈਏ ਵਾਰ।

(11)

ਦੋ ਛੋਟੇ ਸਾਹਿਬਜ਼ਾਦੇ (ਨਿੱਕੇ ਨਿੱਕੇ ਹੱਥ ਜੋੜ ਕੇ ਤੇ ਸੀਸ ਨਿਵਾ ਕੇ)

ਹੇ ਸਤਿਗੁਰ ! ਕੀ ਆਖੀਏ ? ਹੈ ਜਾਨ ਸਾਡੀ ਨਿਕੋੜੀ।
ਕਿਵ ਬਿਨੈ ਕਰੀਏ ? ਪਤਾ ਨਾ, ਬੋਲੀ ਹੈ ਸਾਡੀ ਫਿੱਕੜੀ।
ਪਰ ਦਰਦ ਕੌਮੀ, ਜੋਸ਼ ਕੌਮੀ, ਹੈ ਉਬਾਲਾ ਮਾਰਦਾ।
ਨਿੱਕੇ ਹਾਂ ਤਾਂ ਵੀ ਸੇਵ ਕਰੀਏ, ਚਾਉ ਹੈ ਚਿੱਤ ਧਾਰਦਾ।
ਸਿੱਖ ਕੌਮ ਸੰਦੀ ਨੀਂਹ ਅੰਦਰ, ਅਸਾਂ ਦੇਹਾਂ ਨਿੱਕੀਆਂ।
ਨਾਜ਼ਕ ਤੇ ਕੋਮਲ, ਹੇ ਗੁਰੂ ਸਨ ਨਾਲ ਖੁਸ਼ੀਆਂ ਧਿੱਕੀਆਂ।
ਕੀ ਅਜੇ ਵੀ ਨੀਂਹ ਕੌਮ ਦੀ ਚਾ ਹੋ ਗਈ ਕਮਜ਼ੋਰ ਹੈ ?
ਹਾਜ਼ਰ ਖਲੇ, ਦਿਓ ਨੀਂਹ ਤਲੇ, ਜੇ ਪੰਥ ਤਾਈਂ ਲੋੜ ਹੈ ?
ਨਿੱਕੇ ਹਾਂ ਨਿਰਬਲ ਤੀਰ ਤੇਗਾਂ ਚੁੱਕਣੋਂ ਲਾਚਾਰ ਹਾਂ।
ਪਰ ਕੌਮ ਦੀ ਨੀਂਹ ਦੇ ਤਲੇ ਸਿਰ ਦੇਣ ਨੂੰ ਤਿਆਰ ਹਾਂ।

(12)

ਭਾਈ ਮਨੀ ਸਿੰਘ (ਸਨਿਮ੍ਰ ਹੱਥ ਜੋੜ ਕੇ)

ਜਾਨੋਂ ਪਿਆਰੇ ਗੁਰੂ ਜੀ ! ਸੁਣ ਸਿੱਖਾਂ ਦਾ ਹਾਲ।
ਏਸ ਨਿਮਾਣੇ ਦਾਸ ਦਾ ਕੰਬਿਆ ਇਕ ਇਕ ਵਾਲ।
ਟੋਟਾ ਪੈ ਗਿਆ ਪੰਥ ਨੂੰ ਸਿਦਕੋਂ ਹੋ ਕੇ ਹੀਨ।
ਦੇਖ ਰਿਦਾ ਮੈਂ ਤੜਫ਼ਦਾ ਜਿਉਂ ਮਛਲੀ ਬਿਨ ਮੀਨ।
ਜਿਉਂ ਮਛਲੀ ਬਿਨ ਮੀਨ ਤੜਫ਼ ਕੇ ਪਹਿਲੀ ਵਾਰੀ,
ਸੀਸ ਕਟਾਇਆ ਅੰਗ ਅੰਗ ਮੈਂ ਨਾਲ ਕਟਾਰੀ।
ਹੁਣ ਵੀ ਜੇ ਹੈ ਲੋੜ, ਚੀਜ਼ ਕੀ ਇਕ ਇਕ ਪੋਟਾ।
ਇਕ ਇਕ ਪੋਟਾ ਕੱਟ ਕਰਾਵਾਂ ਸੌ ਸੌ ਟੋਟਾ।
ਤਿਆਰ ਖੜਾ ਏਹ ਦਾਸ ਹੈ, ਅਹੇ ਹੁਕਮ ਦੀ ਦੇਰ।
ਹੁਕਮ ਦਿਉ ਗੁਰ ਆਪਣਾ ਹੱਥ ਸਿਰੇ 'ਤੇ ਫੇਰ।

(13)

ਭਾਈ ਤਾਰੂ ਸਿੰਘ (ਸਿਰ ਨਿਵਾ ਕੇ)

ਸੁਣ ਸਿੱਖਾਂ ਦਾ ਹਾਲ ਮੰਦੇੜਾ, ਗੁਰ ਜੀ ਹੋਇਆ ਦੁੱਖ ਵਡੇਰਾ।
ਮੈਂ ਹਾਂ ਤੁੱਛ ਨੀਚ ਤੇ ਹੀਣਾ, ਸੁਆਰ ਸਕੇ ਕੀ ਇਕ ਕਮੀਨਾ।
ਫਿਰ ਵੀ ਜੋਸ਼ ਉਮਡਿਆ ਆਵੇ, ਨੇਤਰ ਨੀਰ ਨਾ ਠੱਲ੍ਹਿਆ ਜਾਵੇ।

ਮੈਂ ਸੀ ਸਿਰ ਕੁਰਬਾਨ ਕਰਾਇਆ, ਨਾਲ ਰੰਬੀਆਂ ਸੀਸ ਛਿਲਾਇਆ ।
ਚਰਖ਼ੀ ਚੜ੍ਹ ਕੇ ਖੱਲ ਲੁਹਾਈ, ਚਰਬੀ ਬਾਹਰ ਨਿਕਲ ਸੀ ਆਈ ।
ਜੇ ਹੁਣ ਲੋੜ ਪਈ ਹੈ ਆਣ, ਹੁਕਮ ਦਿਓ, ਹੋਵਾਂ ਕੁਰਬਾਨ ।
ਵਾਰ ਵਾਰ ਸਿਰ ਕਦੀ ਨਾ ਥੱਕਾਂ, ਪੀੜ ਪੰਥ ਦੀ ਦੇਖ ਨਾ ਸਕਾਂ ।

(14)

ਬਾਬਾ ਦੀਪ ਸਿੰਘ (ਹੱਥ ਜੋੜ ਕੇ ਗਰਜਵੀਂ ਆਵਾਜ਼ ਨਾਲ)

ਬੀਰ ਪੰਥ ਦੀ ਦਸ਼ਾ ਦਾ ਸੁਣ ਭੈੜਾ ਅਹਿਵਾਲ,
ਦੀਨ ਦਿਆਲ ਸਤਿਗੁਰੂ ਜੀ ! ਹੋਇਆ ਦੁੱਖ ਵਿਸ਼ਾਲ।
ਮੇਰਾ ਦਿਲ ਹੈ ਕੰਬਿਆ, ਪੰਥ ਖਾਲਸਾ ਬੀਰ,
ਸਿਦਕ, ਸਿੱਖੀਉਂ, ਖਿਸਕ ਕੇ ਹੋਇਆ ਸ਼ੋਕ ਅਧੀਰ।
ਹੋਇਆ ਸ਼ੋਕ ! ਅਧੀਰ, ਦਾਸ ਨੇ ਸਿੱਖੀ ਝੰਡਾ,
ਸੀਸ ਕਟਾ, ਫੜ ਹੱਥ ਦੂਸਰੇ ਹੱਥ 'ਚ ਖੰਡਾ।
ਸੀਸ ਝੁੱਲਿਆ ਜੱਗ ਗੁਰੂ । ਏਹ ਬਲ ਸੀ, ਤੋਰਾ,
ਮੈਂ ਨਹੀਂ ਕਿਛ ਹਉ ਨਹੀਂ ਕਿਛ ਆਹਿ ਨ ਮੋਰਾ।

(15)

ਹੋਰ ਸਾਰੇ ਸਿੰਘ (ਰਲ ਕੇ)

ਹਾਜ਼ਰ ਹਾਂ ਤੱਯਾਰ ਅਸੀਂ ਵੀ,
ਹੇ ਸਤਿਗੁਰੂ ਪਿਆਰੇ ਕ੍ਰਿਪਾਲ ।
ਸੀਸ ਕਟਾਈਏ, ਜਾਨ ਗੁਆਈਏ,
ਮੁੱਖੋਂ ਅਲਾਈਏ "ਸ੍ਰੀ ਅਕਾਲ ।"

(16)

ਸ੍ਰੀ ਕਲਗੀਧਰ ਜੀ (ਪ੍ਰਸੰਨ ਹੋ ਕੇ) :-

ਸ਼ਾਵਾ ਬੀਰ ਬਹਾਦਰੋ ! ਧੰਨ ਮੈਨੂੰ, ਤੁਸਾਂ ਉੱਪਰ ਏਹੋ ਆਸ, ਮਾਨ ਹੈਸੀ।
ਐਪਰ ਰਾਜ ਓਦੋਂ ਹੈਸੀ ਜ਼ੁਲਮ ਵਾਲਾ, ਤੁਸਾਂ ਸੀਸ ਜਦ ਕੀਤੇ ਕੁਰਬਾਨ ਹੈਸੀ।
ਹੁਣ ਤਾਂ ਰਾਜ ਹੈ ਅਮਨ ਤੇ ਨਿਆਓਂ ਵਾਲਾ[2], ਤੁਰਕ—ਰਾਜ ਅਨਿਆਓਂ ਦੀ ਖਾਨ ਹੈਸੀ।
ਹੁਣ ਨਾ ਲੋੜ ਹੈ ਸੀਸ ਕਟਾਵਣੇ ਦੀ, ਸਮਾਂ ਗਿਆ ਜਦ ਲੋੜੀਂਦੀ ਜਾਨ ਹੈਸੀ।
ਜਾਇ ਭਰੋ ਸਭ ਆਪਣੀ ਰੂਹਾਂ, ਸਿੱਖ ਕਦੀ ਦਿਲ ਨਾਹਿ ਡੁਲਾਵਨ।
ਦਰ ਦਰ ਫਿਰ ਭਟਕਾਂ ਨਾ ਖਾਵਨ, ਇਕ 'ਅਕਾਲ' ਦੀ ਟੇਕ ਰਖਾਵਨ।
ਧਰਮ ਤੇ ਕੌਮ ਦਾ ਪਿਆਰ ਨਾ ਛੱਡਣ, ਕਰ ਇਤਫ਼ਾਕ ਧਰਮ ਫੈਲਾਵਨ।

ਧਰਮ ਲਈ ਧਨ ਧਾਮ ਲਗਾਵਨ, ਲੋੜ ਪਵੇ ਚਾ ਸੀਸ ਕਟਾਵਨ।
ਮੇਰੇ ਪਿਆਰਿਓ ! ਰੂਹਾਂ ਜੋ ਤੁਸਾਂ ਦੀਆਂ, ਸਿੱਖ ਪੰਥ ਅੰਦਰ ਕੰਮ ਕਰਨ ਜਾ ਕੇ।
ਸਿਦਕ, ਹੌਂਸਲੇ, ਧਰਮ ਤੋਂ ਹੋਏ ਖ਼ਾਲੀ, ਓਹਨਾਂ ਜੁੱਸਿਆਂ ਤਾਈਂ ਏਹ ਭਰਨ ਜਾ ਕੇ।
ਲੱਖਾਂ ਭਟਕਦੇ ਲੋਕ ਸੰਸਾਰ ਵਿਚ ਜੋ, ਓਹ ਨਿਹਾਲ ਹੋਵਨ ਸਿੱਖੀ ਸ਼ਰਨ ਜਾ ਕੇ।
ਸੁਖ ਆਰਾਮ, ਸੁਰਗ ਧਾਮ ਵਾਲੇ, ਸਿੱਖਾਂ ਸੂਰਿਆਂ ਦੇ ਚੁੰਮਣ 'ਚਰਨ' ਜਾ ਕੇ।

ਕਵੀ ਦੀ ਬੇਨਤੀ :-

ਕਲਗੀ ਵਾਲਿਆ ! ਝਬ ਏਹ ਭੇਜ ਰੂਹਾਂ, ਏਹਨਾਂ ਬਾਝ ਮੁਰਦੇਹਾਨੀ ਵਰਤ ਗਈ ਏ।
ਹੁਣ ਨਾ ਸਬਰ ਸੰਤੋਖ ਦੀ ਰਹੀ ਸ਼ਕਤੀ, ਦਸ਼ਾ ਸਿੱਖੀ ਦੀ ਬਿਲਕੁਲ ਪਰਤ ਗਈ ਏ।
ਸਿੱਖਾਂ ਸਿਦਕ, ਜੀਵਨ, ਧਰਮ ਤਿਆਗ ਦਿੱਤਾ, ਨਾਲ ਮੁਰਦਿਆਂ ਬੱਝ ਹੁਣ ਸ਼ਰਤ ਗਈ ਏ।
ਤੇਰੇ ਬਾਝ ਨਾ ਕੋ ਸੱਚੇ ਪਾਤਸ਼ਾਹਾ, ਅੱਤ ਮੰਦ ਹਾਲਤ ਹੁਣ ਤਾਂ ਵਰਤ ਗਈ ਏ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਚਰਖੀ—ਚਰਖੇ ਦੇ ਆਕਾਰ ਦਾ ਗੋਲ ਜੰਤਰ ਜਿਸ 'ਤੇ ਅਪਰਾਧੀ ਦਾ ਅੱਧਾ ਸਰੀਰ ਬੰਨ੍ਹ ਕੇ ਅੱਧਾ ਲਟਕਦਾ ਰਹਿਣ ਦਿੱਤਾ ਜਾਂਦਾ ਸੀ। ਜਿਸ ਵੇਲੇ ਚਰਖੀ ਜ਼ੋਰ ਨਾਲ ਘੁਮਾਈ ਜਾਂਦੀ, ਤਾਂ ਲਟਕਦੇ ਹੋਏ ਅੰਗ ਝਟਕੇ ਨਾਲ ਚੂਰ ਹੋ ਜਾਂਦੇ।
2. ਅੰਗਰੇਜ਼ੀ ਰਾਜ ਦੀ ਉਪਮਾ ਕੀਤੀ ਗਈ ਹੈ। ਇਹ ਤਤਕਾਲੀ ਪਰਿਸਥਿਤੀਆਂ ਦੇ ਪ੍ਰਭਾਵ ਹੇਠ ਹੈ।

# ਬਾਬੂ ਰਜਬ ਅਲੀ
## (1894-1979)

ਬਾਬੂ ਰਜਬ ਅਲੀ 10 ਅਗਸਤ, 1894 ਨੂੰ ਪਿੰਡ ਸਾਹੋਕੇ (ਮੋਗਾ) ਵਿਚ ਜਨਮਿਆ। ਇਸ ਨੇ 1912 ਵਿਚ ਮੈਟ੍ਰਿਕ ਪਾਸ ਕਰਕੇ ਕਸੂਲ, ਜ਼ਿਲ੍ਹਾ ਗੁਜਰਾਤ ਤੋਂ ਇੰਜੀਨੀਅਰਿੰਗ ਸਕੂਲ ਵਿਚੋਂ ਉਵਰਸੀਅਰੀ ਕੀਤੀ । ਇਨ੍ਹਾਂ ਮੁਕਤਸਰ ਤੇ ਅਬੋਹਰ ਦੇ ਇਲਾਕਿਆਂ ਵਿਚ 1912-1939 ਤੱਕ ਓਵਰਸੀਅਰੀ (ਨਹਿਰੀ) ਦੀ ਨੌਕਰੀ ਕੀਤੀ। 1947 ਦੇ ਰੌਲਿਆਂ ਤੋਂ ਬਾਅਦ ਇਹ ਪਾਕਿਸਤਾਨ ਜਾ ਕੇ ਚੱਕ 32/L, ਸਾਹੀਵਾਲ ਵਿਚ ਜਾ ਵਸਿਆ। ਇਸ ਦੀ ਮੌਤ ਉਥੇ ਹੀ 1979 ਵਿਚ ਹੋਈ[1] ।

ਇਸ ਦੀਆਂ ਰਚਨਾਵਾਂ ਪ੍ਰਸੰਗ (ਕਵੀਸ਼ਰੀ) ਹਨ। ਇਸ ਨੇ ਰਾਮਾਇਣ, ਬਰਾਟ ਪਰਵ, ਊਸ਼ਾ ਅਨੁਰੁੱਧ, ਨਲ ਦਮਯੰਤੀ, ਜੈਮਲ ਫੱਤਾ, ਆਦਿ ਹਿੰਦੂ ਇਤਿਹਾਸਕ ਮਿਥਿਹਾਸਕ ਪ੍ਰਸੰਗ ਵੀ ਲਿਖੇ ਅਤੇ ਹਜ਼ਰਤ ਮਸੀਹ, ਹਜ਼ਰਤ ਮੁਹੰਮਦ, ਹਸਨ ਹੁਸੈਨ, ਦਹੂਦ ਬਾਦਸ਼ਾਹ, ਦੁੱਲਾ ਭੱਟੀ, ਜੰਗ ਸਤੰਬਰ 1965, ਜਾਨੀ ਚੋਰ, ਹੀਰ ਵੀ ਰਚੇ ਅਤੇ ਇਨ੍ਹਾਂ ਦੀ ਰਚਨਾ ਵਿਚ ਸ਼ਹੀਦੀ ਗੁਰੂ ਅਰਜਨ ਦੇਵ ਜੀ (1957), ਜੰਗ ਮਰਾਝ, ਬਿਧੀ ਚੰਦ ਦੇ ਘੋੜੇ, ਜੰਗ ਪਾਉਂਟਾ ਸਾਹਿਬ, ਸਾਕਾ ਸਰਹਿੰਦ, ਸਾਕਾ ਚਮਕੌਰ ਸਾਹਿਬ, ਜੰਗ ਮੁਕਤਸਰ, ਸ਼ਹੀਦੀ ਬਾਬਾ ਦੀਪ ਸਿੰਘ ਵੀ ਸ਼ਾਮਿਲ ਹਨ ਅਤੇ ਜਿਊਣਾ ਮੌੜ, ਸੁੱਚਾ ਘੁੱਕਰ, ਵੀਰ, ਰਾਮਣ ਘੁਮਿਆਰ, ਹਰਨਾਮ ਕੌਰ ਦੀ ਬਹਾਦਰੀ, ਸ਼ਹੀਦ ਭਗਤ ਸਿੰਘ, ਬੇਗੋ ਨਾਰ, ਪਤਲ ਬਾਬੂ ਰਜਬ ਅਲੀ, ਆਦਿ ਕਈ ਕੁਝ ਰਚਿਆ ਹੈ ।

ਇਨ੍ਹਾਂ ਤਕਰੀਬਨ ਹਰ ਛੰਦ ਦੀ ਵਰਤੋਂ ਕੀਤੀ ਹੈ। ਬਾਬੂ ਚਾਲ ਤੇ ਬਹੱਤਰ ਕਲਾ ਛੰਦ ਇਨ੍ਹਾਂ ਦੀ ਪਿੰਗਲ ਨੂੰ ਮੌਲਿਕ ਦੇਣ ਹੈ[2]। ਮਨੋਹਰ ਭਵਾਨੀ, ਡੂਢਾ ਛੰਦ, ਦੋਹਰਾ, ਦੋ ਭਾਗ, ਮੁਕੰਦ, ਸੋਲਾਂ ਅੱਖਰ, ਦੋਤਾਰਾ ਬਾਬੂ ਚਾਲ, ਕਲੀ, ਬੈਂਤ, ਝੋਕ, ਕਬਿੱਤ, ਤਰਜ, ਗੱਡੀ ਔੜਾ ਤੇ ਢਾਈਆ, ਆਦਿ ਛੰਦਾਂ ਵਿਚ ਇਨ੍ਹਾਂ ਨੇ ਕਵੀਸ਼ਰੀ ਰਚੀ।

ਬਾਬੂ ਰਜਬ ਅਲੀ ਦੀ ਕਵੀਸ਼ਰੀ ਵਿਚੋਂ ਉਸ ਦਾ ਸਰਬ ਸਾਂਝਾ ਨਜ਼ਰੀਆ ਉਜਾਗਰ ਹੁੰਦਾ ਹੈ। ਪਤਾ ਲਗਦਾ ਹੈ ਕਿ ਉਸ ਦੇ ਮਨ ਵਿਚ ਆਪਣੇ ਚੜ੍ਹਦੇ ਪੰਜਾਬੀ ਭਰਾਵਾਂ ਨੂੰ ਮਿਲਣ ਦੀ ਬੜੀ ਤਾਂਘ ਰਹਿੰਦੀ ਸੀ ।

**ਬਾਬੂ ਆਉਂਦੇ ਰਹਿੰਦੇ ਸੁਪਨੇ, ਵਤਨ ਦੇ ਤੇ ਨਗਰ ਸਾਹੋ ਜੀ।**
**ਰਲ ਕੇ ਤੇ ਮੇਲੇ ਦੇਖੀਏ ਰਤਨ ਦੇ, ਤੇ ਬਠਿੰਡੇ ਗਾਹੋ ਜੀ[3]।**

ਭਾਵੇਂ ਉਨ੍ਹਾਂ ਹਾਲਾਤ ਦੀ ਮਜਬੂਰੀ ਹੇਠ ਪਾਕਿਸਤਾਨ ਵਿਚ ਵਾਸ ਕੀਤਾ ਅਤੇ

ਕਵੀਸ਼ਰੀ ਲਈ ਕਈ ਕੁਝ ਲਿਖਿਆ, ਫਿਰ ਵੀ ਆਖਿਆ ਜਾ ਸਕਦਾ ਹੈ ਕਿ ਉਸ ਵਿਚ ਧਰਮ ਨਿਰਪੱਖਤਾ ਤੇ ਮਾਨਵਵਾਦ ਦੀ ਕਣੀ ਵੀ ਸੀ।

ਬਾਬੂ ਰਜਬ ਅਲੀ ਨੇ, ਦੱਸਿਆ ਗਿਆ ਹੈ ਕਿ ਸ਼ਹੀਦੀ ਬਾਬਾ ਦੀਪ ਸਿੰਘ ਦੋ ਵਾਰ ਰਚਿਆ[4]। ਅਸਾਂ ਹਥਲੀ ਕਿਤਾਬ ਵਿਚੋਂ ਇਸ ਦਾ ਪਾਠ ਲਿਆ ਹੈ।

ਸ਼ਹੀਦੀ ਬਾਬਾ ਦੀਪ ਸਿੰਘ ਵਿਚ ਬਾਬਾ ਦੀਪ ਸਿੰਘ[5] ਸਿਰਲੇਖ ਹੇਠ ਕਵਿਤਾ ਵਿਚ ਬਾਬਾ ਦੀਪ ਸਿੰਘ ਵਲੋਂ ਸਿੰਘਾਂ ਨੂੰ ਗੁਰੂ ਘਰ ਦੀ ਇੱਜ਼ਤ ਬਚਾਉਣ ਤੇ ਸ਼ਹੀਦੀ ਪਾਉਣ ਲਈ ਉਤਸ਼ਾਹਿਤ ਕੀਤਾ ਗਿਆ ਹੈ। ਬਹੱਤਰ ਕਲਾ ਛੰਦ ਵਿਚ ਇਹ ਉਲੇਖ ਬੀਰ ਰਸ ਵੀ ਪੈਦਾ ਕਰਦਾ ਹੈ ਅਤੇ ਵਿਸ਼ਾ ਵਸਤੂ ਦਾ ਪ੍ਰਭਾਵਸ਼ਾਲੀ ਪ੍ਰਗਟਾਅ ਵੀ ਕਰਦਾ ਹੈ। ਕਿਹਾ ਗਿਆ ਹੈ ਕਿ ਲੜਾਕੀ ਨਸਲ, ਅਸਲੇ ਪਰਖਕੇ ਕਟਾਰਾਂ ਚੁੱਕ ਲਵੇ। ਬਘਿਆੜ ਹਰਨਾਂ ਦੀ ਡਾਰ ਨੂੰ ਹਿੱਕ ਲੈਣ, ਮਾਂ ਦੇ ਚਿਤਰੇ, ਮਾਸ ਦੇ ਭੁੱਖੇ ਜਾਗ ਪੈਣ, ਤੋਤੇ ਚਸ਼ਮੇ ਖਾਨਾਂ, ਦਿਲਾਂ ਦੇ ਖੋਟਿਆਂ ਤੇ ਦੁੰਬਿਆਂ ਤੋਂ ਮੋਟਿਆਂ ਦੀਆਂ ਧੌਣਾਂ ਮਰੋੜ ਦਿਉ। ਕਿੱਕਰਾਂ ਨੂੰ ਛਾਂਗ ਕੇ ਲਾਂਘੇ ਬਣਾ ਦਿਉ। ਭੀਮ ਬਣ ਕੇ ਦਰਜੋਧਨ ਦੇ ਪੱਟ ਤੋੜ ਦਿਉ। ਗੁਰਾਂ ਦਾ ਸੁਰ ਤੇ ਤਾਲ ਢਾਹੇ ਤੇ ਪੱਟੇ ਗਏ ਹਨ। ਖੀਰ ਤੇ ਬਹਿੰਦੀ ਮੱਖ ਉਡਾ ਦਿਉ। ਸਹੰਸਰਬਾਹੂ ਵਰਗਿਆਂ ਦੇ ਆਹੂ ਲਾਹ ਦਿਉ। ਇਉਂ ਪ੍ਰਕਿਰਤੀ ਤੇ ਮਿਥੇ ਤੋਂ ਉਦਾਹਰਣ ਲੈ ਕੇ ਵਿਸ਼ਾ ਵਸਤੂ ਦੇ ਪ੍ਰਗਟਾਅ ਦਾ ਪ੍ਰਭਾਵ ਸਿਰਜਿਆ ਗਿਆ ਹੈ। ਦੂਜੀ ਕਵਿਤਾ ਬਾਬਾ ਦੀਪ ਸਿੰਘ ਦਾ ਜੰਗੀ-ਭਾਸ਼ਨ[6] ਹੈ। ਇਹ ਅਮੋਲਕ ਤਰਜ ਵਿਚ ਹੈ। ਇਸ ਵਿਚ ਬਾਬਾ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਸ਼ਹੀਦੀ ਦੇਣ ਲਈ ਉਤਸ਼ਾਹ ਦਿੰਦੇ ਹਨ। ਪਠਾਨ ਬੇਸ਼ਰਮ ਹੋ ਕੇ ਅਜ਼ਾਦੀ ਖੋਹ ਰਹੇ ਹਨ। ਉਹ ਹਿੰਦੂਆਂ ਨੂੰ ਜਲੇਬੀ ਸਮਝਦੇ ਹਨ। ਹਥਿਆਰ ਸ਼ਿੰਗਾਰ ਕੇ ਵੈਰੀਆਂ ਉੱਪਰ ਟੁੱਟ ਪੈਣ ਲਈ ਆਖਿਆ ਗਿਆ ਹੈ। ਗ੍ਰੰਥੀਆਂ ਦੇ ਵਰਕੇ ਰੁਲ ਰਹੇ ਹਨ। ਇਸ ਲਈ ਵੈਰੀਆਂ ਦੇ ਟੋਟੇ ਕਰ ਦਿਉ ਅਤੇ ਰੱਤ ਦੇ ਰਿਵਰ (ਦਰਿਆ) ਚਲਾ ਦਿਉ। ਇਹ ਕਾਰਜ ਜ਼ਹਿਰ ਪੀਣ, ਅੱਗ ਵਿਚ ਖਲੋਣ, ਸੱਪ ਫੜਨ ਤੇ ਸ਼ੀਂਹ ਨਾਲ ਲੜਨ ਦੇ ਬਰੋਬਰ ਹੈ। ਆਖਿਆ ਗਿਆ ਹੈ ਕਿ ਸਾਰੀਆਂ ਮੁਸੀਬਤਾਂ ਪਾਰ ਕਰਕੇ ਵੈਰੀ ਨੂੰ ਟੱਕਰ ਪਵੋ। ਸ਼ਹਿਰ ਛੁਡਾ ਕੇ ਹੀ ਪਾਣੀ ਪੀਣਾ ਹੋਵੇਗਾ। (ਦੁਲੇ) ਰਾਠ ਦੀਆਂ ਵਾਜ਼ਾਂ ਲਾ ਕੇ ਭਾਜੜਾਂ ਪਾ ਦਿੱਤੀਆਂ ਜਾਣ। ਗੁਥਲੀਆਂ ਸਾੜ ਦਿੱਤੀਆਂ ਜਾਣ ਤੇ ਹੁੱਕੀਆਂ ਭੰਨ ਦਿੱਤੀਆਂ ਜਾਣ। ਡਾਰਕ (ਹਨੇਰਾ) ਤੱਕ ਕੇ ਚਾਨਣ ਕਰ ਦਿੱਤਾ ਜਾਵੇ। ਇਸ ਵਿਚ ਰਿਵਰ, ਐਗਜਾਮੀਨੇਸ਼ਨ, ਡਿਪਲੋਮਾ, ਡਾਰਕ, ਆਦਿ ਅੰਗਰੇਜ਼ੀ ਸ਼ਬਦ ਵਰਤੇ ਗਏ ਹਨ।. ਦ੍ਰਿਸ਼ ਚਿਤਰਣ ਖਾਸ ਕਰਕੇ ਵਧੀਆ ਹੈ ਅਤੇ ਰਚਨਾ ਦਾ ਪ੍ਰਭਾਵ ਵਧ ਗਿਆ ਹੈ।

ਦੀਪ ਸਿੰਘ ਜਮਾਲ ਸ਼ਾਹ[7] ਕਵਿਤਾ ਗੱਡੀ ਛੰਦ ਵਿਚ ਹੈ। ਇਸ ਵਿਚ ਦੋਹਾਂ ਦਾ ਦੂੰਦ ਜੁੱਧ ਵਿਖਾਇਆ ਗਿਆ ਹੈ। ਦੱਸਿਆ ਗਿਆ ਹੈ ਕਿ ਦੋਹਾਂ ਨੇ ਹਥਿਆਰਾਂ ਨਾਲ

ਬਹਾਦਰੀ ਨਾਲ ਜੁੱਧ ਕੀਤਾ ਅਤੇ ਦੋਹਾਂ ਦੇ ਸਾਂਝੇ ਵਾਰ ਨਾਲ ਸਿਰ ਉੱਤਰ ਗਏ। ਕਵੀ ਅਨੁਸਾਰ ਅਜਿਹੇ ਦਲੇਰ ਸੂਰਮੇ ਰੋਜ਼ ਰੋਜ਼ ਪੈਦਾ ਨਹੀਂ ਹੁੰਦੇ। ਇਸ ਕਵਿਤਾ ਵਿਚ ਗੱਡੀ ਛੰਦ ਦੀ ਚਾਲ ਨੇ ਇਸ ਛੋਟੀ ਵਾਰ ਰੂਪੀ ਰਚਨਾ ਦਾ ਪ੍ਰਭਾਵ ਵਧਾ ਦਿੱਤਾ ਹੈ ਅਤੇ ਵਧੀਆ ਦ੍ਰਿਸ਼ ਵੀ ਸਿਰਜਿਆ ਹੈ।

## ਟਿੱਪਣੀਆਂ ਤੇ ਹਵਾਲੇ

1. **ਬਾਬੂ ਰਜਬ ਅਲੀ ਦੀ ਚੋਣਵੀਂ ਕਵਿਤਾ**, (ਸੰਪਾ. ਡਾ. ਆਤਮ ਹਮਰਾਹੀ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1986, ਪੰਨੇ 3-50
2. **ਉਹੀ**, ਪੰਨਾ 53
3. **ਉਹੀ**, ਪੰਨਾ 21
4. **ਉਹੀ**, ਪੰਨਾ 30
5. **ਉਹੀ**, ਪੰਨਾ 242
6. **ਉਹੀ**, ਪੰਨਾ 245
7. **ਉਹੀ**, ਪੰਨਾ 247

# ਪਾਠ

## ਬਾਬਾ ਦੀਪ ਸਿੰਘ

ਦੋਹਰਾ ॥ ਘੰਟਾ ਅੱਧ ਦੀਵਾਨ ਵਿਚ, ਕੀਤੀ ਨਿਉਂ ਤਕਰੀਰ ।
ਘੇਰੋ ਫ਼ੌਜ ਕੰਧਾਰ ਦੀ, ਦੇਹੋ ਵਿਚਾਲਿਉਂ ਚੀਰ ।

### ਬਹੱਤਰ ਕਲਾ ਛੰਦ ॥

ਕਹੇ ਬਾਬਾ ਦੀਪ ਸਿੰਘ ਜੀ,
ਗੁਰੂ ਦੀ ਸੈਨਾ, ਹੁਕਮ ਮੰਨ ਲੈਣਾ,
ਲੜਾਕੀ ਨਸਲੇ, ਪਰਖਣੇ ਅਸਲੇ,
ਹਰਖ ਦਿਉ ਭਰਿਉ, ਕਟਾਰਾਂ ਚੁੱਕ ਲੋ ।
ਫਿਰੇ ਡਾਰ ਹਰਨੀਆਂ ਦੀ,
ਬਾਘ ਵਿਚ ਖੀਰੇ[1], ਹਰਨ ਵਿਚ ਹੀਰੇ[2],
ਬਘਿਆੜੋ ਹੱਕ ਲੋ।
ਵਾਜੇ ਵੱਜਦੇ ਮੌਤ ਦੇ ਜੀ,
ਕਾਹਦੇ ਡੇਰਾਂ, ਕਢਾ ਦਿਉ ਲੇਰਾਂ,
ਜੰਗਾਂ ਵਿਚ ਨਿੱਤਰਿਉ, ਮਾਂ ਦਿਉ ਚਿੱਤਰਿਉ,
ਮਾਸ ਦਿਉ ਭੁੱਖਿਉ, ਸੁੱਤੇ ਪੱਟ ਅੱਖ ਲਿਉ ।
ਆ ਗਿਆ ਵਕਤ ਸ਼ਹੀਦੀ ਦਾ,
ਕਈਆਂ ਨੂੰ ਵੱਢ ਕੇ, ਜਾਨ ਨੂੰ ਕੱਢ ਕੇ,
ਤਲੀ 'ਤੇ ਰੱਖ ਲਿਉ ।
ਕਰੋ ਠੀਕ ਸਥਾਨਾਂ ਨੂੰ,
ਮਿਹਰਬਾਨ ਬਾਹਲਾ, ਚਿੱਟੇ ਬਾਜ਼ਾਂ ਵਾਲਾ,
ਲਹੂ ਦੇ ਧਿਆਇਉ, ਖੱਪਰ ਭਰ ਲਿਆਇਉ,
ਮਾਰਦੀ ਵਾਜਾਂ, ਛਕੇ ਫੜ ਹੋਣੀ ।
ਫੜ ਤੇਗ ਘੁਮਾਉਂਦਾ ਸੀ,
ਸ਼ੇਰ ਵਾਂਗੂ ਝਾਕੇ, ਵੇਖ ਲਿਉ ਸਾਕੇ,
ਕਰੂੰ ਮੈਂ ਬੋਹਣੀ ।

ਖ਼ਾਨ ਤੋਤੇ-ਚਸ਼ਮੇ ਜੀ,
ਦਿਲਾਂ ਦੇ ਖੋਟੇ, ਦੁੰਬਿਆਂ[3] ਤੋਂ ਮੋਟੇ,
ਪਠੋਰੇ ਲੁਬ੍ਹ ਜੇ, ਛੁਰੀ ਚੰਗੂੰ ਖੁਭ ਜੇ,
ਮਰੋੜੋ ਧੌਣਾਂ, ਮਾਸ ਨੂੰ ਚੱਖ ਲਿਉ ।
ਆ ਗਿਆ ਵਕਤ ਸ਼ਹੀਦੀ ਦਾ,
ਕਈਆਂ ਨੂੰ ਵੱਢ ਕੇ, ਜਾਨ ਨੂੰ ਕੱਢ ਕੇ,
ਤਲੀ 'ਤੇ ਰੱਖ ਲਿਉ ।
ਵੇਖਾਂ ਗਰਦਾਂ ਉਡਦੀਆਂ ਮੈਂ,
ਅੱਗੋਂ ਭੱਜ ਪੈ ਜੋ, ਕਟਾਰੀਂ ਡਹਿ ਜੋ,
ਕਿੱਕਰ ਜਿਉਂ ਛਾਂਗੇ, ਬਣਾ ਦਿਉ ਲਾਂਗੇ,
ਵਿਖਾ ਦਿਉ ਡਿਗਦੇ, ਪਿਛਾਂਹ ਨੂੰ ਮੋੜੋ ।
ਦੁਰਯੋਧਨ[4] ਟੱਕਰੇ ਜੇ,
ਮੇਰਿਆ ਭੀਮਾਂ[5], ਗੁਰਜ ਮਾਰ ਨੀਮਾ,
ਪੱਟਾਂ ਨੂੰ ਤੋੜੋ ।
ਡੇਕ[6] ਚੱਲ ਜੇ ਖ਼ੂਨ ਦੀ ਜੀ,
ਭਾਵੇਂ ਪੁੱਤ ਥੋੜ੍ਹੇ, ਉਡਾ ਦਿਉ ਗੋਹੜੇ,
ਥਾਪੜੋ ਹਿੱਕ ਜੀ, ਜੁਆਨ ਇਕ-ਇਕ ਜੀ,
ਪਾ ਦਿਉ ਰੇਗਾਂ, ਡੇਗ ਸਵਾ ਲੱਖ ਲਿਉ ।
ਆ ਗਿਆ ਵਕਤ ਸ਼ਹੀਦੀ ਦਾ,
ਕਈਆਂ ਨੂੰ ਵੱਢ ਕੇ, ਜਾਨ ਨੂੰ ਕੱਢ ਕੇ,
ਤਲੀ 'ਤੇ ਰੱਖ ਲਿਉ ।
ਆਈਆਂ ਉੱਤਰ ਪਹਾੜੋਂ ਜੀ,
ਹਲਕੀਆਂ ਡੈਣਾਂ, ਡਰਦੀਆਂ ਮੈਣਾਂ,
ਵਿਲਕਦੀਆਂ ਕੁੜੀਆਂ, ਖੰਡਾਂ ਦੀਆਂ ਪੁੜੀਆਂ,
ਤੁਸਾਂ ਦੇ ਹੁੰਦਿਆਂ, ਲਾਉਣ ਨਾ ਗਾਸ਼ੇ ।
ਰਹੀਆਂ ਤੜਫ ਬਰਛੀਆਂ ਜੀ,
ਮੇਰਿਉ ਸੂਰਿਉ, ਬੱਦਲ ਤੇ ਭੂਰਿਉ,
ਜਾਣ ਨਾ ਰਾਸ਼ੇ[7] ।
ਢਾਹ 'ਤਾ ਮੰਦਰ ਗੁਰਾਂ ਦਾ ਜੀ,
ਤਾਲ ਨੂੰ ਅੱਟ 'ਤਾ, ਜਹਾਨੋਂ ਪੱਟ 'ਤਾ,

ਲਾਜ ਨਾ ਰਹਿੰਦੀ, ਖੀਰ ਤੇ ਬਹਿੰਦੀ,
ਉਡਾ ਪਰ੍ਹੇ ਮੱਖ ਲਿਉ ।
ਆ ਗਿਆ ਵਕਤ ਸ਼ਹੀਦੀ ਦਾ,
ਕਈਆਂ ਨੂੰ ਵੱਢ ਕੇ, ਜਾਨ ਨੂੰ ਕੱਢ ਕੇ,
ਤਲੀ 'ਤੇ ਰੱਖ ਲਿਉ ।
ਬਹੁਤਾ ਡਰਨ ਮਹਾਜਨ ਜੀ,
ਖੁਆਉਣ ਮਠਿਆਈਆਂ, ਸ਼ਰਬਤਾਂ ਪਿਆਈਆਂ,
ਸੇਠ ਧਨ ਵਾਲੇ, ਹੌਂਕਦੇ ਲਾਲੇ,
ਕੱਢਣ ਪਏ ਹਾੜੇ, ਡੇਗਦੇ ਲਾਲਾਂ ।
ਪਾਜੀ ਸ਼ਰਮ ਉਤਾਰਨ ਜੀ,
ਕਸਰ ਨਾ ਛੱਡਦੇ, ਸਗੋਂ ਅੱਗੋਂ ਕੱਢਦੇ;
ਉਲਟੀਆਂ ਗਾਹਲਾਂ ।
ਵੈਰੀ ਮਿਲ ਗਿਆ ਤਰਸਦਿਆਂ ਨੂੰ,
ਸਹੰਸਰ ਬਾਹੂ[8], ਲਾਹ ਦਿਉ ਆਹੂ,
ਹਿੱਕਾਂ ਤੇ ਬੁਰ 'ਜ੍ਹੇ, ਉਡਾ ਦਿਉ ਪੁਰਜ਼ੇ;
"ਬਾਬੂ" ਦੇ ਵਤਨੀ, ਗੁਰਾਂ ਦੀ ਪੱਖ ਲਉ ।
ਆ ਗਿਆ ਵਕਤ ਸ਼ਹੀਦੀ ਦਾ,
ਕਈਆਂ ਨੂੰ ਵੱਢ ਕੇ, ਜਾਨ ਨੂੰ ਕੱਢ ਕੇ,
ਤਲੀ 'ਤੇ ਰੱਖ ਲਿਉ ।

('ਸ਼ਹੀਦੀ ਬਾਬਾ ਦੀਪ ਸਿੰਘ' ਵਿਚੋਂ)

## ਬਾਬਾ ਦੀਪ ਸਿੰਘ ਦਾ ਜੰਗੀ-ਭਾਸ਼ਨ

ਦੋਹਰਾ ॥ ਦੀਪ ਸਿੰਘ ਫ਼ਰਮਾਂਵਦਾ, "ਫੇਰ ਦੁਖੀ ਦਿਲ ਵਿਰਨ ।
ਅੰਮ੍ਰਿਤਸਰ ਦੇ ਤਾਲ ਤੇ, ਕੱਟੇ ਸੀਸ ਧੜ ਗਿਰਨ ।"

### ਤਰਜ਼ ਅਮੋਲਕ ॥

ਕਰਦਾ ਦੀਪ ਸਿੰਘ ਤਕਰੀਰਾਂ, ਭਾਰੀਆਂ ਖੁਸਦੀਆਂ ਜਾਣ ਜੰਗੀਰਾਂ।
ਛੱਡਿਆ ਇਕ ਨਾ ਰਾਜਾ ਆਦੀ, ਆ ਕੇ ਖੋਹਣ ਪਠਾਨ ਅਜ਼ਾਦੀ,
ਪਕੜ ਉਤਾਰਨ ਸ਼ਰਮਾਂ ਨੂੰ ।

ਸਮਝੀ ਫਿਰਨ ਜਲੇਬੀ, ਹਿੰਦ ਦਿਆਂ ਹਿੰਦੂਆਂ ਨਰਮਾਂ ਨੂੰ।
ਮੇਰੇ ਭਾਂਬੜ ਬਲਦੇ ਅੰਦਰ, ਜ਼ਾਲਮ ਢਾਹੁਣ ਸੁਨਹਿਰੀ ਮੰਦਰ।
ਸੁਣਿਐਂ, ਅੱਟ 'ਤਾ ਤਾਲ ਪਵਿੱਤਰ, ਜਾਉ ਕੋਈ ਬਾਬੇ ਕਿਆਂ 'ਚੋਂ ਨਿੱਤਰ,
ਚੜ੍ਹੋ ਪਠਾਣਾਂ ਘੰਮਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ[9] 'ਤੇ।
ਪਾਲੋ ਜੀਨ[10], ਸ਼ਿੰਗਾਰੋ ਅਸਤਰ, ਉੱਠ ਪੁੱਤ, ਜਲਦੀ ਲਾ ਲੋ ਸ਼ਸਤਰ।
ਉਹ ਕੰਮ ਕਰ ਲੋ ਜਿਸ ਕੰਮ ਆਏ, ਕਰਨ ਅਡੀਕਾਂ ਰੱਤ ਦੇ ਧਿਆਏ,
ਹੋਵੇ ਗੁੜ-ਗੁੜ ਹੁੱਕਿਆਂ ਦੀ।
ਰੁਲਣ ਗ੍ਰੰਥੀ-ਵਰਕੇ, ਕਰਨ ਬੇਅਦਬੀ ਰੁੱਕਿਆਂ ਦੀ।
ਪਲਗੇ ਸ਼ੀਹਣੀ ਦਾ ਦੁੱਧ ਚੁੰਘਕੇ, ਗਿਰਨਾ ਦਸ-ਦਸ ਦੇ ਸਿਰ ਡੁੰਗ ਕੇ।
ਤਿੰਨ-ਤਿੰਨ ਡੱਕਰੇ ਕਰ ਦਿਉ ਲੱਤ ਦੇ, ਡੂੰਘੇ ਰਿਵਰ[11] ਚਲਾ ਦਿਉ ਰੱਤ ਦੇ,
ਛੀੜ ਕਰਾ ਦਿਉ ਗਮਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ 'ਤੇ।
ਪੀਣਾ ਜ਼ਹਿਰ, ਅਗਨ ਵਿਚ ਖੜ੍ਹਨਾ, ਸੱਪ ਨੂੰ ਫੜਨਾ, ਸ਼ੀਂਹ ਨਾਲ ਲਾੜਨਾ,
ਮੁਸ਼ਕਲ ਬਹੁਤ ਚਲਾਉਣਾ ਚੱਕਰ, ਲਾਉਣੀ ਨਾਲ ਪਠਾਨਾਂ ਟੱਕਰ,
ਛੀ ਕੰਮ ਔਖੇ ਬਾਹਲੇ ਐ।
ਤੇ ਜਿੰਨ ਚਿੰਬੜਿਆ ਮੁਸ਼ਕਲ ਕੱਢਣਾ, ਲਿਖਣ ਗ੍ਰੰਥ ਵਾਲੇ ਐ।
ਅੰਬ ਨਾ ਲਗਦਾ ਅੱਕ ਦੀ ਟਾਹਣੀ, ਲੁਕੇ ਨਾ ਕਾਣ ਲਕੋਵੇ ਕਾਣੀ।
ਆ ਕੇ ਅੰਮ੍ਰਿਥਸਰ ਵਿਚ ਵੇਹਰਨ, ਪਾਣੀ ਸਿਉਨੇ ਜੇ ਦਾ ਫੇਰਨ,
ਝੂਠਿਆਂ ਜ਼ਿਉਰ ਮੁਲੰਮ੍ਹਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ 'ਤੇ ।
ਆਹ ਹਿੰਦ ਮੁਗ਼ਲਾਂ-ਪਠਾਨਾਂ ਵੰਡ ਲੀ, ਤੇ ਲੱਜ ਛੱਜ ਵਿਚ ਪਾ ਕੇ ਛੰਡਲੀ।
ਲੱਕ ਦੇ ਤੀਕ ਚੜ੍ਹਾ ਦਿਉ ਲੋਥਾਂ, ਰੱਤ ਵਿਚ ਬੱਗੜਾਂ ਜਿਆਂ ਨੂੰ ਗੋਥਾਂ,
ਝਗੜੇ ਝਗੜ ਨਿਬੇੜ ਲੀਏ।
ਚੋਗੇ ਤੇ ਸਲਵਾਰਾਂ, ਮੈਲੇ ਨਾਲ ਲਬੇੜ ਲੀਏ।
ਹੈ ਧਿਰਕਾਰ ਹਮਾਰਾ ਜੀਣਾ, ਸ਼ਹਿਰ ਛੁਡਾ ਕੇ ਪਾਣੀ ਪੀਣਾ।
ਵਸਣੇ ਅੰਮ੍ਰਿਤਸਰ ਦੇ ਖੇੜੇ, ਦਸਵੇਂ ਗੁਰੂ ਗੋਬਿੰਦ ਸਿੰਘ ਜਿਹੜੇ,
ਸਖ਼ਤ ਨਰਾਜ਼ ਨਕੱਮਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ 'ਤੇ।
ਜੱਗ 'ਤੇ ਜੋਗੀ ਵਾਲੀ ਫੇਰੀ, ਜਿਹੜਾ ਮਿਲ ਜੇ ਕਰ ਦਿਉ ਢੇਰੀ।

ਆਹ ਪੁੱਤ ਮੁੜ ਕੇ ਦਿਨ ਨਾ ਚੜ੍ਹਨਾ, ਸੋਹਣੇ ਅੰਮ੍ਰਿਤਸਰ ਵਿਚ ਵੜਨਾ,
ਪਾ ਦਿਉ ਸ਼ੋਰ ਨਵਾਬਾਂ ਮੇਂ।
ਅੱਜ ਦਾ ਮੈਚ ਬਹਾਦਰ ਜਿੱਤ ਗੇ, ਛਪ ਜੂ ਨਾਮ ਕਿਤਾਬਾਂ ਮੇਂ।
ਲਾ ਕੇ ਗਾਨ ਦੁੱਲੇ[12] ਦੀਆਂ 'ਵਾਜਾਂ', ਪਾ ਦਿਉ ਸ਼ੇਰ ਬਹਾਦਰ ਭਾਜਾਂ।
ਮਾਰੋ ਹਰਿਮੰਦਰ ਵਿਚ ਧਰਨਾ, ਬਾਣਾਂ-ਤੇਗ਼ਾਂ ਦਾ ਮੀਂਹ ਵਰ੍ਹਨਾ,
ਉਰ੍ਹੇ ਤਲਾਬੋਂ ਥੰਮ੍ਹਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ 'ਤੇ।
ਜੱਗ 'ਚੋਂ ਹੰਸੋ ਚੋਗਾਂ ਮੁੱਕੀਆਂ, ਸਾੜੋ ਗੁਥਲੀਆਂ, ਭੰਨ ਦਿਉ ਹੁੱਕੀਆਂ,
ਰੁਲਦੇ ਫਿਰਨ ਨੜੀ ਤੇ ਨੇਚੇ, ਵੇਚੀ ਜਾਨ, ਧਰਮ ਨਾ ਵੇਚੇ।
ਵੀਰਨ ਅਣਖੀ ਕੌਮਾਂ ਦੇ।
ਕਰ ਲਿਆ ਪਾਸ ਐਗਜ਼ਾਮੀਨੇਸ਼ਨ, ਆ ਕੇ ਗੁਰ ਡਿਪਲੋਮਾ ਦੇ।
ਚੱਕ ਦਿਉ ਡਾਰਕ, ਕਰ ਦਿਉ ਚਾਨਣ, ਵੈਰੀ ਹੱਥ ਲੱਗਿਆਂ ਤੋਂ ਜਾਨਣ।
ਜਿਤਨੇ ਸ਼ਾਇਰ ਸਣ੍ਹੇ ਪਰਚਾਰਕ, ਭੇਜੇ 'ਰਜਬਲੀ ਖ਼ਾਨ' ਮੁਬਾਰਕ,
ਸਿੰਘ ਸਰਦਾਰਾਂ ਜੰਮਿਆਂ 'ਤੇ।
ਦੁਸ਼ਮਣ ਰੋਕਣਗੇ, ਨਾ ਰੁਕਣਾ, ਗਿਰਨਾ ਚੱਲ ਪ੍ਰਕੱਮਿਆ 'ਤੇ।
('ਬਾਬਾ ਦੀਪ ਸਿੰਘ' ਵਿਚੋਂ)

## ਦੀਪ ਸਿੰਘ—ਜਮਾਲ ਸ਼ਾਹ

ਦੋਹਰਾ ॥ ਬੜਾ ਦਲੇਰ ਜਮਾਲ ਸ਼ਾਹ, ਆਉਂਦਾ ਨਹੀਂ ਸ਼ੁਮਾਰ ।
ਦੀਪ ਸਿੰਘ ਸਰਦਾਰ ਨੂੰ, ਰਣ ਵਿਚ ਰਿਹਾ ਵੰਗਾਰ ।

## ਤਰਜ਼—ਗੱਡੀ ॥

ਦੀਪ ਸਿੰਘ ਸ਼ਾਹ ਜਮਾਲ ਲੜਾਕੇ, ਉੱਤਰੇ ਵਿਚਾਲੇ ਰਣ ਦੇ, ਸ਼ਾਹ ਜਮਾਲ ਦੀ,
ਸ਼ਾਹ ਜਮਾਲ ਦੀ ਜਵਾਨੀ ਭਰਵੀਂ, ਦੀਪ ਸਿਉਂ ਪਚਾਸੀ ਸਾਲ[13] ਦਾ, ਆ ਕੇ ਖੜੀਆਂ,
ਆ ਕੇ ਖੜ੍ਹੀਆਂ ਪਲਟਣਾਂ, ਲੋਣੇ, ਦੇਖਦੇ ਤਮਾਸ਼ੇ ਯੁੱਧ ਦੇ, ਇਕ ਤਰਫ,
ਇਕ ਤਰਫ ਸਿੰਘਾਂ ਦੀਆਂ ਪੂਰੀਆ, ਦੂਜੇ ਦਾਅ ਪਠਾਨ ਕਾਬਲੀ, ਸਿੰਘ ਸੂਰਮਾ
ਸਿੰਘ ਸੂਰਮਾ ਬੜਾ ਫੁਰਤੀਲਾ, ਫਿਰਦਾ ਵਿਖਾਉਂਦਾ ਪੈਂਤਰੇ, ਜ਼ਹਿਰ ਘੋਲਦਾ,
ਜ਼ਹਿਰ ਘੋਲਦਾ ਦੋਧਾਰਾ ਬਰਛਾ, ਲੜ ਜੂ ਉਡਾਰੀ ਮਾਰ ਕੇ, ਗੇੜੇ ਕੱਢਦਾ,
ਗੇੜੇ ਕੱਢਦਾ ਦੁਰਾਨੀ ਭਾਰਾ, ਨਾਗ ਦੇ ਸਮਾਨ ਸ਼ੂਕਰੇ, ਹੀਰੇ ਜੜੇ ਵੇ,

ਹੀਰੇ ਜੜੇ ਵੇ ਸੁਨਹਿਰੀ ਮੁੱਠ 'ਤੇ, ਬਿਜਲੀ ਸਮਾਨ ਲਸ਼ਕੇ, ਸਰਦਾਰ ਜੀ, ਸਰਦਾਰ ਜੀ ਖੰਡੇ ਨੂੰ ਤੋਲੇ, ਮੁੱਖ 'ਚੋਂ ਜੈਕਾਰੇ ਬੋਲ ਕੇ, ਅੱਖਾਂ ਕੌੜੀਆਂ, ਅੱਖਾਂ ਕੌੜੀਆਂ ਮੁਛਹਿਰੇ ਫਰਕੇ, ਧੌਣ ਦੀ ਖੜੋਗੀ ਝੰਡ ਜੀ, ਚੱਕ ਫਿਰਦਾ, ਚੱਕ ਫਿਰਦਾ ਹੱਥਾਂ 'ਤੇ ਵੱਢਦਾ, ਗੱਭਰੂ ਮੁਕਾਬਲੇ ਦਾ, ਗੋਰੇ ਹੱਥ 'ਚ, ਗੋਰੇ ਹੱਥ 'ਚ ਭਵਾਨੀ ਫਬਦੀ, ਚੱਕਦਾ ਪਠਾਨ ਚੁੰਘੀਆਂ, ਦੀਪ ਸਿੰਘ ਨੇ, ਦੀਪ ਸਿੰਘ ਨੇ ਬਣਾ ਤੇ ਟੋਟੇ, ਬਰਛਾ ਖੁਭੋ ਕੇ ਘੱਪ ਦੇ, ਖੰਡਾ ਧੂ ਲਿਆ, ਖੰਡਾ ਧੂ ਲਿਆ ਲਹੂ ਦਾ ਲਿਬੜਿਆ, ਹਿੱਕ 'ਚ ਬਣਾਈਆਂ ਮੋਰੀਆਂ, ਖ਼ਾਨ ਮਾਸ ਦੇ, ਖ਼ਾਨ ਮਾਸ ਦੇ ਉਡਾ 'ਤੇ ਪੱਚਰੇ, ਤਿਰਛੀ ਕਟਾਰੀ ਮਾਰ ਕੇ, ਜਾਣੀਂ ਫੁੱਟ ਪੈ, ਜਾਣੀ ਫੁੱਟ ਪੇ ਜਿਸਮ 'ਚੋਂ ਸੋਮੇਂ, ਵਗਦੇ ਘਰਾਲ ਰੱਤ ਦੇ, ਜੁਆਨ ਘੁਕਦੇ, ਜੁਆਨ ਘੁਕਦੇ ਬਰੋਲਿਆਂ ਵਾਂਗੂੰ, ਰੱਬ ਨੇ ਕਰਾਤੇ ਟਾਕਰੇ, ਦੀਪ ਸਿੰਘ ਦੇ, ਦੀਪ ਸਿੰਘ ਦੇ, ਸੁਸਤ ਹੱਥ ਚੱਲਦੇ, ਰੁਕ ਕੇ ਚਲਾਉਂਦਾ ਬਰਛਾ, ਭੁਜਾਂ ਥੱਕੀਆਂ, ਭੁਜਾਂ ਥੱਕੀਆਂ, ਬਿਬਕਦਾ ਫਿਰਦਾ, ਗੱਭਰੂ ਕੰਧਾਰ ਵੱਲ ਦਾ, ਦੋਵੇਂ ਡਿੱਗੀਆਂ, ਦੋਵੇਂ ਡਿੱਗੀਆਂ ਜ਼ਮੀਨ ਉੱਤੇ ਕਿਰਚਾਂ, ਧੌਣ ਦੇ ਵਿਚਾਲੇ ਵੱਜ ਕੇ, ਸਲਵਾਰ 'ਚੋਂ, ਸਲਵਾਰ 'ਚੋਂ ਨੁਚੜਦਾ ਮੈਲਾ, ਲਿਬੜਿਆ ਕਛਹਿਰਾ ਸਿੰਘ ਦਾ, ਵਾਰ ਚਲਗੇ, ਵਾਰ ਚੱਲਗੇ ਦੋਹਾਂ ਦੇ ਸਾਂਝੇ, ਧੌਣਾਂ 'ਤੋਂ ਉਤਾਰੇ ਸੀਸ ਗਏ, ਵੱਜੇ ਦੰਮ੍ਹ ਦੇ, ਵੱਜੇ ਦੰਮ੍ਹ ਦੇ, ਦੰਮ੍ਹ ਦੇ, 'ਬਾਬੂ' ਦਲੇਰ ਸੂਰਮੇ ਨਾ ਰੋਜ਼ ਜੰਮਦੇ ।

('ਬਾਬਾ ਦੀਪ ਸਿੰਘ' ਵਿਚੋਂ)

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਖੀਰਾ—ਉਹ ਪਸ਼ੂ ਜਿਸ ਦੇ ਖੀਰ (ਦੁੱਧ) ਦੇ ਦੰਦ ਹੋਣ
2. ਹੀਰਾ—ਕਾਲਾ ਹਰਨ, ਹਰਨਾਂ ਦੇ ਵਗ ਦਾ ਮੋਹਰੀ
3. ਦੁੰਬਾ—ਮੀਂਢਾ ਜਿਸ ਦੇ ਪਿੱਛੇ ਚੱਕੀ ਹੋਵੇ ।
4. ਦੁਰਯੋਜਕ—ਮਹਾਂਭਾਰਤ ਦਾ ਖਲਨਾਇਕ, ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ, ਪਾਂਡਵਾਂ ਦਾ ਵਿਰੋਧੀ
5. ਭੀਮ—ਪੰਜ ਪਾਂਡਵਾਂ ਵਿਚੋਂ ਦੂਜਾ । ਇਸ ਦੇ ਗਦਾ ਜੁੱਧ ਵਿਚ ਦੁਰਜੋਧਨ ਨੇ ਪੱਟ ਤੋੜ ਕੇ ਉਸ ਨੂੰ ਮਾਰਿਆ ।
6. ਡੇਕ—ਨਦੀ ਜੋ ਜੰਮੂੰ ਸਿਆਲਕੋਟ ਦੀ ਹੱਦ ਵਿਚਲੇ ਪਹਾੜਾਂ ਤੋਂ ਨਿਕਲ ਕੇ ਗੁੱਜਰਾਂਵਾਲਾ, ਸ਼ੇਖ਼ੂਪੁਰਾ ਵਿਚੋਂ ਲੰਘ ਕੇ ਰਾਵੀ ਵਿਚ ਜਾ ਮਿਲਦੀ ਹੈ ।
7. ਰਾਸ਼ੇ—ਰਾਕਸ਼, ਪਠਾਨਾਂ ਲਈ ਵਰਤਿਆ ਗਿਆ ਸ਼ਬਦ ।
8. ਸਹੰਸਰਬਾਹੂ—ਹੈਹਯ ਵੰਸ ਦਾ ਰਾਜਾ, ਇਸ ਵਿਚ ਹਜ਼ਾਰ ਬਾਹਾਂ ਦਾ ਬਲ ਸੀ।

ਜਮਦਗਨੀ ਰਿਸ਼ੀ ਦੀ ਗਊਂ ਦੇ ਸਿਲਸਿਲੇ ਵਿਚ ਇਹ ਪਰਸੂ ਰਾਮ ਅਵਤਾਰ ਹੱਥੋਂ ਮਾਰਿਆ ਗਿਆ।

9. ਪ੍ਰਕੱਮਿਆ—ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ
10. ਜੀਨ—ਕਾਠੀ
11. ਰਿਵਰ—ਦਰਿਆ
12. ਦੁੱਲਾ ਭੱਟੀ—ਸਾਦਲਬਾਰ (ਰਾਵੀ ਚਿਨਾਬ ਦੇ ਵਿਚਕਾਹੇ) ਦਾ ਬੀਰ, ਲੋਕ ਨਾਇਕ ਜਿਸ ਨੇ ਲੋਕਾਂ ਦੇ ਹੱਕ ਵਿਚ ਕੰਮ ਕਰਦਿਆਂ ਅਕਬਰ ਦੇ ਸਮੇਂ ਸਟੇਟ ਨਾਲ ਟੱਕਰ ਲੈ ਕੇ ਸ਼ਹੀਦੀ ਪ੍ਰਾਪਤ ਕੀਤੀ।
13. ਅਸਲ ਵਿਚ ਉਨ੍ਹਾਂ ਦੀ ਉਮਰ 76 ਸਾਲ ਸੀ।

## ਬਾਬੂ ਫੀਰੋਜ਼ਦੀਨ ਸਰਫ਼ (1898-1955)

ਬਾਬੂ ਫੀਰੋਜ਼ਦੀਨ ਸਰਫ਼ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਤੋਲਾ ਨੰਗਲ (ਰਾਜਾ ਸਾਂਸੀ ਲਾਗੇ) 1898 ਵਿਚ ਪੈਦਾ ਹੋਏ। ਇਨ੍ਹਾਂ ਨੇ ਆਪਣਾ ਜ਼ਿਆਦਾ ਸਮਾਂ ਲਾਹੌਰ ਵਿਚ ਗੁਜ਼ਾਰਿਆ[1]। ਪੜ੍ਹਾਈ ਦੋ ਕੁ ਜਮਾਤਾਂ ਤੱਕ ਹੀ ਹੋ ਸਕੀ। ਪਰ ਛੇਤੀ ਹੀ ਬੈਂਤਬਾਜ਼ੀ ਵਿਚ ਪੈ ਗਏ। ਉਸਤਾਦ ਬਾਬੂ ਮੁਹੰਮਦ ਰਮਜ਼ਾਨ ਹਮਦਮ ਨੂੰ ਗੁਰੂ ਧਾਰ ਲਿਆ। ਇਨ੍ਹਾਂ ਰੇਲਵੇ ਦੇ ਲੋਕੋ ਸ਼ੈਡ ਵਿਚ ਨੌਕਰੀ ਵੀ ਕੀਤੀ[2]। ਇਨ੍ਹਾਂ ਉੱਪਰ ਮਜ਼ਦੂਰ ਅੰਦੋਲਨ, ਜਲ੍ਹਿਆਂ ਵਾਲਾ ਬਾਗ ਗੁਰਦੁਆਰਾ ਲਹਿਰ ਦਾ ਪ੍ਰਭਾਵ ਪਿਆ।

ਇਨ੍ਹਾਂ ਦੀ ਪਹਿਲੀ ਰਚਨਾ **ਦੁੱਖਾਂ ਦੇ ਕੀਰਨੇ** 1923 ਵਿਚ ਛਪੀ। ਇਹ 124 A ਧਾਰਾ ਅਧੀਨ ਜ਼ਬਤ ਹੋ ਗਈ ਅਤੇ ਸਰਫ਼ ਦੋ ਸਾਲ ਕੈਦ ਰਹੇ[3]। ਇਨ੍ਹਾਂ ਦੀਆਂ ਹੋਰ ਰਚਨਾਵਾਂ **ਸੁਨਹਿਰੀ ਕਲੀਆਂ**, **ਨੂਰੀ ਦਰਸ਼ਨ** (1934), **ਨੂਰੀ ਕਿਰਨਾਂ**, **ਸ਼ਰਧਾ ਦੇ ਫੁੱਲ**, **ਸਰਫ਼ ਉਡਾਰੀ** (1944), **ਸਰਫ਼ ਹੁਲਾਰੇ**, (1954), **ਸਰਫ਼ ਸੁਨੇਹੇ** (1960), **ਸਰਫ਼ ਨਿਸ਼ਾਨੀ**, **ਜੋਗਣ** (1944), **ਸਰਫ਼ ਦੇ ਗੀਤ** (1960), ਆਦਿ ਹਨ। ਇਨ੍ਹਾਂ ਦੀ ਵਿਚਾਰਧਾਰਾ ਪੰਜਾਬ ਤੇ ਪੰਜਾਬੀਅਤ ਨਾਲ ਜੁੜੀ ਹੋਈ ਹੈ। ਇਨ੍ਹਾਂ ਦੀ ਸੈਕੂਲਰ ਦ੍ਰਿਸ਼ਟੀ ਭਾਵੇਂ ਕਵੀਸ਼ਰੀ ਦੀ ਮੰਗ ਹੋਏ ਪਰ ਫਿਰ ਵੀ ਇਨ੍ਹਾਂ ਦਾ ਸਿੱਖ ਧਰਮ, ਲਹਿਰਾਂ ਤੇ ਮਾਨਵਤਾਵਾਦੀ ਵਿਚਾਰਧਾਰਾ ਵੱਲ ਝੁਕਾਅ ਜ਼ਰੂਰ ਹੈ। ਕਲਾ ਪੱਖੋਂ ਇਨ੍ਹਾਂ ਦਾ ਮਹੱਤਵ ਆਮ ਲੋਕਾਂ ਨੂੰ ਆਪਣੇ ਵਿਚਾਰ ਵੱਧ ਤੋਂ ਵੱਧ ਕਾਮਯਾਬੀ ਨਾਲ ਪਹੁੰਚ ਵਿਚ ਹੈ।

ਇਨ੍ਹਾ ਨੇ ਹੀਰ ਸਿਆਲ, ਸੱਸੀ ਪੁੰਨੂੰ, ਚੌਧਰੀ, ਨਿਖੱਟੂ, ਆਦਿ ਫਿਲਮਾਂ ਰਾਹੀਂ ਫਿਲਮ ਖੇਤਰ ਵਿਚ ਆਪਣੀ ਪ੍ਰਤਿਭਾ ਨੂੰ ਚਮਕਾਇਆ ਹੈ।

ਸਿਦਕ ਦੀ ਤੱਕੜੀ ਕਵਿਤਾ ਵਿਚ ਸਰਫ਼ ਨੇ ਗੁਰੂ ਕੇ ਬਾਗ, ਆਦਿ ਵਿਚ ਜ਼ੁਲਮ ਕਰਨ ਵਾਲੀ ਸਰਕਾਰ ਨੂੰ ਲਾਅਨਤਾਂ ਪਾਈਆਂ ਹਨ, ਅਤੇ ਰੋਸ ਪ੍ਰਗਟ ਕੀਤਾ ਹੈ। ਇਸ ਵਿਚ ਬਾਬਾ ਦੀਪ ਸਿੰਘ ਦੇ ਸਿਦਕ ਦੀ ਉਦਾਹਰਣ ਦਿੱਤੀ ਗਈ ਹੈ[4]।

ਸ਼ਹੀਦਾਂ ਦੀ ਦਾਸਤਾਨ ਨਨਕਾਣਾ ਸਾਹਿਬ ਦੇ ਸਾਕੇ ਬਾਰੇ ਹੈ। ਦੱਸਿਆ ਗਿਆ ਹੈ ਕਿ ਕਿਵੇਂ ਲਛਮਣ ਸਿੰਘ ਤੇ ਹੋਰ ਸਿੱਖ ਸ਼ਹੀਦ ਗੁਰਦੁਆਰਾ ਆਜ਼ਾਦੀ ਦੀ ਲਹਿਰ ਵਿਚ ਕੁਰਬਾਨੀਆਂ ਦੇ ਗਏ। ਇਨ੍ਹਾਂ ਦੀ ਤੁਲਨਾ ਤਾਰੂ ਸਿੰਘ, ਸੁਬੇਗ ਸਿੰਘ ਦੇ ਨਾਲ ਨਾਲ ਬਾਬਾ ਦੀਪ ਸਿੰਘ ਨਾਲ ਵੀ ਕੀਤੀ ਗਈ ਹੈ[5]।

ਇਹ ਸਰਫ਼ ਦੀ ਕਲਾ ਦਾ ਪ੍ਰਸੰਸਾਯੋਗ ਪੱਖ ਹੈ ਕਿ ਉਹ ਤਤਕਾਲੀ ਘਟਨਾਵਾਂ

ਦੇ ਵਰਣਨ ਵਿਚ ਬਾਬਾ ਦੀਪ ਸਿੰਘ ਦੀ ਕੁਰਬਾਨੀ, ਆਦਿ ਦੇ ਅਲੰਕਾਰਾਂ ਦੀ ਵਰਤੋਂ ਕਰਦਾ ਹੈ ।

## ਟਿੱਪਣੀਆਂ ਤੇ ਹਵਾਲੇ

1. **ਪੰਜਾਬੀ ਲਿਖਾਰੀ ਕੋਸ਼**, ਨਿਊ ਬੁੱਕ ਕੰਪਨੀ, ਜਲੰਧਰ, 1964, ਪੰਨਾ 220
2. **ਸਰਫ ਰਚਨਾਵਲੀ** (ਸੰਪਾ. ਦਰਸ਼ਨ ਸਿੰਘ ਅਵਾਰਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1973, ਪੰਨੇ 10-12
3. **ਉਹੀ**, ਪੰਨਾ 35
4. **ਉਹੀ**, ਪੰਨਾ 175
5. **ਉਹੀ**, ਪੰਨਾ 185

# ਸਿਦਕ ਦੀ ਤੱਕੜੀ

ਰੋ ਕੇ ਬੁਲਬੁਲਾਂ ਆਖਿਆ, 'ਰਾਖਿਆ ਵੇ!
ਤੇਰੇ ਜੀਉ ਦਾ ਭਰਮ ਵੀ ਖੁੱਲ੍ਹ ਜਾਵੇ।
ਸਾਡੇ ਦਿਲੀ ਵਿਰਲਾਪ ਦਾ ਭਲਾ ਕੀਵੇਂ,
ਬੰਦ ਹੋ ਇਹ ਸ਼ੋਰ ਤੇ ਗੁੱਲ ਜਾਵੇ।
ਚਮਕ ਮੋਤੀ ਦੀ ਕਦੇ ਭੀ ਨਹੀਂ ਜਾਂਦੀ,
ਲੱਖ ਵਾਰ ਜੇ ਮਿੱਟੀ ਵਿਚ ਰੁੱਲ ਜਾਵੇ।
ਸਾਨੂੰ ਗੁਲਾਂ ਦੇ ਪਿਆਰ ਤੋਂ ਟੋਕਣਾ ਏਂ,
ਤੇਰੀ ਹਸਤੀ ਦਾ ਦੀਵਾ ਹੋ ਗੁੱਲ ਜਾਵੇ।
ਜੰਮ ਜੰਮ ਤੂੰ ਚੰਮ ਉਧੇੜ ਸਾਡਾ,
ਆਖੀਂ ਹੈਫ਼ ਜੇ ਅੱਥਰੂ ਡੁੱਲ੍ਹ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ! ਸਬਰ ਸਾਡਾ,
ਆ ਅੱਜ ਤੱਕੜੀ ਓਦਲ ਦੀ ਤੁੱਲ ਜਾਵੇ।
ਬਾਗ਼ੀ ਆਖਨੈਂ ਬਾਗ਼ ਦੇ ਮਾਲਕਾਂ ਨੂੰ,
ਆਪੂੰ ਜ਼ੁਲਮੀਆਂ ਬਾਗ਼ ਉਜਾੜਨਾ ਏਂ?
ਜਿਹੜੇ ਸ੍ਰੀ ਦਸਮੇਸ਼ ਦੀ ਭੇਟ ਰੱਖੇ,
ਉਹਨਾਂ ਫੁੱਲਾਂ ਨੂੰ ਤੋੜਨਾ ਤਾੜਨਾ ਏਂ?
ਬਿਜਲੀ ਅੰਬਰੋਂ ਤੁੱਧ ਤੇ ਡਿੱਗਣੀ ਏ,
ਜਿਹੜੇ ਆਹਲਣੇ ਅਸਾਂ ਦੇ ਸਾੜਨਾ ਏਂ।
ਪਾ ਦੇ ਫੱਟਾਂ 'ਤੇ ਲੂਣ ਦੇ ਰੁੱਗ ਭਰ ਕੇ,
ਜ਼ਰਾ ਜ਼ਰਾ ਕਿਉਂ ਚੂੰਢੀਆਂ ਝਾੜਨਾ ਏਂ?
ਅੱਖਾਂ ਸਾਡੀਆਂ ਕੱਢ ਤੂੰ ਲਵੀਂ ਬੇਸ਼ਕ,
ਜੇਕਰ ਅੱਥਰੂ ਇਕ ਵੀ ਡੁਲ੍ਹ ਜਾਵੇ।
ਤੇਰਾ ਜਬਰ ਤੇ ਪਾਪੀਆ ! ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਸੜੇ ਗੋਪੀਆ[1], ਟੁੱਟੇ ਗੁਲੇਲ ਤੇਰੀ,

ਰਹੇ ਗੁਮਾਨ ਨਾ ਤੈਨੂੰ ਕਮਾਨ ਦਾ ਵੇ!
ਭੱਜੇ ਡਿੱਗ ਕੇ ਰੁੱਖ ਤੋਂ ਬਾਂਹ ਤੇਰੀ,
ਫਾਹੀਆਂ, ਜਾਲੀਆਂ ਰਹੇ ਨਾ ਤਾਣਦਾ ਵੇ !
ਅੱਗ ਲੱਗ ਕੇ ਉੱਡੇ ਸੁਆਹ ਇਹਦੀ,
ਥਾਂ ਝੁੱਗੀ ਦੀ ਫਿਰੇਂ ਪਛਾਣਦਾ ਵੇ।
ਪਾਠ ਕਰਦਿਆਂ ਦੇ ਸੰਘੇ ਘੁਟਨਾਂ ਏਂ?
ਤੂੰ ਸ਼ਤੂੰਗੜਾ ਬੜਾ ਸ਼ੈਤਾਨ ਦਾ ਵੇ!
ਜਿਨ੍ਹਾਂ ਗੂੰਗੇ ਨੂੰ ਗੀਤਾ ਪੜ੍ਹਾ ਦਿੱਤੀ[3],
ਸਾਨੂੰ ਉਹਨਾਂ ਦੀ ਸ਼ਾਨ ਕਿਉਂ ਭੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਕੀ ਤੂੰ ਪਿੰਜਰੇ ਰੋਜ਼ ਵਿਖਾਲਨਾ ਏਂ?
ਅੱਜ ਗੱਜ ਕੇ ਤੈਨੂੰ ਸੁਣਾ ਦਈਏ।
'ਬੰਦੀ-ਛੋੜ' ਪਿਆਰੇ ਦੇ ਜੈਕਾਰਾ,
ਜੇਕਰ ਇੱਕ ਵੀ ਕਦੇ ਬੁਲਾ ਦਈਏ।
ਕਰੇਂ ਮਾਣ ਜਿਸ ਲੋਹੇ ਦੇ ਪਿੰਜਰੇ ਤੇ,
ਉਹਨੂੰ ਮੋਮ ਦੇ ਵਾਂਗ ਵਗਾ ਦਈਏ।
ਚਿੱਟੀ ਚਾਦਰ ਗੁਰੂ ਅਰਜਨ ਮਹਾਰਾਜ ਦੀ ਤੇ,
ਪਰ ਕਿਉਂ ਦਾਗ਼ ਬਦਨਾਮੀ ਦਾ ਲਾ ਦਈਏ।
ਅਸੀਂ ਬੁਲਬੁਲਾਂ ਗੁਰੂ ਦੇ ਬਾਗ਼ ਦੀਆਂ,
ਵੇਖ ਫੁੱਲ ਵੀ ਜਿਨ੍ਹਾਂ ਨੂੰ ਫੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਤੋਤੇ ਘੁੱਗੀਆਂ ਆਪਸ ਵਿਚ ਲੜੇ ਜਿਹੜੇ,
ਇਹ ਸਭ ਤੇਰੀਆਂ ਈ ਮਿਹਰਬਾਨੀਆਂ ਨੇ।
ਗ਼ਰਕ ਜਾਣਿਆ ਵੇ !ਇਕ ਦਿਨ ਵੇਖ ਲਏਂਗਾ,
ਨੀਵੇਂ ਆਉਣੈ ਨਿਵਾਣਾਂ ਦੇ ਪਾਣੀਆਂ ਨੇ।
ਮੁੱਢੋਂ ਤੌਕ ਪਰੇਮ ਦੇ ਪਏ ਹੋਏ ਨਏ,
ਜਿਹੜੀਆਂ ਇਨ੍ਹਾਂ ਦੇ ਗਲਾਂ ਵਿਚ ਗਾਨੀਆਂ ਨੇ।
ਤੇਰੇ 'ਡਾਇਰ'[4] ਦੀ ਅੰਤ ਮੁਕਾਣ ਲਾਹੁਣੀ,

ਬੰਨ੍ਹ ਸੇਧਲੇ ਇਨ੍ਹਾਂ ਹੀ ਢਾਣੀਆਂ ਨੇ।
ਭਾਵੇਂ ਕੱਲੀਆਂ ਵੇਖ ਦਬਕਾਉਣ ਲੱਗੋਂ,
ਤੇਰੀ ਇਹ ਵੀ ਕਰਤੂਤ ਅੱਜ ਘੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਮੱਖਣ-ਟੋਸ ਤੇਰੇ ਕਦੋਂ ਖੋਹਣ ਗਈਆਂ ?
ਜਹੀ ਊਜ ਲਾ ਕਿਸੇ ਗ਼ਰੀਬ ਉੱਤੇ।
ਸਾਡੀ ਵਹਿਣੀ ਦੇ ਰੋੜ ਕੋਹਨੂਰ ਬਣਦੇ,
ਬੜਾ ਮਾਣ ਹੈ ਸਾਨੂੰ ਨਸੀਬ ਉੱਤੇ।
ਹਾਂ ਪਰ ਉਸ ਤਰ੍ਹਾਂ ਵੀ ਜਾਨ ਵਾਰਨੀ ਏ,
ਅਸਾਂ ਆਪਣੇ ਧਰਮ ਹਬੀਬ ਉੱਤੇ।
ਜਿਵੇਂ ਆਪਣੇ ਦੀਨ ਤੇ ਈਨ ਬਦਲੇ,
ਹਜ਼ਰਤ ਈਸਾ ਸੀ ਚੜ੍ਹੇ ਸਲੀਬ ਉੱਤੇ।
ਲੱਗਾ ਉੜਦ ਬਾਜ਼ਾਰ[5] ਹੈ ਜੱਗ ਸਾਰਾ,
ਨੇਕੀ ਬਦੀ ਦਾ ਵੱਟਿਆ ਮੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਐਵੇਂ ਵਾਂਜਿਆ ਜਾਏਂਗਾ, ਯਾਦ ਰੱਖੀਂ,
ਤੇਰੇ ਕੰਮ ਬੇ-ਵਕਤੇ, ਬੇ-ਵੱਤਰੇ ਵੇ।
ਫੁੱਲਾਂ ਵਾਂਗ ਸਨ ਜਿਗਰ ਮਲੂਕ ਸਾਡੇ,
ਦਿੱਤੇ ਜ਼ੁਲਮ ਦੇ ਫੇਰ ਕਲਵੱਤਰੇ[6] ਨੇ।
ਪਾ ਕੇ ਪਿੰਜਰੇ ਵਿਚ ਭੀ ਜਾਂਦੂਆ[7] ਵੇ।
ਸਾਡੇ ਖੰਭ ਤੂੰ ਹਾਏ ਹਾ, ਕੱਤਰੇ ਵੇ।
ਸੁਖ ਸਾਂਦ ਵੀ ਡੱਕੀ ਪਰਦੇਸੀਆਂ ਦੀ,
ਨਾਲੇ ਬੰਦ ਕੀਤੇ ਪ੍ਰੇਮ-ਪੱਤਰੇ ਵੇ।
ਬੇਸ਼ਕ ਵਾਂਗ ਕਸਤੂਰੀ[8] ਦੇ ਸਾੜ ਸਾਨੂੰ,
ਸਾਰੇ ਜੱਗ ਅੰਦਰ ਮੁਸ਼ਕ ਹੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਅਸੀਂ ਹੱਥ ਤੇਰਾ ਡੱਕਣ ਜੋਗੀਆਂ ਨਹੀਂ,

ਚੁਗ ਲੈ ਫੁੱਲ ਹੁਣ ਤੂੰ ਜਿਹੜੇ ਚੁਗਣੇ ਨੇ।
ਤੇਰੀ ਕਬਰ 'ਤੇ ਵੇਖੇਗਾ ਜੱਗਾ ਸਾਰਾ,
ਬੁੱਥੇ ਦੱਭ ਦੇ ਆਖ਼ਰ ਨੂੰ ਉੱਗਣੇ ਨੇ।
ਟੋਣੇ ਖਾ ਖਾ ਤੇਰਿਆਂ ਠੁੱਡਿਆਂ ਦੇ,
ਕਰ ਲਏ ਹੌਂਸਲੇ ਅਸਾਂ ਭੀ ਦੁੱਗਣੇ ਨੇ।
ਖੇਹ ਨੂੰ ਸਾਡਿਆਂ ਸਿਰਾਂ ਦੇ ਦਾਈ ਉੱਤੇ,
ਦੀਪ ਸਿੰਘ ਵਾਂਗੂ ਅੰਤ ਪੁੱਗਣੇ ਨੇ।
ਫੁੱਲੇ ਬੁਲਬੁਲੇ ਵਾਂਗ ਗਲ ਜਾਣਿਆ ਵੇ!
ਆਖ਼ਰ ਝੂਠ ਦਾ ਭੱਜ ਪੜੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਕੀ ਪਤਾ ਸੀ ਅਸਾਂ ਅਣਭੋਲ ਰਹਿਣਾ,
ਸਾਨੂੰ ਪਹਿਲੋਂ ਇਹ ਰਾਜ਼ ਨਾ ਜਾਪਣਾ ਸੀ।
ਚਿੜੀ-ਮਾਰਾਂ[9] ਤੇ ਇਹਨਾਂ ਫੁਲੇਰਿਆਂ[10] ਨੇ,
ਭਲਾ ਤੇਰਾ ਹੀ ਰਾਗ ਅਲਾਪਣਾ ਸੀ।
ਸਕਤੇ ਪਾਪੀਆਂ ਤੇ ਟੁੱਟ-ਪੈਣਿਆਂ ਨੇ,
ਦਫ਼ਤਰ ਝੂਠੀ ਗਵਾਹੀ ਦਾ ਛਾਪਣਾ ਸੀ।
ਸਾਨੂੰ ਉਹਨੇ ਵੀ ਰੜੇ ਵਿਚ ਮਾਰਿਆ ਏ,
ਜਿਹੜੇ ਚਮਨ ਨੂੰ ਸਮਝਿਆ ਆਪਣਾ ਸੀ।
ਸ਼ਾਂਤ-ਮਈ ਦਾ ਪੱਲਾ ਪਰ ਛੱਡਣਾ ਨਹੀਂ,
ਏਦੋਂ ਵੱਧ ਹਨੇਰੀ ਵੀ ਝੂੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।
ਚੌੜ ਚਾਨਣਾ[11] ! ਕਿੱਥੋਂ ਸੈਂ ਕਰਨ ਜੋਗਾ,
ਜਿਹੜੀਆਂ ਲੱਗਾ ਏਂ ਕਰਨ ਕਮਜ਼ਾਤੀਆਂ ਵੇ!
ਸਾਡੇ ਵਿਚੋਂ ਈ ਮੂਰਖ ਟਟਹਿਣਿਆਂ ਨੇ,
ਸਭੇ ਲਾਈਆਂ ਇਹ ਅੱਗ-ਚਵਾਤੀਆਂ ਵੇ।
ਅਸਾਂ ਸੀਸ ਨਿਵਾਏ ਨੇ ਪੰਥ ਅੱਗੇ,
ਜੇ ਤੂੰ ਤੇਜ਼ ਅੱਜ ਕੀਤੀਆਂ ਕਾਤੀਆਂ ਵੇ।
ਛੇਤੀ ਕਰ ਬੇਦਰਦੀਆ ਜ਼ਬਾਂ ਸਾਨੂੰ,

ਪਾਈਏ ਪ੍ਰੇਮ ਦੀ ਗਲੀ ਵਿਚ ਝਾਤੀਆਂ ਵੇ।
'ਸਰ.ਫ' ਜੱਗ ਅੰਦਰ ਰਹਿ ਜਾਏ ਨਾਮ ਸਾਡਾ,
ਗਲ ਕਲ-ਕਲ ਦੀ ਮੁੱਕ ਕੁੱਲ ਜਾਵੇ।
ਤੇਰਾ ਜ਼ੁਲਮ ਤੇ ਪਾਪੀਆ ਸਬਰ ਸਾਡਾ,
ਆ ਅੱਜ ਤੱਕੜੀ ਅਦਲ ਦੀ ਤੁੱਲ ਜਾਵੇ।

# ਸ਼ਹੀਦਾਂ ਦੀ ਦਾਸਤਾਨ

ਦਾਸਤਾਨ ਸ਼ਹੀਦਾਂ ਰੰਗੀਲਿਆਂ ਦੀ,
ਜਦੋਂ ਲਿਖਣ ਲਈ ਮੇਰਾ ਖ਼ਿਆਲ ਤੁਰਿਆ।
ਸਾਗਰ ਵਿਚ ਜਿਉਂ ਆਵੇ ਜਵਾਰ-ਭਾਟਾ!
ਖਾ ਕੇ ਇਸ ਤਰ੍ਹਾਂ ਜੋਸ਼ ਉਬਾਲ ਤੁਰਿਆ।
ਕੇਸਰ-ਭਿੰਨੇ ਸ਼ਹੀਦਾਂ ਦੀ ਯਾਦ ਅੰਦਰ,
ਰੰਗ ਹੰਝੂਆਂ ਦਾ ਹੋ ਕੇ ਲਾਲ ਤੁਰਿਆ।
ਸੀਨਾ ਹੋਇਆ ਦੋ-ਡੱਕ ਕੜੱਕ ਕਰ ਕੇ,
ਕਲਮ ਕਾਗ਼ਜ਼ ਤੇ ਥਿੜਕਦੀ ਚਾਲ ਤੁਰਿਆ।
'ਨਾ-ਰਹਿਣੇ', ਨਰੈਣੇ[12] ਦਾ ਜੱਗ ਅੰਦਰ,
ਘਰ ਘਰ ਚਰਚਾ ਇਹ ਜਦੋਂ ਕਮਾਲ ਤੁਰਿਆ।
ਰਾਜ ਗੁਰੂ ਨੇ ਜੀਹਨੂੰ ਬਹਾਲਿਆ ਸੀ,
ਚੱਕੀ ਚੱਟਣ ਉਹ ਉੱਠ ਛੱਨਾਲ ਤੁਰਿਆ।
ਕਹਿੰਦਾ ਵਾਹਿਗੁਰੂ ਵਾਹਿਗੁਰੂ ਸਿੰਘ ਜੱਥਾ,
ਏਸ ਗੱਲ ਦੀ ਕਰਨ ਪੜਤਾਲ ਤੁਰਿਆ।
ਸਬਰ ਸਿੰਘਾਂ ਦਾ ਵੇਖਣ ਨੂੰ ਸੁਰਗ ਵਿਚੋਂ,
ਦਸਮ ਪਿਤਾ ਓਧਰ 'ਲੱਜ-ਪਾਲ' ਤੁਰਿਆ।
ਬੈਠਾ ਮੋਰਚੇ ਗੱਡ ਕੇ ਦੁਸ਼ਟ ਏਧਰ,
ਠੋਹਕਰ ਮਾਰ ਕੇ ਜੀਹਨੂੰ ਇਕਬਾਲ ਤੁਰਿਆ।
ਲੈ ਕੇ 'ਸ਼ਿਮਰ'[13] ਹਰਾਮੀਆਂ 'ਸਾਮੀਆਂ' ਨੂੰ,
ਮਾਰਨ ਜਿਉਂ ਰਸੂਲ ਦੀ ਆਲ ਤੁਰਿਆ।
ਉਸੇ ਤਰ੍ਹਾਂ ਗੁਰੂ ਨਾਨਕ ਦੇ ਸੇਵਕਾਂ ਨੂੰ,
ਕਤਲ ਕਰਨ ਨਰੈਣਾ ਚੰਡਾਲ ਤੁਰਿਆ।
ਮਾਰ ਜੰਦਰੇ, ਅੰਦਰੇ ਸਿੰਘ ਮਾਰੇ,
ਬਾਸਕ ਧੌਲ ਦੇ ਦਿਲੋਂ ਭੁਚਾਲ ਤੁਰਿਆ।
ਧਰਤੀ 'ਜਲ੍ਹਿਆਂ ਵਾਲੇ' ਦੀ ਕੰਬ ਉੱਠੀ,
ਧਰੂਹ ਭਗਤ ਵੀ ਹੋ ਕੇ ਬੇਹਾਲ ਤੁਰਿਆ।

ਧਾਰਾਂ ਲਹੂ ਦੀਆਂ ਇਸ ਤਰ੍ਹਾਂ ਚਲੀਆਂ ਸਨ,
ਆਵੇ ਖਾਲ 'ਚੋਂ ਜਿਵੇਂ ਨਿਕਾਲ ਤੁਰਿਆ।
ਇਹ ਅਸਚਰਜ ਪਚਕਾਰੀਆਂ ਨਜ਼ਰ ਆਈਆਂ,
ਨਾੜ ਨਾੜ ਹੋ ਲਾਲ ਗੁਲਾਲ ਤੁਰਿਆ।
ਨਾਫ਼ੇ ਖੁੱਲ੍ਹੇ ਸ਼ਹੀਦਾਂ ਦੇ ਖ਼ੂਨ ਦੇ ਜਹੇ,
ਹਰਨ ਖ਼ੁਤਨ[14] ਦਾ ਜਿਗਰ ਸੰਭਾਲ ਤੁਰਿਆ।
ਖ਼ਾਕ ਪਾਕ ਨਾ ਮੱਥੇ ਦੇ ਨਾਲ ਲਾਈ,
ਏਸੇ ਆਸ ਵਿਚ ਕੋਈ ਨਿਢਾਲ ਤੁਰਿਆ।
ਏਸ ਦੇਸ ਨੂੰ ਕਿਸੇ ਆਦੇਸ ਕਹਿਆ,
ਕੋਈ ਬੋਲ ਸਤਿ ਸ੍ਰੀ ਅਕਾਲ ਤੁਰਿਆ।
ਦਰਸ਼ਨ ਕਰਨ ਦੀ ਕਿਸੇ ਨੂੰ ਰੀਝ ਰਹਿ ਗਈ,
ਕੋਈ ਦੇਖ ਦੀਦਾਰ ਕਮਾਲ ਤੁਰਿਆ।
ਕਿਸੇ ਹੱਸ ਕੇ ਛੱਵ੍ਹੀਆਂ ਦੇ ਵਾਰ ਝੱਲੇ,
ਇਕ ਹਿੱਕ ਦੀ ਬੰਨ੍ਹ ਕੇ ਢਾਲ ਤੁਰਿਆ।
ਬਲ ਅੱਖਾਂ ਦੇ ਪ੍ਰੀਤਮ ਦੀ ਗਲੀ ਅੰਦਰ,
ਖ਼ਾਕ ਪਾਕ ਨੂੰ ਵੇਖ ਕੋਈ ਭਾਲ ਤੁਰਿਆ।
ਛੈਲ ਸਿੰਘ ਕੋਈ ਵਾਂਗ ਸੁਬੇਗ ਸਿੰਘ ਦੇ,
ਤੋੜ ਜੰਗ ਦੇ ਸਾਰੇ ਜੰਜਾਲ ਤੁਰਿਆ।
ਤਾਰੂ ਸਿੰਘ ਵਾਂਗੂ ਮੰਗਣ ਦਾਨ ਕੋਈ,
ਪਿਆਲਾ ਖੋਪੜੀ ਲਾਹ ਕੰਗਾਲ ਤੁਰਿਆ।
ਮਨੀ ਸਿੰਘ ਵਾਂਗੂੰ ਹੋ ਕੇ ਕੋਈ ਟੁਕੜੇ,
ਅੰਮ੍ਰਿਤ ਛਕਣ ਦੇ ਕੌਲ ਨੂੰ ਪਾਲ ਤੁਰਿਆ।
ਕੋਈ ਦੀਪ ਸਿੰਘ ਧਰਮ ਦੇ ਦੀਪ ਉੱਤੇ,
ਆਪਾ ਵਾਂਗ ਪਤੰਗ ਦੇ ਜਾਲ ਤੁਰਿਆ।
ਲਛਮਣ ਸਿੰਘ ਕਿਹਾ, ਮੈਂ ਵੀ ਚਲਨਾਂ ਹਾਂ,
ਜਿਵੇਂ ਲਛਮਣ ਸੀ ਰਾਮ ਦੇ ਨਾਲ ਤੁਰਿਆ।
ਅੱਖਰ ਅੱਖਰ ਦੀ ਅੱਖ ਸੀ ਭਰੀ ਲਹੂ ਦੀ,
ਸੀਨਾ ਛਾਨਣੀ ਹੋਇਆ ਵਿਖਾਲ ਤੁਰਿਆ।
ਕਿਸੇ ਮਾਂ ਦੁਖਿਆਰੀ ਦਾ ਚੌਘੜਾ ਹੀ,
ਰਾਹ ਸਵਰਗ ਦੇ ਹੋ ਕੇ ਨਿਢਾਲ ਤੁਰਿਆ।

ਬੁੱਢੇ ਪਿਤਾ ਦਾ ਠੁੰਮਣਾ ਪੁੱਤ ਕੋਈ,
ਲੱਕ ਤੋੜ ਕੇ ਸੀ ਨੌ-ਨਿਹਾਲ ਤੁਰਿਆ।
ਕਿਸੇ ਵੀਰ ਦੀ ਭੱਜ ਗਈ ਬਾਂਹ ਸੱਜੀ,
ਦੁੱਖਾਂ ਸੁਖਾਂ ਦਾ ਵੀਰ ਖ਼ਿਆਲ ਤੁਰਿਆ।
ਭੈਣ ਔਂਸੀਆਂ ਪਾ ਪਾ ਰਾਹ ਵੇਖੇ,
ਆਉਂਦਾ ਵੀਰ ਹੋਊਗਾ, ਨੇਕ-ਫ਼ਾਲ ਤੁਰਿਆ।
ਨਾਰੀ ਆਖਦੀ, 'ਉੱਡ ਕੇ ਦੱਸ ਕਾਵਾਂ,
ਜੇਕਰ ਪਤੀ ਆਵੇ ਪ੍ਰਿਤਪਾਲ ਤੁਰਿਆ।
ਠੇਡੇ ਖਾਂਦਾ ਕੋਈ ਪਿਤਾ ਦਾ ਰਾਹ ਵੇਖੇ,
ਨੀਮ ਸੁੱਧ ਯਤੀਮ ਕੋਈ ਬਾਲ ਤੁਰਿਆ।
ਬੋਲ ਫ਼ਤਹਿ ਏਧਰ ਫ਼ਤਹਿਪੁਰ ਪੁੱਜਾ,
ਜੱਥਾ ਫ਼ਤਹਿ ਕਰ ਕੇ ਵੈਰੋਵਾਲ ਤੁਰਿਆ।
ਇਹਨਾਂ ਮੁਕਤਿਆਂ ਦਾ ਸਿਦਕ ਵੇਖ ਕੇ ਤੇ,
ਮੁਕਤਸਰ ਦਾ ਨੀਰ ਉਛਾਲ ਤੁਰਿਆ।
ਡਿੱਠੇ ਜਦੋਂ ਇਹ ਚੰਨ ਦੋ-ਖੰਨ ਹੁੰਦੇ,
ਚੰਨ ਚੌਧਵੀਂ ਦਾ ਹੋ ਹਲਾਲ ਤੁਰਿਆ।
ਕੱਢੇ ਅੱਥਰੂ ਲਾਲਾਂ ਦੇ ਪਰਬਤਾਂ ਨੇ,
ਸਾਗਰ ਮੋਤੀ ਦੇ ਹੰਝੂ ਉਗਾਲ ਤੁਰਿਆ।
ਸੋਟ ਕਰਨ ਸ਼ਹੀਦਾਂ ਦੀ ਜੰਜ ਉੱਤੋਂ,
ਚੰਦ ਤਾਰਿਆਂ ਦਾ ਭਰ ਕੇ ਥਾਲ ਤੁਰਿਆ।
ਨਾਵਾਂ ਆਪਣਾ ਕਰ 'ਸ਼ਹੀਦ' ਰੋਸ਼ਨ,
ਪਾਪੀ ਜੱਗ ਦੀ ਖੱਟ ਮੁਕਾਲ ਤੁਰਿਆ।
ਦਸਵੇਂ ਪਿਤਾ ਦੇ 'ਸਰਫ਼' ਦੁਲਾਰਿਆਂ ਨੂੰ,
ਦਸਵੀਂ ਫੱਗਣੋਂ[15] ਹੈ ਚੌਥਾ ਸਾਲ ਤੁਰਿਆ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਗੋਪੀਆ—ਇਕ ਘੁਮਾਣੀ ਜਿਸ ਵਿਚ ਗੁਲੇਲੇ ਪਾ ਕੇ ਅਤੇ ਘੁਮਾ ਕੇ ਗੁਲੇਲਾ ਸੁੱਟਦੇ ਹਨ।
2. ਗੁਲੇਲ—ਮਿੱਟੀ ਦੀ ਗੋਲੀ ਚਲਾਉਣ ਵਾਲੀ ਕਮਾਨ, ਦੁਸਾਂਘਾ ਲੱਕੜੀ ਜਿਸ ਨੂੰ ਰਬੜ ਬੰਨ੍ਹ ਕੇ ਸ਼ਿਕਾਰ ਕਰਦੇ ਹਨ।

3. ਗੁਰੂ ਹਰਿਕ੍ਰਿਸ਼ਨ ਜੀ
4. ਡਾਇਰ, ਬ੍ਰਿਗੇਡੀਅਰ ਜਨਰਲ ਰੈਜਿਨਲ ਐਡਵਰਡ ਹੈਰੀ ਡਾਇਰ ਜਿਸ ਨੇ ਜਲ੍ਹਿਆਂ ਵਾਲਾ ਬਾਗ ਵਿਚ ਵੈਸਾਖੀ 1919 ਵਿਚ ਗੋਲੀਆਂ ਚਲਾ ਕੇ ਕੋਈ 379 ਬੰਦੇ ਮਾਰੇ ਅਤੇ 1516 ਫੱਟੜ ਕੀਤੇ।
5. ਉੜਦ ਬਾਜਾਰ—ਛਾਉਣੀ ਦਾ ਬਾਜ਼ਾਰ/ਸਾਰੇ ਬਾਜ਼ਾਰ, ਪ੍ਰਗਟ
6. ਕਰਵਤਰ—ਕਾਂਸ਼ੀ ਵਿਚ ਉਹ ਆਰਾ ਜਿਸ ਹੇਠ ਲੋਕ ਮੁਕਤੀ ਪ੍ਰਾਪਤੀ ਲਈ ਸਿਰ ਕਟਵਾ ਲੈਂਦੇ ਸਨ।
7. ਜਾਂਦੂ—ਮਰਨ ਵਾਲਾ, ਇਕ ਗਾਲ੍ਹ
8. ਕਸਤੂਰੀ—ਸੁਗੰਧਦਾਰ ਚੀਜ਼ ਜੋ ਕਿਸੇ ਕਿਸੇ ਹਰਨ ਦੀ ਧੁੰਨੀ ਵਿਚੋਂ ਨਿਕਲਦੀ ਹੈ।
9. ਚਿੜੀਮਾਰ—ਫੰਧਕ, ਸ਼ਿਕਾਰੀ
10. ਫੁਲੇਰਾ—ਫੁੱਲ ਚੁਗਣ ਤੇ ਵੇਚਣ ਵਾਲਾ
11. ਚੌੜ ਚਾਨਣ—ਨਿਕਾਰਾ, ਉਡਾਊ, ਨਿਕੰਮਾ
12. ਨਰੈਣਾ—ਨਨਕਾਣਾ ਸਾਹਿਬ ਦਾ ਮਹੰਤ ਜਿਸ ਨੇ ਗੁਰਦੁਆਰਾ ਆਜ਼ਾਦੀ ਦੀ ਲਹਿਰ ਦੌਰਾਨ ਬਹੁਤ ਸਾਰੇ ਸਿੰਘ ਕਤਲ ਕਰਾਏ।
13. ਯਜੀਦ ਬਾਦਸ਼ਾਹ ਦਾ ਸੈਨਾਪਤੀ (709-713) ਇਮਾਮ ਹਸਨ ਤੇ ਹੁਸੈਨ ਦਾ ਕਤਲ ਕਰਬਲਾ ਵਿਚੋਂ ਇਸ ਹੱਥੋਂ ਹੋਇਆ।
14. ਖੁਤਨ—ਤੁਰਕਿਸਤਾਨ ਦਾ ਇਕ ਸ਼ਹਿਰ ਜੋ ਕਸਤੂਰੀ ਕਰਕੇ ਮਸ਼ਹੂਰ ਹੈ।
15. ਦਸ ਫੱਗਣ—20 ਫਰਵਰੀ 1921, ਇਸ ਦਿਨ ਨਨਕਾਣਾ ਸਾਹਿਬ ਦਾ ਸਾਕਾ ਹੋਇਆ।

# ਸੋਹਨ ਸਿੰਘ ਸੀਤਲ, (1909-98)
# ਸ਼ਹੀਦੀ ਬਾਬਾ ਦੀਪ ਸਿੰਘ, 1943

ਸੋਹਨ ਸਿੰਘ ਸੀਤਲ ਦਾ ਜਨਮ ਪਿੰਡ ਕਾਦੀਵਿੰਡ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਵਿਚ 7 ਅਗਸਤ, 1909 ਵਿਚ ਹੋਇਆ। 1930 ਵਿਚ ਦਸਵੀਂ ਤੇ 1933 ਵਿਚ ਗਿਆਨੀ ਪਾਸ ਕੀਤੀ। 1935 ਵਿਚ ਢਾਡੀ ਜੱਥਾ ਬਣਾ ਲਿਆ[1]। 1928 ਵਿਚ ਇਨ੍ਹਾਂ ਦੀ ਪਹਿਲੀ ਵਾਰ ਪਹਿਲੀ ਕਵਿਤਾ **ਕਵੀ** ਵਿਚ ਛਪੀ[2]। ਪਹਿਲਾ ਇਨ੍ਹਾਂ ਸ. ਸੋਹਨ ਸਿੰਘ ਘੁੱਕੇਵਾਲੀਏ ਦੇ ਪ੍ਰਸੰਗ ਯਾਦ ਕੀਤੇ ਅਤੇ ਪਹਿਲੀ ਵਾਰ ਪਹਿਲਾ ਪ੍ਰਸੰਗ **ਦਸਮੇਸ਼ ਆਗਮਨ** 1 ਜਨਵਰੀ, 1935 ਵਿਚ ਲਿਖਿਆ[3]। ਪਿੰਡ ਰੱਤੋਕੇ ਵਿਚ ਬਾਬਾ ਵੀਰ ਸਿੰਘ ਨੌਰੰਗਾ ਬਾਦੀਏ ਦੇ ਥਾਨ 'ਤੇ ਇਨ੍ਹਾਂ ਨੇ ਸਭ ਤੋਂ ਪਹਿਲਾ ਪ੍ਰਭਾਵਸ਼ਾਲੀ ਪ੍ਰਸੰਗ ਸਿੱਖ ਰਾਜ ਕਿਵੇਂ ਗਿਆ, ਗਾਇਆ[4]।

ਇਨ੍ਹਾਂ ਨੇ 24 ਕਹਾਣੀਆਂ (1932 ਤੋਂ 1958 ਤੱਕ), 75 ਵਾਰਾਂ, (1935 ਤੋਂ 63 ਤੱਕ), 9 ਇਤਿਹਾਸਕ ਪੁਸਤਕਾਂ (1944 ਤੋਂ 1971 ਤੱਕ), 19 ਨਾਵਲ (1947-73) ਲਿਖੇ[5]। ਸ਼ਹੀਦੀ ਬਾਬਾ ਦੀਪ ਸਿੰਘ 29 ਸਤੰਬਰ 1943 ਵਿਚ ਲਿਖੀ ਗਈ। ਇਹ **ਮੇਰੀਆਂ ਢਾਡੀ ਵਾਰਾਂ** ਭਾਗ ਦੂਜਾ ਵਿਚ ਸ਼ਾਮਿਲ ਹੈ।

ਉਨ੍ਹਾਂ ਨੇ ਆਪਣੇ ਕਥਨ ਅਨੁਸਾਰ ਉਹ ਮੁੱਖ ਰੂਪ ਵਿਚ ਢਾਡੀ ਹਨ ਅਤੇ ਹੋਰ ਸਭ ਕੁਝ ਉਸ ਤੋਂ ਪਿੱਛੋਂ[6]। 1979 ਤੱਕ ਇਨ੍ਹਾਂ ਨੇ 75 ਵੱਡੇ ਤੇ 4 ਛੋਟੇ ਪ੍ਰਸੰਗ ਰਚੇ। ਗੁਰੂ ਕਾਲ, ਪਰਵਰਤੀ ਗੁਰੂ ਨਾਲ, ਮਿਸਲ ਕਾਲ ਤੇ ਮਹਾਰਾਜਾ ਰਣਜੀਤ ਸਿੰਘ ਕਾਲ ਦਾ ਸ਼ਾਇਦ ਹੀ ਕੋਈ ਪ੍ਰਸੰਗ ਸੀਤਲ ਦੇ ਹੱਥੋਂ ਰਹਿ ਗਿਆ ਹੋਵੇ। ਵਿਸ਼ੇ ਦੇ ਨਿਭਾਅ ਪੱਖੋਂ ਜਿਹਾ ਕਿ ਸੀਤਲ ਨੇ ਆਪ ਦੱਸਿਆ ਹੈ, ਅੰਧ ਵਿਸ਼ਵਾਸ ਤੋਂ ਕਿਨਾਰਾ ਹੀ ਕੀਤਾ ਹੈ।[7] ਉਸ ਨੇ ਇਨ੍ਹਾਂ ਪ੍ਰਸੰਗਾਂ ਵਿਚ ਇਤਿਹਾਸਕ ਵਾਕਫੀਅਤ ਬਹੁਤ ਭਰੀ ਹੈ ਅਤੇ ਇਉਂ ਉਹ ਸਿੱਖ ਇਤਿਹਾਸ ਦਾ ਆਮ ਲੋਕਾਂ ਤੱਕ ਵਾਸਤਾ ਹੋਰ ਨੇੜੇ ਕਰਨ ਵਿਚ ਕਾਮਯਾਬ ਵੀ ਹੋਇਆ ਹੈ। ਉਸ ਦੇ ਇਹ ਪ੍ਰਸੰਗ 18 ਨਿੱਕੀਆਂ ਪੁਸਤਕਾਂ ਦੇ ਰੂਪ ਵਿਚ ਛਪ ਕੇ ਲੋਕਾਂ ਪਾਸ ਪਹੁੰਚੇ ਅਤੇ ਮਕਬੂਲ ਵੀ ਹੋਏ।

ਪਹਿਲੇ ਢਾਡੀਆਂ ਨਾਲੋਂ ਸੀਤਲ ਦਾ ਵਖਰੇਵਾਂ ਉਸ ਰਾਹੀਂ ਪ੍ਰਸੰਗਾਂ ਵਿਚ ਇਤਿਹਾਸਕ ਜਾਣਕਾਰੀ ਭਰਨਾ, ਸਿੱਖ ਇਤਿਹਾਸ ਨੂੰ ਗੁਰਮਤਿ ਅਨੁਸਾਰ ਵੇਖਣਾ ਪਰ ਅੰਧ ਵਿਸ਼ਵਾਸ ਤੋਂ ਪਾਸੇ ਰਹਿਣਾ ਵੀ ਸੀ। ਉਹ ਦੱਸਦਾ ਹੈ ਕਿ ਜਿੰਨਾ ਚਿਰ ਗੁਰਬਾਣੀ ਦਾ ਗਿਆਨ ਨਾ ਹੋਵੇ ਉੱਨਾ ਚਿਰ ਇਤਿਹਾਸ ਨਾਲ ਇਨਸਾਫ ਨਹੀਂ ਕੀਤਾ ਜਾ ਸਕਦਾ ਅਤੇ ਜਿੰਨਾ

ਚਿਰ ਇਤਿਹਾਸ ਤੋਂ ਜਾਣੂ ਨਾ ਹੋਈਏ ਗੁਰਬਾਣੀ ਦੇ ਅਰਥਾਂ ਦੀ ਗਹਿਰਾਈ ਤੱਕ ਨਹੀਂ ਪਹੁੰਚਿਆ ਜਾ ਸਕਦਾ[8] ।

ਦੂਜਾ, ਉਸ ਨੇ ਪ੍ਰਸੰਗਾਂ ਦੀ ਪ੍ਰਸਾਰਣ ਵਿਧੀ ਵਿਚ ਵੀ ਵੱਖਰਾ ਰਾਹ ਚੁਣਿਆ। ਉਹ ਦੱਸਦਾ ਹੈ ਕਿ ਪਹਿਲੇ ਢਾਡੀ ਵੰਨਗੀ ਪ੍ਰਗਟ ਕਰਨ ਲਈ ਇਕ ਤੋਂ ਜ਼ਿਆਦਾ ਪ੍ਰਸੰਗ ਵਾਰੀ ਵਾਰੀ ਸੁਣਾਉਂਦੇ ਸਨ। ਪਰ ਸਿੱਖ ਢਾਡੀ ਇਹ ਹੀ ਪ੍ਰਸੰਗ ਆਰੰਭਦਾ ਅਤੇ ਉਸ ਨੂੰ ਇਕ ਹੀ ਵਾਰੀ (ਬੈਠਕ) ਵਿਚ ਪੂਰਾ ਕਰਦਾ ਹੈ। ਵੰਨਗੀ ਪੈਦਾ ਕਰਨ ਲਈ ਉਹ ਛੰਦਾਂ ਦੀਆਂ ਚਾਲਾਂ ਤੇ ਧੁਨੀਆਂ ਬਦਲ ਕੇ ਤਰਜਾਂ ਵਿਚ ਵਖਰੇਵਾਂ ਪੈਦਾ ਕਰਦਾ ਹੈ। ਇਸ ਆਧਾਰ ਉੱਤੇ ਅਸੀਂ ਵੇਖਦੇ ਹਾਂ ਕਿ ਜਿੱਥੇ ਪੁਰਾਣੇ ਪ੍ਰਸੰਗਾਂ ਵਿਚ ਛੰਦਾਂ ਦੀ ਵੰਨਗੀ ਬਹੁਤ ਹੀ ਘੱਟ ਸੀ, ਉਥੇ ਸੀਤਲ ਪ੍ਰਸੰਗਾਂ ਵਿਚ ਵੰਨਗੀ ਬਹੁਤ ਜ਼ਿਆਦਾ ਹੈ[9]। ਇਸ ਨੇ ਸਾਕਾ, ਬੈਂਤ, ਕਲੀ, ਵਾਰ, ਮਿਰਜਾ, ਰਸਾਲੂ, ਕਬਿੱਤ, ਡਿਉਢ, ਜੰਗਲਾ, ਗੱਡੀ, ਸੱਸੀ, ਝੋਕ, ਆਦਿ ਕਈ ਛੰਦਾਂ ਤੇ ਤਰਜਾਂ ਦੀ ਵਰਤੋਂ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ


1. **ਪੰਜਾਬੀ ਸਾਹਿਤ ਕੋਸ਼**, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972, ਪਹਿਲਾ ਭਾਗ, ਪੰਨਾ 513.
2. ਸੋਹਨ ਸਿੰਘ ਸੀਤਲ, **ਮੇਰੀ ਸਾਹਿੱਤਕ ਸਵੈਜੀਵਨੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 13
3. **ਉਹੀ**, ਪੰਨਾ 23
4. **ਉਹੀ**, ਪੰਨੇ 34-35
5. **ਉਹੀ**, ਪੰਨੇ 34-35, 40-42, 48-49, 54
6. **ਉਹੀ**, ਪੰਨਾ 111
7. **ਉਹੀ**, ਪੰਨਾ 23
8. **ਉਹੀ**, ਪੰਨਾ 39
9. **ਢਾਡੀ ਗੁਰਚਰਨ ਸਿੰਘ ਗੋਹਲਵੜ** (ਚੋਣਵੀਂ ਰਚਨਾ), (ਸੰਪਾ. ਡਾ. ਰਾਏਜਸਬੀਰ ਸਿੰਘ ਵਿਗਿਆਨ ਭਾਰਤੀ, ਅੰਮ੍ਰਿਤਸਰ, 2000, ਪੰਨੇ 14-15

ੴ ਸਤਿਗੁਰ ਪ੍ਰਸਾਦਿ ॥

# ਸ਼ਹੀਦੀ

## ਬਾਬਾ ਦੀਪ ਸਿੰਘ ਜੀ

ਏਸ ਤੋਂ ਪਹਿਲਾਂ ਅਹਿਮਦ ਸ਼ਾਹ ਹਿੰਦੁਸਤਾਨ ਉੱਤੇ ਤਿੰਨ ਹਮਲੇ ਕਰ ਚੁੱਕਾ ਸੀ। ਚੌਥੀ ਵਾਰ ਉਹ ਮੁਗਲਾਨੀ ਬੇਗਮ, ਨਜੀਬੁੱਦੌਲਾ ਤੇ ਬਾਦਸ਼ਾਹ ਆਲਮਗੀਰ ਸਾਨੀ ਦਾ ਬੁਲਾਇਆ, ਕੰਧਾਰ ਤੋਂ ਰਵਾਨਾ ਹੋਇਆ। 15 ਨਵੰਬਰ, 1756 ਈ. ਨੂੰ ਉਹ ਪਿਸ਼ਾਵਰ ਤੋਂ ਤੁਰਿਆ, 26 ਨਵੰਬਰ ਨੂੰ ਦਰਿਆ ਅਟਕ ਲੰਘਿਆ ਤੇ 20 ਦਸੰਬਰ ਨੂੰ ਲਾਹੌਰ ਪੁੱਜਾ। ਉਹ ਬਾਰਾਂ ਦਿਨ ਲਾਹੌਰ ਰਿਹਾ ਤੇ ਇਲਾਕੇ ਦੇ ਹਾਕਮਾਂ ਕੋਲੋਂ ਕਰ ਵਸੂਲ ਕੀਤਾ।

10 ਜਨਵਰੀ, 1757 ਈ. ਨੂੰ ਉਹ ਸਤਲੁਜੋਂ ਲੰਘਿਆ ਤੇ 28 ਜਨਵਰੀ ਨੂੰ ਦਿੱਲੀ ਜਾ ਪੁੱਜਾ। ਇਕ ਮਹੀਨਾ ਇਥੇ ਉਹਨੇ ਉਹ ਅੱਤਿਆਚਾਰ ਕੀਤਾ, ਜਿਸ ਦੀ ਵਿਆਖਿਆ ਕਰਨੀ ਔਖੀ ਹੈ। ਲੋਕਾਂ ਦੇ ਘਰ ਸਾੜੇ, ਦੱਬੇ ਹੋਏ ਮਾਲ ਕੱਢੇ ਤੇ ਬਹੂ ਬੇਟੀਆਂ ਵਾਲਾਂ ਤੋਂ ਫੜ ਕੇ ਬਾਜ਼ਾਰਾਂ ਵਿਚ ਧੂਹੀਆਂ ਗਈਆਂ। ਸਾਰੇ ਸ਼ਹਿਰ ਦੀਆਂ ਇਸਤਰੀਆਂ ਦੀ ਇੱਜ਼ਤ ਦੁਰਾਨੀ ਸਿਪਾਹੀਆਂ ਦੇ ਹੱਥ ਵਿਚ ਸੀ। ਕਈ ਆਪਣੀ ਪੱਤ ਬਚਾਉਣ ਬਦਲੇ ਜ਼ਹਿਰ ਖਾ ਕੇ ਜਾਂ ਡੁੱਬ ਕੇ ਮਰ ਗਈਆਂ। ਅਨੇਕਾਂ ਬੇਦੋਸ਼ੇ ਤਲਵਾਰ ਦੀ ਧਾਰ ਲੰਘਾਏ ਗਏ। ਬਾਦਸ਼ਾਹ ਆਲਮਗੀਰ ਸਾਨੀ ਦੀ ਲੜਕੀ (ਜ਼ੁਹਰਾ ਬੇਗਮ) ਅਹਿਮਦ ਸ਼ਾਹ ਨੇ ਆਪਣੇ ਸ਼ਾਹਜ਼ਾਦੇ ਤੈਮੂਰ ਨਾਲ ਵਿਆਹੀ।

ਇਥੋਂ ਚੱਲ ਕੇ ਉਹਨੇ ਮਥਰਾ ਤੇ ਉਸ ਦਾ ਪਵਾਹਿਆ[1] ਲੁੱਟਿਆ। ਨਾ ਜਾਣਾ ਉਹ ਕਿਥੋਂ ਤੱਕ ਅਗਾਂਹ ਅਪੜਦਾ, ਪਰ ਫ਼ੌਜ ਵਿਚ ਹੈਜ਼ਾ ਪੈ ਗਿਆ, ਤੇ ਉਹ ਇਥੋਂ ਪਿਛਾਂਹ ਮੁੜ ਪਿਆ। 31 ਮਾਰਚ ਨੂੰ ਉਹ ਫੇਰ ਦਿੱਲੀ ਆ ਗਿਆ। ਮੁਹੰਮਦ ਸ਼ਾਹ ਦੀ 16 ਸਾਲ ਦੀ ਲੜਕੀ (ਹਜ਼ਰਤ ਬੇਗਮ) ਉਹਨੇ ਬਦੋ ਬਦੀ ਬੰਨ੍ਹ ਲਈ। ਸ਼ਾਹੀ ਘਰਾਣੇ ਦੀਆਂ 17 ਲੜਕੀਆਂ ਹੋਰ, ਤੇ 400 ਨਵਾਬਾਂ ਤੇ ਅਮੀਰਾਂ ਦੀਆਂ ਲੜਕੀਆਂ ਬੰਨ੍ਹ ਕੇ ਉਹ ਦੋ ਅਪ੍ਰੈਲ ਨੂੰ ਦਿੱਲੀਉਂ ਵਾਪਸ ਮੁੜਿਆ।

ਕਰੋੜਾਂ ਰੁਪਏ ਦਾ ਮਾਲ ਤੇ ਸੈਂਕੜੇ ਲੜਕੀਆਂ ਬੰਨ੍ਹ ਕੇ ਅਬਦਾਲੀ ਦਿੱਲੀਉਂ ਤੁਰਿਆ। ਸ਼ਹਿਰ ਦੀਆਂ ਕੰਧਾਂ ਤੋਂ ਦੂਰ ਹੁੰਦਿਆਂ ਹੀ ਸਿੱਖ ਉਹਦੇ ਮਗਰ ਲੱਗ ਪਏ। ਸਿੱਖ ਰਾਤ ਛਾਪੇ ਮਾਰ ਕੇ ਦੁਰਾਨੀ ਫ਼ੌਜਾਂ ਨੂੰ ਲੁੱਟਦੇ ਤੇ ਦਿਨ ਤੋਂ ਪਹਿਲਾਂ ਹੀ ਜੰਗਲੀਂ ਜਾ ਲੁਕਦੇ।

ਇਹਨਾਂ ਹਮਲਿਆਂ ਤੋਂ ਅਬਦਾਲੀ ਬਹੁਤ ਤੰਗ ਆ ਗਿਆ। ਸਿੱਖਾਂ ਦਾ ਖੁਰਾ ਖੋਜ ਮਿਟਾਉਣ ਬਦਲੇ ਉਹਨੇ ਸ਼ਾਹਜ਼ਾਦਾ ਤੈਮੂਰ ਸ਼ਾਹ ਨੂੰ ਲਾਹੌਰ ਦਾ ਸੂਬੇਦਾਰ ਤੇ ਜਹਾਨ ਖ਼ਾਂ ਨੂੰ 10 ਹਜ਼ਾਰ ਫ਼ੌਜ ਸਣੇ ਸੈਨਾਪਤੀ ਥਾਪਿਆ।

ਜਹਾਨ ਖ਼ਾਨ ਨੇ ਬਹੁਤ ਸਾਰੀ ਫ਼ੌਜ ਨਵੀਂ ਭਰਤੀ ਕਰਕੇ ਸਿੱਖਾਂ ਦੀ ਬਰਬਾਦੀ ਦਾ ਕੰਮ ਆਰੰਭ ਕੀਤਾ। ਇਲਾਕੇ ਵਿਚ ਪੈਰ ਜਮਾ ਕੇ, ਉਹ ਅੰਮ੍ਰਿਤਸਰ 'ਤੇ ਪਿਆ। ਸਿੱਖ ਸਾਰੇ ਮਾਝਾ ਛੱਡ ਕੇ ਕੁਛ ਪਹਾੜਾਂ ਵਿਚ ਤੇ ਕੁਛ ਮਾਲਵੇ ਵਿਚ ਚਲੇ ਗਏ। ਸੋ ਜਹਾਨ ਖ਼ਾਂ ਅੰਮ੍ਰਿਤਸਰ ਵਿਚ ਮਨ ਮੰਨੀਆਂ ਕਰਨ ਲੱਗਾ। ਉਹਨੇ ਇਥੋਂ ਦੇ ਗੁਰਦੁਆਰੇ ਢਾਹ ਦਿੱਤੇ, ਲੋਕਾਂ ਦੇ ਘਰ ਸਾੜ ਦਿੱਤੇ, ਕਈਆਂ ਦੇਵੀਆਂ ਦੀ ਪੱਤ ਮਿੱਟੀ ਵਿਚ ਮਿਲਾ ਦਿੱਤੀ, ਅੰਮ੍ਰਿਤ ਸਰੋਵਰ ਪੂਰਨਾ ਆਰੰਭ ਕਰ ਦਿੱਤਾ ਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਲੱਗ ਪਿਆ।

ਇਹ ਸਾਰੀਆਂ ਖ਼ਬਰਾਂ ਲੈ ਕੇ ਕੋਈ ਗੁਰੂ ਦਾ ਲਾਲ ਬਾਬਾ ਦੀਪ ਸਿੰਘ ਜਥੇਦਾਰ ਮਿਸਲ ਸ਼ਹੀਦਾਂ ਕੋਲ ਦਮਦਮੇ ਸਾਹਿਬ ਮਾਲਵੇ ਵਿਚ ਪੁੱਜਾ। ਭਰੇ ਦੀਵਾਨ ਵਿਚ, ਉਹਨੇ ਇਉਂ ਕਹਿਣਾ ਆਰੰਭ ਕੀਤਾ :

## ਬੈਂਤ

**ਸਣੇ ਮਿਸਲ ਸ਼ਹੀਦਾਂ ਦੀ ਦੀਪ ਸਿੰਘ ਜੀ, ਬੈਠੇ ਦਮਦਮੇ ਸੀ ਡੇਰਾ ਲਾ ਭਾਈ।**
**ਅੰਮ੍ਰਿਤਸਰ ਜੋ ਵਰਤਦਾ ਕਹਿਰ ਹੈ ਸੀ, ਸੂੰਹੇਂ ਦੱਸਿਆ ਉਹਨਾਂ ਨੂੰ ਜਾ ਭਾਈ।**
**ਭਾਰੀ ਫ਼ੌਜ ਜਹਾਨ ਖ਼ਾਂ ਨਾਲ ਲੈ ਕੇ, ਰਿਹਾ ਗੁਰਾਂ ਦਾ ਤਾਲ ਪੁਰਵਾ ਭਾਈ।**
**ਜੀਹਦੇ ਨ੍ਹਾਤਿਆਂ ਮਨਾਂ ਦੀ ਮੈਲ ਲਹਿੰਦੀ, ਉਹਦਾ ਰਿਹਾ ਨਿਸ਼ਾਨ ਮਿਟਾ ਭਾਈ।**
**ਸਿੱਖੀ ਅਣਖ ਉਹਨੇ ਪੈਰਾਂ ਵਿਚ ਰੋਲੀ, ਮਾਰ ਨਸ਼ਤਰਾਂ ਰਿਹਾ ਅਜ਼ਮਾ ਭਾਈ।**
**ਪੱਤ ਪੰਥ ਦੀ 'ਤਖ਼ਤ ਅਕਾਲ' ਦਾ ਜੋ, ਰਿਹਾ ਓਸ ਥਾਂ ਹੁਕਮ ਚਲਾ ਭਾਈ।**
**'ਹਰੀ ਮੰਦਰ' ਹਰਿ ਵੱਸਦਾ ਆਪ ਜਿੱਥੇ, ਰਿਹਾ ਓਸ ਥਾਂ ਪਾਪ ਕਮਾ ਭਾਈ।**
**ਜਿੱਥੇ ਪਹੁੰਚ ਸੜਦੇ ਸੀਨੇ ਹੋਣ 'ਸੀਤਲ' ਭਾਂਬੜ ਜ਼ੁਲਮ ਦੇ ਦਿੱਤੇ ਮਚਾ ਭਾਈ।**

ਅੰਮ੍ਰਿਤ ਵੇਲੇ ਦਾ ਦੀਵਾਨ ਸਜਿਆ ਹੋਇਆ ਸੀ। ਅੰਮ੍ਰਿਤਸਰੋਂ ਆਏ ਸਿੰਘ ਨੇ ਸੰਗਤ ਵਿਚ ਖਲੋ ਕੇ ਕਹਿਣਾ ਸ਼ੁਰੂ ਕੀਤਾ, "ਖਾਲਸਾ ਜੀ! ਜਿਸ ਸਰੋਵਰ ਦਾ ਚੌਥੇ ਪਾਤਸ਼ਾਹ ਨੇ ਆਪਣੇ ਪਵਿੱਤਰ ਹੱਥਾਂ ਨਾਲ ਟੱਪਾ ਲਾਇਆ ਸੀ, ਪੰਜਵੇਂ ਪਾਤਸ਼ਾਹ ਆਪ ਜਿਸ 'ਹਰਿ ਮੰਦਰ' ਦੀਆਂ ਇੱਟਾਂ ਲੁਆਉਂਦੇ ਰਹੇ ਸਨ, ਜਿੱਥੇ ਬਾਬਾ ਬੁੱਢਾ ਜੀ ਸਿਰ 'ਤੇ ਟੋਕਰੀ ਢੋਂਦੇ ਰਹੇ ਸਨ, ਓਸੇ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਅੱਜ ਪਾਪੀ ਜਹਾਨ ਖਾਂ ਕਰ ਰਿਹਾ ਹੈ। ਹੈ ਕੋਈ ਯੋਧਾ, ਜੋ ਉਹਦੀਆਂ ਕਰਤੂਤਾਂ ਦਾ ਬਦਲਾ ਲਵੇ ?"

ਸੁਣਦਿਆ ਸਾਰ ਸੂਰਮਿਆਂ ਦੇ ਰੰਗ ਬਦਲ ਗਏ, ਨੇਤਰ ਅੰਗਿਆਰਾਂ ਵਾਂਗ ਬਲ

ਉੱਠੇ, ਤੇ ਮਾਲਾਂ ਵਾਲੇ ਹੱਥ ਤਲਵਾਰਾਂ ਦੀਆਂ ਮੁੱਠਾਂ ਉੱਤੇ ਚਲੇ ਗਏ। ਮਿਸਲ ਦੇ ਜਥੇਦਾਰ ਬਾਬਾ ਦੀਪ ਸਿੰਘ ਜੀ ਖੰਡਾ ਲਿਸ਼ਕਾਉਂਦੇ ਹੋਏ, ਸੰਗਤ ਵਿਚ ਖਲੋ ਕੇ, ਇਉਂ ਕਹਿਣ ਲੱਗੇ :

**ਸਾਕਾ**

**ਬੋਲੇ ਬਾਬਾ ਦੀਪ ਸਿੰਘ ਸੰਗਤ ਵਿਚ ਖੜ ਕੇ।**
**ਹਰਿਮੰਦਰ ਦੀ ਵਾਰਤਾ ਸੀਨੇ ਵਿਚ ਰੜਕੇ।**
**ਬਲਨ ਮੁਆਤੇ ਕਾਲਜੇ ਅੱਗ ਅੱਖੀਂ ਭੜਕੇ।**
**ਖਲਾ ਵੰਗਾਰੇ ਯੋਧਿਆਂ ਹੱਥ ਖੰਡਾ ਫੜ ਕੇ।**
**'ਮਰਨ ਮਣਸਾਂ ਸੂਰਿਆ'[2] ਰਣ ਅੰਦਰ ਲੜ ਕੇ।**
**ਉੱਠੋ, ਸ਼ੇਰੋ ਗੱਜੀਏ ਦੁਸ਼ਮਣ ਸਿਰ ਚੜ੍ਹ ਕੇ।**
**ਕੋਈ ਨਾ ਅੱਜ ਤੱਕ ਜਿੱਤਿਆ ਸਿੰਘਾਂ ਨਾਲ ਅੜ ਕੇ।**
**ਛੱਡਾਂਗਾ ਮੈਂ ਪਾਜੀਆਂ ਪੈਰਾਂ ਵਿਚ ਛੜ ਕੇ।**

ਇਹ ਸੁਣ ਕੇ ਸ਼ੇਰਾਂ ਦੇ ਦਲ ਭੜਕ ਉੱਠੇ। ਇਕ ਤੋਂ ਦੂਜਾ ਪਹਿਲਾਂ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਤਿਆਰ ਸੀ। ਸਭ ਤਲਵਾਰਾਂ ਧੂਹ ਕੇ ਤਿਆਰ ਹੋ ਪਏ। ਤੁਰਨ ਤੋਂ ਪਹਿਲਾਂ ਬਾਬਾ ਦੀਪ ਸਿੰਘ ਨੇ ਧਰਤੀ 'ਤੇ ਲੀਕ ਖਿੱਚ ਕੇ ਇਕ ਵਾਰ ਫੇਰ ਲਲਕਾਰ ਕੇ ਕਿਹਾ :-

**ਸਾਕਾ**

**ਲੀਕ ਮਾਰ ਕੇ ਦੀਪ ਸਿੰਘ, ਖੰਡਾ ਲਿਸ਼ਕਾਵੇ।**
**ਬੋਲੇ : ਅੱਗੇ ਲੀਕ ਤੋਂ, ਉਹ ਸੂਰਾ ਆਵੇ।**
**ਜਿਸਨੂੰ ਮੌਤ ਕਬੂਲ ਹੈ, ਦਿਲ ਨਹੀਂ ਡੁਲਾਵੇ।**
**ਪੁਰਜਾ ਪੁਰਜਾ ਕਟ ਮਰੈ, ਨਹੀਂ ਕੰਡ ਵਿਖਾਵੇ।**
**ਮਾਰੇ ਤੇਗਾਂ ਸਿੱਧੀਆਂ, ਸਿੱਧੇ ਮੂੰਹ ਖਾਵੇ।**
**ਹੋਲੀ ਖੇਡੇ ਖੂਨ ਦੀ, 'ਸੀਤਲ' ਰੰਗ ਲਾਵੇ।**

ਸੱਦਾ ਸਿੰਘ (ਦੀਪ ਸਿੰਘ ਦਾ ਭਤੀਜਾ) ਨੂੰ ਦਮਦਮਾ ਸਾਹਿਬ (ਤਲਵੰਡੀ) ਦੀ ਸੇਵਾ ਸੌਂਪ ਕੇ, ਇਹ ਦਲ ਅੰਮ੍ਰਿਤਸਰ ਨੂੰ ਰਵਾਨਾ ਹੋ ਤੁਰਿਆ। ਪਿੰਡ ਜੱਗ੍ਹਾ, ਬਾਹਮਣੀ ਵਾਲਾ, ਨੇਹੀਆਂ ਵਾਲਾ, ਵਿੱਜੂਕੇ, ਗੁਰੂ ਕਾ ਚੌਂਤਰਾ, ਫੂਲ, ਮਰ੍ਹਾਜ, ਦਰਾਜ, ਭੁੱਚੋ, ਗੋਬਿੰਦਪੁਰਾ, ਕੋਟ, ਲੱਖੀ ਜੰਗਲ, ਆਦਿ ਤੋਂ ਜਥੇ ਨਾਲ ਮਿਲਾ ਕੇ ਬਾਬਾ ਜੀ ਵਹੀਰ ਪਾਈ ਆ ਰਹੇ ਸਨ। ਫਿਰੋਜ਼ਪੁਰ ਦੇ ਪੱਤਣ[3] ਤੋਂ ਸਤਿਲੁੱਜ ਲੰਘ ਕੇ ਸਿੰਘ ਖੇਮਕਰਨ (ਕਸੂਰ ਕੋਲ, ਜ਼ਿਲ੍ਹਾ

ਲਾਹੌਰ, ਹੁਣ ਜ਼ਿਲ੍ਹਾ ਅੰਮ੍ਰਿਤਸਰ) ਆ ਬੈਠੇ। ਇਥੇ ਪੁੱਜਦਿਆਂ ਤੱਕ ਪੰਜ-ਕੁ ਹਜ਼ਾਰ ਸਿੰਘ ਹੋ ਗਏ। ਇਥੋਂ ਅੱਗੇ ਮਾਝੇ ਦੇ ਪਿੰਡਾਂ ਵਿਚ ਫਿਰਦੇ ਤੇ ਜੰਗੀ ਸਿੱਖਾਂ ਨੂੰ ਨਾਲ ਲੈਂਦੇ ਬਾਬਾ ਜੀ ਤਰਨ ਤਾਰਨ ਜਾ ਪੁੱਜੇ। ਲੜਾਈ ਦਾ ਦਿਨ ਪੱਕਾ ਕਰ ਦਿੱਤਾ ਗਿਆ। ਉਸ ਦਿਨ ਤੱਕ ਬਾਬਾ ਜੀ ਦੇ ਅਕਾਲੀ ਝੰਡੇ ਹੇਠ ਦਸ ਹਜ਼ਾਰ ਸਿੰਘ ਸ਼ਹੀਦੀ ਪਾਉਣ ਵਾਸਤੇ ਤਿਆਰ ਹੋ ਗਿਆ।

ਬਾਬਾ ਦੀਪ ਸਿੰਘ ਜੀ (ਪਿੰਡ ਪਹੂਵਿੰਡ, ਜ਼ਿਲ੍ਹਾ ਲਾਹੌਰ, ਹੁਣ ਅੰਮ੍ਰਿਤਸਰ, ਦੇ ਜੱਟ) ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਤੋਂ ਅੰਮ੍ਰਿਤ ਛਕਿਆ ਤੇ ਬਹੁਤ ਚਿਰ ਹਜ਼ੂਰ ਦੀ ਸੇਵਾ ਵਿਚ ਹਾਜ਼ਰ ਰਹੇ। ਮਹਾਰਾਜ ਦੱਖਣ ਨੂੰ ਚਲੇ ਗਏ, ਤਾਂ ਬਾਬਾ ਦੀਪ ਸਿੰਘ ਜੀ ਤਲਵੰਡੀ (ਦਮਦਮਾ ਸਾਹਿਬ) ਟਿਕ ਗਏ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਬਹੁਤੀਆਂ ਲੜਾਈਆਂ ਵਿਚ ਆਪਣੇ ਜਥੇ ਸਣੇ ਸਭ ਤੋਂ ਅੱਗੇ ਹੋ ਕੇ ਲੜਦੇ ਰਹੇ, ਜਿਸ ਤੋਂ ਇਹਨਾਂ ਦਾ ਨਾਮ ਸ਼ਹੀਦੀ ਜਥਾ (ਮਿਸਲ ਸ਼ਹੀਦਾਂ) ਪੈ ਗਿਆ। ਬੰਦਾ ਸਿੰਘ ਜੀ ਦੀ ਸ਼ਹੀਦੀ ਪਿੱਛੋਂ ਇਹ ਫੇਰ ਦਮਦਮਾ ਹੀ ਰਹਿੰਦੇ ਰਹੇ। ਏਥੇ ਬਾਬਾ ਜੀ ਨੇ ਆਪਣੇ ਹੱਥੀਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ ਲਿਖੀਆ, ਜਿਨ੍ਹਾਂ ਵਿਚੋਂ ਇਕ ਪਟਨਾ ਸਾਹਿਬ, ਇਕ ਆਨੰਦਪੁਰ, ਇਕ ਅਕਾਲ ਤਖ਼ਤ ਸਾਹਿਬ (ਅੰਮ੍ਰਿਤਸਰ) ਤੇ ਇਕ ਦਮਦਮਾ ਸਾਹਿਬ (ਤਲਵੰਡੀ) ਰੱਖੀ। ਜਿਸ ਵੇਲੇ ਜਹਾਨ ਖ਼ਾਂ ਦੇ ਹੱਥੋਂ ਹਰਿਮੰਦਰ ਸਾਹਿਬ ਦੀ ਬੇਅਦਬੀ ਹੁੰਦੀ ਸੁਣੀ, ਤਾਂ ਸੰਤ ਬਾਬਾ ਜੀ ਨੇ ਕਲਮ ਹੱਥੋਂ ਰੱਖ ਕੇ ਤਲਵਾਰ ਫੜ ਲਈ, ਤੇ ਸ਼ਹੀਦ ਹੋਣ ਵਾਸਤੇ ਤੁਰ ਪਏ।

ਯੁੱਧ ਦਾ ਪੱਕਾ ਦਿਨ ਆ ਗਿਆ। ਤਰਨ ਤਾਰਨ ਸਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਦਸ ਹਜ਼ਾਰ ਸਿੰਘ ਖਲੋ ਕੇ ਅਰਦਾਸ ਕਰਨ ਲੱਗਾ। ਸਭ ਤੋਂ ਅੱਗੇ ਇਸ ਦਲ ਦੇ ਸੈਨਾਪਤੀ (ਜਥੇਦਾਰ) ਬਾਬਾ ਦੀਪ ਸਿੰਘ ਹੱਥ ਵਿਚ ਨੰਗੀ ਤਲਵਾਰ ਲੈ ਕੇ ਗੁਰੂ ਦਾਤਾ ਜੀ ਦੇ ਸਨਮੁੱਖ ਅਰਦਾਸ ਕਰ ਰਹੇ ਸਨ :-

## ਸਾਕਾ

ਸਿੱਖ ਅਰਦਾਸ ਗੁਜ਼ਾਰਦਾ ਗਲ ਪੱਲਾ ਪਾ ਕੇ।
ਮੈਂ ਮਰਨਾ ਹੈ ਗੁਰਧਾਮ ਨੂੰ ਆਜ਼ਾਦ ਕਰਾ ਕੇ।
ਜੋ ਬੈਠੇ ਸਾਡੀ ਹਿੱਕ 'ਤੇ ਅੱਜ ਡੇਰਾ ਲਾ ਕੇ।
ਮੈਂ ਪੈਰਾਂ ਅੰਦਰ ਛੜਾਂਗਾ ਛਿੰਝ ਤੇਗੀਂ ਪਾ ਕੇ।
ਮੈਂ ਪਾਠ ਕਰਾਂ 'ਰਹਿਰਾਸ' ਦਾ ਲਹੂ ਅੰਦਰ ਨ੍ਹਾ ਕੇ।
ਮੈਂ ਧਰਾਂ ਚੜ੍ਹਾਵਾ ਸੀਸ ਦਾ ਅੰਮ੍ਰਿਤਸਰ ਜਾ ਕੇ।
ਮੈਂ ਜਾਮ-ਸ਼ਹਾਦਤ ਪੀਆਂਗਾ ਗੱਲ ਤੋੜ ਨਿਭਾ ਕੇ।
ਹੁਣ ਤੈਨੂੰ ਸ਼ਰਮਾਂ ਸਤਿਗੁਰੂ ਕਹਿ ਸੀਸ ਨਿਵਾ ਕੇ।

ਸਿੰਘ ਨੇ ਅਰਦਾਸਾ ਕੀਤਾ, "ਹੇ ਸ਼ਹੀਦਾਂ ਦੇ ਸਿਰਤਾਜ! ਤੇਰੇ ਚਰਨਾਂ ਵਿਚ ਖਲੋ ਕੇ ਪ੍ਰਣ ਕਰਦਾ ਹਾਂ, ਕਿ ਜਦ ਤੱਕ ਅੰਮ੍ਰਿਤਸਰੋਂ ਜ਼ਾਲਮਾਂ ਦੇ ਝੰਡੇ ਪੁੱਟ ਨਹੀਂ ਲੈਂਦਾ, ਤਦ ਤੱਕ ਜਿਊਂਦਾ ਰਹਾਂਗਾ। ਸ਼ਹੀਦ ਹੋਣ ਵਾਸਤੇ ਚੱਲਿਆ ਹਾਂ, ਪਰ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਪਹੁੰਚ ਕੇ ਹੀ ਸ਼ਹੀਦ ਹੋਵਾਂਗਾ।"

ਬਾਬਾ ਦੀਪ ਸਿੰਘ ਦੁਨੀਆਂ 'ਤੇ ਪਹਿਲਾ ਮਰਦ ਹੋਇਆ ਹੈ, ਜਿਸ ਨੇ ਕਾਰਜ-ਸਿੱਧੀ ਤੱਕ ਜਿਊਂਦੇ ਰਹਿਣ ਦਾ ਪ੍ਰਣ ਕੀਤਾ ਸੀ। ਅਭਿਮੰਨੂ ਦੀ ਲੋਥ ਉੱਤੇ ਖਲੋ ਕੇ ਅਰਜਨ ਨੇ ਪ੍ਰਣ ਕੀਤਾ ਸੀ, "ਹੇ ਭਗਵਾਨ! ਜੇ ਕੱਲ੍ਹ ਦਾ ਸੂਰਜ ਛਿਪਣ ਤੋਂ ਪਹਿਲਾਂ ਮੈਂ ਜੈਦਰਥ ਨੂੰ ਨਾ ਮਾਰ ਲਿਆ, ਤਾਂ ਅੱਗ ਵਿਚ ਸੜ ਮਰਾਂਗਾ।" ਉਹਨੇ ਵੀ ਮਰਨ ਦਾ ਪ੍ਰਣ ਕੀਤਾ ਸੀ, ਜਿਊਣ ਦਾ ਨਹੀਂ। ਇਹ ਨਹੀਂ ਸੀ ਕਹਿ ਸਕਿਆ, ਕਿ ਜਦ ਤੱਕ ਜੈਦਰਥ ਨੂੰ ਮਾਰ ਨਹੀਂ ਲਵਾਂਗਾ, ਤਦ ਤੱਕ ਮੈਂ ਜਿਊਂਦਾ ਰਹਾਂਗਾ ਪਰ ਦੀਪ ਸਿੰਘ ਨੇ ਪ੍ਰਣ ਕੀਤਾ ਹੈ, "ਅੰਮ੍ਰਿਤਸਰ ਪਹੁੰਚਣ ਤੱਕ ਜਿਊਂਦਾ ਰਹਾਂਗਾ।"

ਇਹ ਸੁਣ ਕੇ ਮੌਤ ਤੜਫ ਉੱਠੀ। ਤਸੱਵਰ ਹੈ ਸ਼ਾਇਰ ਦਾ। ਇਕ ਪਾਸੇ ਮੌਤ, ਇਕ ਪਾਸੇ ਬਾਬਾ ਦੀਪ ਸਿੰਘ, ਆਹਮੋ-ਸਾਹਮਣੇ ਸਵਾਲ ਜਵਾਬ ਕਰਦੇ ਹਨ।

## ਝੋਕ

ਮੌਤ :- (ਸੁਣ ਕੇ ਗੱਲ ਸਿੰਘ ਦੀ ਬੋਲੀ, ਮੌਤ ਵੰਗਾਰ ਕੇ)
ਉੱਠਿਆ ਤੂੰ ਨਵਾਂ ਸੂਰਮਾ, ਤੇਗ਼ ਸੰਵਾਰ ਕੇ।
ਰੌਲਾਂਗੀ ਪ੍ਰਣ ਮੈਂ ਤੇਰੇ, ਰਾਹ ਦੇ ਵਿਚ ਮਾਰ ਕੇ।
ਅੱਜ ਤੱਕ ਕੋਈ ਗਿਆ ਨਾ ਸਿੰਘਾ! ਮੈਨੂੰ ਲਲਕਾਰ ਕੇ।
ਨਾ ਬੰਨ੍ਹ ਤੂੰ ਦਾਈਏ ਕੂੜ ਦੇ ਤੁਰ ਜਾਇੰਗਾ ਹਾਰ ਕੇ।
ਉ, ਨਾ ਬੰਨ੍ਹ ਤੂੰ ਦਾਈਏ, ਖ਼ਾਲਸਾ।

ਦੀਪ ਸਿੰਘ :- (ਦੀਪ ਸਿੰਘ ਬੋਲੇ ਅੱਗੋਂ ਰੋਹ ਦੇ ਵਿਚ ਆਣ ਕੇ)
ਲਾਉਨੀਏਂ ਮੱਥਾ ਕਾਹਨੂੰ ਸਿੰਘਾਂ ਨਾਲ ਜਾਣ ਕੇ।
ਸਕਦਾ ਨਹੀਂ ਰੋਕ ਧਰਮ ਰੱਾ, ਆਪ ਵੀ ਆਣ ਕੇ।
ਜਿਸਦੇ ਵੱਲ ਸਤਿਗੁਰ ਉਹਨੂੰ ਕੌਣ ਦਬਾਵੇਗਾ।
ਸਿੰਘ ਦਾ ਅਰਦਾਸਾ ਕੀਤਾ, ਤੋੜ ਨਿਭ ਜਾਵੇਗਾ।
ਉ, ਕੀਤੇ ਪ੍ਰਣ ਤੋੜ ਨਿਭਣਗੇ।

ਮੌਤ :- ਆਕੀ ਨਾ ਛੱਡਿਆ, ਅੱਜ ਤੱਕ, ਪੀਰ ਅਵਤਾਰ ਮੈਂ।
ਭੀਸ਼ਮ ਤੇ ਕਰਣ, ਦਰੋਣ ਜਹਿ, ਖਾਧੇ ਨੇ ਮਾਰ ਮੈਂ।
ਰਾਵਣ ਤੇ ਮੇਘਨਾਦ ਜਹਿ, ਕੀਤੇ ਸਭ ਛਾਰ ਮੈਂ।

ਪਾਂਡੋ ਜੋ ਵੱਡੇ ਸੂਰਮੇ, ਤੁਰ ਗਏ ਧਾਹ ਮਾਰ ਕੇ।
ਨਾ ਬੰਨ੍ਹ ਤੂੰ ਦਾਈਏ ਕੂੜ ਦੇ, ਤੁਰ ਜਾਇੰਗਾ ਹਾਰ ਕੇ।
ਉ, ਨਾ ਬੰਨ੍ਹ ਤੂੰ ਦਾਈਏ ਖਾਲਸਾ।

ਦੀਪ ਸਿੰਘ :- ਪਰਖੇ ਗਏ ਸੀਸ ਜਿਨ੍ਹਾਂ ਦੇ, ਪਹਿਲਾਂ ਤਲਵਾਰ 'ਤੇ।
ਖਿਹਡਣ ਜੋ ਹਾਲ ਸਦਾ ਹੀ, ਖੰਡੇ ਦੀ ਧਾਰ 'ਤੇ।
ਸੌ ਸੌ ਸਿਰ ਲਾਵਣ ਜਿਹੜੇ, ਇਕੋ ਇਕ ਵਾਰ 'ਤੇ।
ਆਵੇ ਜੇ ਕਾਲ ਸਾਹਮਣੇ, ਅੜਨਾ ਨਾ ਪਾਵੇਗਾ।
ਸਿੰਘ ਦਾ ਅਰਦਾਸਾ ਕੀਤਾ, ਤੋੜ ਨਿਭ ਜਾਵੇਗਾ।
ਉ, ਕੀਤੇ ਪ੍ਰਣ ਤੋੜ ਨਿਭਣਗੇ।

ਮੌਤ :- ਅਰਜਨ ਤੇ ਭੀਮ ਨਾ ਛੱਡੇ, ਦਾਰਾ ਬਹਿਰਾਮ ਨਾ।
ਕਿੱਥੇ, ਕੁੰਭ ਕਰਨ, ਜਰਾਸਿੰਧ ? ਲੈਂਦਾ ਕੋਈ ਨਾਮ ਨਾ।
ਕਿਹੜਾ ? ਜਿਸ ਪੀਤਾ ਅੱਜ ਤੱਕ, ਮੌਤ ਦਾ ਜਾਮ ਨਾ।
ਜੰਮਿਆ ਜੋ ਜੱਗ ਵਿਚ ਸਭ ਨੂੰ, ਖਾਣਾ ਮੈਂ ਮਾਰ ਕੇ।
ਨਾ ਬੰਨ੍ਹ ਤੂੰ ਦਾਈਏ ਕੂੜ ਦੇ, ਤੁਰ ਜਾਇੰਗਾ ਹਾਰ ਕੇ।
ਉ, ਨਾ ਬਨ੍ਹ ਤੂੰ ਦਾਈਏ ਖਾਲਸਾ।

ਦੀਪ ਸਿੰਘ :- (ਰੋਹ ਭਰਿਆ ਬੀਰ ਦੀਪ ਸਿੰਘ, ਬੋਲੇ ਭਬਕਾਇਕੇ)
ਸੁਣ ਲੈ ਸਭ ਦੁਨੀਆਂ, ਆਖਾਂ ਖੰਡਾ ਲਿਸ਼ਕਾਇਕੇ।
ਧਰਨਾ ਮੈਂ ਸੀਸ ਚੜ੍ਹਾਵਾਂ, ਅੰਮ੍ਰਿਤਸਰ ਜਾਇਕੇ।
'ਸੀਤਲ' ਇਹ ਵਾਰ ਧਰਮ ਦੀ, ਸਾਰਾ ਜੱਗ ਗਾਵੇਗਾ।
ਸਿੰਘ ਦਾ ਅਰਦਾਸਾ ਕੀਤਾ, ਤੋੜ ਨਿਭ ਜਾਵੇਗਾ।
ਉ, ਕੀਤੇ ਪ੍ਰਣ ਤੋੜ ਨਿਭਣਗੇ।

ਇਹ ਅਰਦਾਸਾ ਕਰਕੇ 11 ਨਵੰਬਰ, 1757 ਈ. ਨੂੰ ਬਾਬਾ ਦੀਪ ਸਿੰਘ ਜੀ ਨੇ ਦਸ ਹਜ਼ਾਰ ਫ਼ੌਜ ਲੈ ਕੇ ਸ੍ਰੀ ਤਰਨ ਤਾਰਨ ਤੋਂ ਚੜ੍ਹਾਈ ਕਰ ਦਿੱਤੀ।

ਪਉੜੀ ॥ ਉਹ ਚੜ੍ਹਿਆ ਬੀਰ ਅਕਾਲੀ, ਚੋਟਾਂ ਮਾਰ ਕੇ।
ਉਸ ਢਾਕ ਉੱਤੇ ਲਟਕਾਲੀ, ਭੈਣ ਭੁਜੰਗ ਦੀ।
ਉਸ ਮੋਢੇ ਧਰੀ ਦੁਨਾਲੀ, ਪੁੱਤਰੀ ਕਾਲ ਦੀ।
ਉਸ ਸੱਜੇ ਸਾਂਗ ਉਠਾਲੀ, ਬਲਦੀ ਲਾਟ ਜਿਉਂ।
ਉਹਦੀ ਕਰਦੇ ਸੀ ਰਖਵਾਲੀ, ਚੱਕਰ ਸੀਸ ਦੀ।
ਉਹਦੇ ਮੱਥੇ ਡਲ੍ਹਕੇ ਲਾਲੀ, ਸਵਾਈ ਸੂਰਜੋਂ।

ਉਹਦੇ ਨੇਤਰ ਦੇਣ ਵਿਖਾਲੀ, ਤਾਰੇ ਡਲ੍ਹਕਦੇ ।
ਉਹਦੀ ਤੱਕ ਕੇ ਚੜ੍ਹਤ ਨਿਰਾਲੀ, ਝੁਕਿਆ ਕਾਲ ਵੀ ।
ਉਹ ਭਾਸੇ ਰਣ ਦਾ ਵਾਲੀ, ਯੁੱਧ ਦਾ ਦੇਵਤਾ ।
ਉਹਦੇ ਦਰ 'ਤੇ ਖਲੀ ਸਵਾਲੀ, ਜਾਪੇ ਮੌਤ ਵੀ ।

ਮਾਨੋ ਮੌਤ ਵੀ ਸੂਰਮੇ ਦੇ ਦਰ 'ਤੇ ਝੋਲੀ ਅੱਡ ਕੇ ਭਿਖਾਰਨ ਬਣੀ ਖਲੀ ਹੈ ਤੇ ਭਿਖਾਰੀ ਵੀ ਕਿਸੇ ਗਿਣਤੀ ਵਿਚ ਹੁੰਦਾ ਹੈ ? ਮੰਗਤਾ ਤਾਂ ਭਾਵੇਂ ਰੱਬ ਹੋਵੇ, ਉਹਦੀ ਵੀ ਕਦਰ ਘੱਟ ਜਾਂਦੀ ਹੈ। ਕਹਿੰਦੇ ਨੇ : ਰਾਜਾ ਬਲ ਦੇ ਬੂਹੇ 'ਤੇ ਭਗਵਾਨ ਬ੍ਰਾਹਮਣ ਦਾ ਰੂਪ ਧਾਰ ਕੇ ਭਿੱਛਿਆ ਮੰਗਣ ਆਇਆ, ਤੇ ਢਾਈ ਕਰਮਾਂ ਥਾਂ ਕੁਟੀਆ ਵਾਸਤੇ ਮੰਗੀ। ਰਾਜੇ ਦੇ ਬਚਨ ਦੇਣ 'ਤੇ ਉਹਦੀ ਸਾਰੀ ਧਰਤੀ ਦੋ ਕਰਮਾਂ ਵਿਚ ਮਿਣ ਲਈ, ਤਾਂ ਬਾਕੀ ਅੱਧੀ ਕਰਮ ਵਾਸਤੇ ਰਾਜੇ ਨੇ ਆਪਣਾ ਸਰੀਰ ਭੇਟਾ ਕੀਤਾ। ਭਗਵਾਨ ਨੇ ਛਾਤੀ 'ਤੇ ਪੈਰ ਧਰ ਕੇ ਦਬਾਇਆ ਤੇ ਪਾਤਾਲ ਨਿਘਾਰ ਦਿੱਤਾ। ਜਦ ਭਗਵਾਨ ਚੱਲਣ ਲੱਗੇ, ਭਗਤ (ਬਲ) ਨੇ ਘੁਟ ਕੇ ਪੈਰ ਪਕੜ ਲਿਆ, ਤੇ ਕਿਹਾ, "ਵਾਹ ਯਾਰ, ਓਹਾ ਮੰਗਤਿਆਂ ਵਾਲੀ ਕਰਨ ਲੱਗਾ ਏਂ ? ਭਿੱਛਿਆ ਲਈ ਤੇ ਖਿਸਕ ਗਏ। ਮੰਨਿਆ ਤੂੰ ਭਗਵਾਨ ਹੈਂ, ਪਰ ਮੇਰੇ ਸਾਹਮਣੇ ਤਾਂ ਇਕ ਸਵਾਲੀ ਹੀ ਹੈਂ ਨਾ ? ਤੇਰਾ ਬਚਨ ਏ, ਬੂਹੇ 'ਤੇ ਕੁਟੀਆ ਪਾਵਾਂਗਾ। ਸੋ ਮੇਰੇ ਦਰ 'ਤੇ ਪਹਿਰੇਦਾਰ ਬਣ ਕੇ ਖਲਾ ਰਹੋ ।"

ਸੋ ਸਵਾਲੀ ਤਾਂ ਰੱਬ ਵੀ ਹੋਵੇ, ਤਾਂ ਉਹਦੀ ਵੀ ਕੋਈ ਕੀਮਤ ਨਹੀਂ ਰਹਿੰਦੀ[4] । ਤੇ ਮੌਤ ਜੀਹਦੇ ਸਾਹਮਣੇ ਸਵਾਲੀ ਬਣ ਕੇ ਆਵੇ, ਉਹ ਮੌਤ ਤੋਂ ਕਿਉਂ ਡਰੇ ?

ਇੰਨਾ ਹੀ ਭੇਤ ਹੈ ਬਾਕੀ ਦੁਨੀਆਂ ਦੀ ਤੇ ਸਿੱਖ ਦੀ ਮੌਤ ਵਿਚ। ਬਾਕੀਆਂ ਕੋਲੋਂ ਮੌਤ ਕਰ ਉਗਰਾਹੁਣ ਵਾਸਤੇ ਆਉਂਦੀ ਹੈ, ਤੇ ਸਿੱਖ ਕੋਲੋਂ ਭਿੱਛਿਆ ਲੈਣ ਵਾਸਤੇ ।

ਇਹੋ ਜਿਹੇ ਅਨੇਕਾਂ ਸਿਰਲੱਥ ਸਿੱਖਾਂ ਨੂੰ ਨਾਲ ਲੈ ਕੇ ਬਾਬਾ ਦੀਪ ਸਿੰਘ ਜੀ ਧਰਮ ਯੁੱਧ ਵਾਸਤੇ ਚੜ੍ਹੇ ।

### ਕੋਰੜਾ

ਸੁਣ ਕੇ ਸਿੰਘਾਂ ਦੇ ਮੁੱਖ ਆਈਆਂ ਲਾਲੀਆਂ।
ਫੜ ਲੈ ਧਨਖ, ਤੇਗਾਂ ਨੇ ਸੰਭਾਲੀਆਂ।
ਸੋਧ ਅਰਦਾਸਾ ਨੇ ਜੈਕਾਰੇ ਛੱਡਦੇ।
ਕਾਹਲੇ ਪਏ ਨੇ ਸੂਰਮੇ ਹੱਥਾਂ ਨੂੰ ਵੱਢਦੇ।
ਬਾਬਾ ਦੀਪ ਸਿੰਘ ਖੰਡਾ ਲਿਸ਼ਕਾਂਵਦਾ।
ਕੂਚ ਦਾ ਹੁਕਮ ਫ਼ੌਜਾਂ ਨੂੰ ਸੁਣਾਂਵਦਾ।

ਸੁਣ ਕੇ ਹੁਕਮ ਸੂਰਮੇ ਨੇ ਗੱਜਦੇ।
ਫ਼ੌਜਾਂ ਅੱਗੇ ਲੱਗੇ ਸਰਦਾਰ ਸੱਜਦੇ।
ਸੁਧਾ ਸਿੰਘ, ਰਾਮ ਸਿੰਘ, ਦਿਆਲ ਸਿੰਘ ਜੀ।
ਚੱਲੇ ਨੇ ਅਨੇਕਾਂ ਉਹਨਾਂ ਨਾਲ ਸਿੰਘ ਜੀ।
ਬੀਰ ਸਿੰਘ ਛੇੜ ਘੋੜੇ ਨੂੰ ਟਪਾਂਵਦਾ।
ਸੱਜੇ ਖੱਬੇ ਹੱਥ ਤੇਗ ਨੂੰ ਘੁਮਾਂਵਦਾ।
ਚੜ੍ਹੇ ਹਰੀ ਸਿੰਘ ਤੇ 'ਹਰੀ ਬਸੰਤ' ਜੀ।
'ਕੌਰ ਮਰਗਿੰਦ' 'ਹਰੀ ਬਲਵੰਤ' ਜੀ।
ਸੂਰਮਾ ਮਤਾਬ ਸਿੰਘ, ਨਿਹਾਲ ਸਿੰਘ ਜੀ।
ਸੂਰ ਸਿੰਘ, ਨੌਧ ਸਿੰਘ, ਬਾਲ ਸਿੰਘ ਜੀ।
ਮੰਨਾ ਸਿੰਘ, ਹੀਰਾ ਸਿੰਘ ਸ਼ੇਰ ਗੱਜਦੇ।
ਪੈਂਦੀ ਘਨਘੋਰ ਧੌਂਸੇ ਹੈਂ ਵੱਜਦੇ।
ਲਹਿਣਾ ਸਿੰਘ, ਗੰਡਾ ਸਿੰਘ, ਰਣ ਸਿੰਘ ਜੀ।
ਕੰਗ ਸਿੰਘ, ਸੂਰਮਾ ਸੱਜਣ ਸਿੰਘ ਜੀ।
ਭਾਗ ਸਿੰਘ, ਨੱਥਾ ਸਿੰਘ, ਨਾਹਰ ਸਿੰਘ ਜੀ।
ਜੰਗ ਨੂੰ ਚੜ੍ਹੇ ਨੇ ਬੇਸ਼ੁਮਾਰ ਸਿੰਘ ਜੀ।
ਤਾਰਾ ਸਿੰਘ ਦੂਸਰਾ 'ਹਰੀ ਗੁਪਾਲ' ਜੀ।
ਬੀਰ ਰਸ ਵਿਚ ਚਿਹਰੇ ਹੋਏ ਲਾਲ ਜੀ।
ਸੂਰਮਾ ਅਘੜ ਸਿੰਘ, 'ਰਾਮ ਹਰਿ' ਜੀ।
ਦੇਣਗੇ ਸਫ਼ਾਈ ਵੈਰੀਆਂ ਦੀ ਕਰ ਜੀ।
ਚੱਲਿਆ 'ਬਹਾਦਰ ਹਰੀ' ਅਕਾਲੀ ਜੀ।
ਹੱਥ ਵਿਚ ਸੂਰਮੇ ਫੜੀ ਦੁਨਾਲੀ ਜੀ।
ਚੱਲੇ ਬੀਰ ਬਾਂਕੇ ਵਾਹਿਗੁਰੂ ਧਿਆਂਵਦੇ।
ਹੱਥਾਂ ਵਿਚ ਨੇਜ਼ੇ ਰੰਗਲੇ ਸੁਹਾਂਵਦੇ।
ਦਲ ਹੈ ਸਿੰਘਾਂ ਦਾ ਹੜ੍ਹ ਵਾਂਗ ਜਾਂਵਦਾ।
ਦਸ ਕੁ ਹਜ਼ਾਰ 'ਸੀਤਲ' ਸੁਣਾਂਵਦਾ।

ਓਧਰ ਜਹਾਨ ਖਾਂ ਵੀ ਚੁੱਪ ਕਰਕੇ ਨਹੀਂ ਸੀ ਬੈਠਾ ਹੋਇਆ। ਦਸ ਹਜ਼ਾਰ ਫ਼ੌਜ ਉਹਦੀ ਆਪਣੀ ਸੀ, ਤੇ ਤੀਹ ਕੁ ਹਜ਼ਾਰ ਇਲਾਕੇ ਦੇ ਮੁਸਲਮਾਨਾਂ ਦੀ ਇਕੱਠੀ ਕਰ ਲਈ ਸੀ। ਮੋਟੇ ਮੋਟੇ ਮੁਸਲਮਾਨ ਅਫ਼ਸਰ ਇਹ ਸਨ : ਜਹਾਨ ਖ਼ਾਨ (ਸੈਨਾਪਤੀ), ਹਾਜੀ ਅੱਤੇ ਖ਼ਾਂ, ਸੱਯਦ ਸਾਬਰ ਅਲੀ, ਅਮੀਰ ਜਾਨ ਖ਼ਾਨ, ਤਹਿਮਾਸਪ ਖ਼ਾਂ (ਮਸਕੀਨ)[5], ਕਾਸਮ ਖ਼ਾਂ

(ਪੱਟੀ), ਪੀਰ ਨਿਆਮਤੁੱਲਾ ਖ਼ਾਂ, ਯਾਕੂਬ ਖ਼ਾਂ, ਅਯੂਬ ਖ਼ਾਂ, ਦੀਨ ਬੇਗ, ਜ਼ਬਰਦਸਤ ਖ਼ਾਂ, ਰੁਸਤਮ ਖ਼ਾਂ, ਸ਼ਾਹ ਜਮਾਲ ਖ਼ਾਂ, (ਅਮਾਨ ਖ਼ਾਂ ?) ਆਦਿ। ਅੰਮ੍ਰਿਤਸਰੋਂ ਛੇ ਮੀਲ ਅੱਗੇ ਵਧ ਕੇ ਗੋਹਲਵੜ ਕੋਲ ਜਹਾਨ ਖ਼ਾਂ ਮੋਰਚੇ ਬਣਾ ਕੇ ਸਿੱਖਾਂ ਦੀ ਉਡੀਕ ਕਰਨ ਲੱਗਾ।

ਓਧਰ ਬਾਬਾ ਦੀਪ ਸਿੰਘ ਵੀ ਦੁਸ਼ਮਣ ਨੂੰ ਮਿਲਣ ਵਾਸਤੇ ਚੜ੍ਹਾਈ ਕੀਤੀ ਜਾ ਰਹੇ ਸਨ।

**ਕਬਿੱਤ ॥ ਖ਼ਾਲਸੇ ਦੀ ਫ਼ੌਜ ਲੈ ਕੇ ਚੜ੍ਹੇ ਬਾਬਾ ਦੀਪ ਸਿੰਘ,**
**ਧੌਂਸਿਆਂ 'ਤੇ ਚੋਟਾਂ ਪਈਆਂ ਝੂਲਦੇ ਨਿਸ਼ਾਨ ਜੀ,**
**ਜਿਵੇਂ ਰਾਮ ਲਛਮਣ ਲੰਕਾ 'ਤੇ ਚੜ੍ਹਾਈ ਕੀਤੀ,**
**ਬਾਲ ਕੇ ਮੁਆਤੇ ਫੜੇ ਹੱਥੀਂ ਹਨੂੰਮਾਨ ਜੀ।**
**ਜਿਵੇਂ ਦੁਰਯੋਧਨ ਦੀ ਸੈਨਾ ਦੇ ਖਪਾਵਣੇ ਨੂੰ,**
**ਲੈ ਕੇ ਰੱਥ ਅਰਜਨ ਦਾ ਚੜ੍ਹੇ ਭਗਵਾਨ ਜੀ।**
**'ਸੀਤਲ' ਲਹੂ ਦੇ ਨਾਲੇ ਵਹਿਣਗੇ ਮੈਦਾਨ ਵਿਚ,**
**ਬਣੂ ਬ੍ਰਿਜਭੂਮੀ ਰਣ ਹੋਲੀ ਖੇਹਡੂ ਕਾਨ੍ਹ ਜੀ।**

11 ਨਵੰਬਰ, 1757 ਈ. ਦੇ ਦਿਨ ਦੋਵੇਂ ਦਲ ਦਸ-ਕੁ ਹਜ਼ਾਰ ਸਿੱਖ ਤੇ ਏਦੋਂ ਚਾਰ ਗੁਣਾਂ ਵਧੇਰੇ ਦੁਸ਼ਮਣ-ਗੋਹਲਵੜ ਪਿੰਡ ਕੋਲ ਭਿੜਨ ਵਾਸਤੇ ਤਿਆਰ ਹੋ ਖਲੇ। ਜਿਸ ਵੇਲੇ ਸਿੱਖਾਂ ਨੇ ਗੁਰੂ ਘਰ ਦੇ ਵਿਰੋਧੀਆਂ ਨੂੰ ਤੱਕਿਆ, ਤਾਂ ਸ਼ੇਰਾਂ ਵਾਂਗ ਭਬਕ ਕੇ ਹੱਲਾ ਬੋਲ ਦਿੱਤਾ।

**ਵਾਰ ॥ ਚੜ੍ਹੇ ਲਾਡਲੇ ਗੁਰੂ ਦਸਮੇਸ਼ ਦੇ,**
**ਚੋਟਾਂ ਧੌਂਸਿਆਂ 'ਤੇ ਕਾੜ ਕਾੜ ਮਾਰ।**
**ਜਦੋਂ ਸਾਹਮਣੇ ਜਹਾਨ ਖ਼ਾਨ ਦਿਸਿਆ,**
**ਮੱਲ ਮੋਰਚੇ ਉਹ ਖਲਾ ਹੋ ਤਿਆਰ।**
**ਸਿੰਘਾਂ ਸੂਰਿਆਂ ਨੂੰ ਚੜ੍ਹ ਗਈਆਂ ਲਾਲੀਆਂ,**
**ਭਬਕੇ ਸ਼ੇਰ ਵਾਂਗ ਵੇਖ ਕੇ ਸ਼ਿਕਾਰ।**
**ਇੱਕੋ ਵਾਰ ਹੱਲਾ ਖ਼ਾਲਸੇ ਨੇ ਬੋਲਿਆ,**
**ਕਹਿ ਕੇ 'ਸਤਿ ਕਰਤਾਰ, ਕਰਤਾਰ'।**
**ਲਹੂ ਪੀਣੀਆਂ ਮਿਆਨਾਂ ਵਿਚੋਂ ਕੱਢ ਕੇ,**
**ਹੋ ਗਏ ਜ਼ਾਲਮਾਂ ਦੇ ਸਿਰ ਅਸਵਾਰ।**

ਉਹਨਾਂ ਭੱਥਿਆਂ 'ਚੋਂ ਕੱਢ ਕੇ ਕਰੂੰਡੀਏ,
ਚਾੜ੍ਹ ਧਣਖਾਂ 'ਤੇ ਲਾਈ ਟੁਣਕਾਰ ।
ਤੀਰ ਗੋਲੀਆਂ ਗੜ੍ਹੇ ਵਾਂਗ ਵੱਸਦੇ,
ਲਾਹੇ ਵੈਰੀਆਂ ਦੇ ਜੰਗ 'ਚ ਸਥਾਰ ।
'ਸੀਤਲ' ਕਈਆਂ ਨੂੰ ਚੜ੍ਹਾ ਕੇ ਬੇੜੇ ਮੌਤ ਦੇ,
ਕੀਤਾ ਜ਼ਿੰਦਗੀ ਦੇ ਸਾਗਰੋਂ ਪਾਰ ।

ਖ਼ਾਲਸੇ ਦੇ ਇਸ ਪਹਿਲੇ ਹੱਲੇ ਨੇ ਹੀ ਦੁਸ਼ਮਣ ਦਲ ਵਿਚ ਹਲਚਲ ਮਚਾ ਦਿੱਤੀ। ਅਫ਼ਸਰਾਂ ਦੇ ਹੁਕਮ ਦੀ ਪਰਵਾਹ ਨਾ ਕਰਦੀ ਹੋਈ ਮੁਸਲਮਾਨੀ ਫ਼ੌਜ ਪਿੱਛੇ ਉੱਠ ਨੱਠੀ। ਸਿੱਖਾਂ ਦੇ ਲਲਕਾਰੇ ਸੁਣ ਕੇ ਅਮੀਰ ਜਾਨ ਖ਼ਾਨ ਆਪਣੀ ਚੋਣਵੀਂ ਫ਼ੌਜ ਲੈ ਕੇ ਅਗਾਂਹ ਵਧਿਆ। ਉਹਦਾ ਹਾਥੀ ਆਉਂਦਾ ਵੇਖ ਕੇ, ਅੱਗੋਂ ਸ. ਦਿਆਲ ਸਿੰਘ ਤੀਰ ਕਮਾਨ ਲੈ ਕੇ ਇਉਂ ਟਾਕਰੇ 'ਤੇ ਆਇਆ।

ਮਿਰਜ਼ਾ ॥ ਹਾਥੀ ਛੇੜਿਆ ਅਮੀਰ ਜਾਨ ਖ਼ਾਨ ਨੇ,
ਝੁਕਿਆ ਖ਼ਾਲਸਾ ਦਲਾਂ 'ਤੇ ਆ ।
ਨਿਗ੍ਹਾ ਪੈ ਗਿਆ ਦਿਆਲ ਸਿੰਘ ਸ਼ੇਰ ਦੀ,
ਦਾਬਾ ਮਾਰ ਕੇ ਲਿਆ ਅਟਕਾ ।
ਖ਼ਾਨਾ ! ਠਹਿਰ ਜਾ, ਕਿਧਰ ਚਲਾ ਆਉਂਦਾ,
ਤੈਨੂੰ ਮੌਤ ਪਿੱਛੇ ਰਹੀ ਹੈ ਬੁਲਾ ।
ਸਿੰਘ ਭੱਥੇ ਵਿਚੋਂ ਕੱਡ ਕੇ ਕਰੂੰਡੀਆ,
ਤੰਦੀ ਧਨਖ ਦੀ 'ਤੇ ਲਿਆ ਹੈ ਚੜ੍ਹਾ ।
ਚਿੱਲਾ ਚਾੜ੍ਹ ਕੇ ਕ੍ਰੋਧ ਨਾਲ ਛੱਡਿਆ,
ਖੰਭਾਂ ਬਾਜ ਦਿੱਤਾ ਸੂਰਮੇ ਉਡਾ ।
ਤਾਰਾ ਜਿਸ ਤਰ੍ਹਾਂ ਆਕਾਸ਼ ਵਿਚੋਂ ਟੁੱਟਦਾ,
ਆਤਸ਼ਬਾਜ਼ ਜਿਵੇਂ ਛੱਡਦਾ ਹਵਾ ।
ਛਾਤੀ ਲੱਗਿਆ ਅਮੀਰ ਜਾਨ ਖ਼ਾਨ ਦੀ,
ਹਾਥੀ ਉੱਤੋਂ ਥੱਲੇ ਡਿੱਗਿਆ ਆ ।
ਮਾਨੋ ਅਰਜਨ ਚੰਦਰਮੁਖੀ ਚਾੜ੍ਹ ਕੇ,
ਸੀਸ ਦਿੱਤਾ ਜੈਦਰਥ ਦਾ ਉਡਾ ।

ਅਮੀਰ ਜਾਨ ਖ਼ਾਂ ਮਰ ਗਿਆ, ਤਾਂ ਉਹਦੀ ਫ਼ੌਜ ਨੱਸ ਉੱਠੀ। ਸ. ਦਿਆਲ ਸਿੰਘ ਨੇ ਅੱਗੇ ਵਧ ਕੇ ਦੁਸ਼ਮਣ ਦੇ ਮੋਰਚਿਆਂ ਉੱਤੇ ਕਬਜ਼ਾ ਕਰ ਲਿਆ। ਉਹਨੂੰ ਘੇਰੇ ਵਿਚ ਲੈ ਲੈਣ ਦੀ ਨੀਅਤ ਨਾਲ ਖੱਬੇ ਪਾਸਿਉਂ ਜ਼ਬਰਦਸਤ ਖ਼ਾਂ ਅਗਾਂਹ ਵਧਿਆ। ਉਹਨੂੰ ਵੇਖ ਕੇ ਸ. ਬਲਵੰਤ ਸਿੰਘ ਨੇ ਲਲਕਾਰਿਆ, "ਓ ਜ਼ਬਰਦਸਤ ਖ਼ਾਂ! ਸ. ਦਿਆਲ ਸਿੰਘ ਵੱਲੇ ਵਧਣ ਧੀ ਥਾਂ, ਪਹਿਲਾਂ ਮੇਰੇ ਨਾਲ ਦੋ ਹੱਥ ਕਰਦਾ ਜਾ। ਮੈਨੂੰ ਤੇਰਾ ਨਾ ਬਾੜਾ ਪਿਆਰਾ ਲਗਦਾ ਏ। ਹਾਣ ਨੂੰ ਹਾਣ ਪਿਆਰਾ, ਨਾਂ ਨੂੰ ਨਾਂ ਪਿਆਰਾ। ਤੂੰ ਜ਼ਬਰਦਸਤ ਖ਼ਾਂ ਤੇ ਮੈਂ ਬਲਵੰਤ ਸਿੰਘ।"

ਨਾਵਾਂ ਵਿਚ ਬੜਾ ਭੇਦ ਹੁੰਦਾ ਹੈ। ਕਦੇ ਪੁਰਾਣੀ ਤਾਰੀਖ਼ ਵਿਚੋਂ ਉਹਨਾਂ ਦੇ ਵੀ ਨਾਂ ਪੜ੍ਹੋ, ਜਿਹੜੇ ਚੜ੍ਹ ਕੇ ਲੁੱਟਣ ਆਉਂਦੇ ਰਹੇ, ਤੇ ਉਹਨਾਂ ਦੇ ਵੀ ਨਾਂ ਪੜ੍ਹੋ ਜਿਹੜੇ ਲੁੱਟੀਂਦੇ ਰਹੇ। ਇਕ ਪਾਸੇ ਜ਼ਬਰਦਸਤ ਖ਼ਾਂ, ਦਲੇਰ ਜੰਗ, ਸ਼ੇਰ ਅਫ਼ਗਨ, ਜੰਗ ਬਹਾਦਰ ਖ਼ਾਨ, ਰੁਸਤਮ ਅਲੀ ਖ਼ਾਨ, ਜਹਾਨ ਖ਼ਾਨ, ਨਾਮ ਸੁਣ ਕੇ ਹੀ ਮਾੜੇ ਦੀ ਛਾਤੀ ਕੰਬ ਜਾਏ ਤੇ ਦੂਜੇ ਪਾਸੇ: ਘਸੀਟਾ ਮੱਲ, ਗਰੀਬ ਦਾਸ, ਰੁਲਦੂ ਰਾਮ, ਛਟਾਕੀ ਸ਼ਾਹ, ਮੁਰਲੀ ਰਾਮ, ਘਾਟੇ ਸ਼ਾਹ, ਰਿਉੜੀ ਰਾਮ, ਨਾਂ ਲਿਆਂ ਹੀ ਜੀ ਹਿਠਾਂਹ ਉਤਾਂਹ ਹੋਣ ਲੱਗ ਪੈਣਾ।

ਮੇਰੇ ਕਲਗੀਧਰ ਦਾਤਾ ਜੀ ਨੇ ਮੁਰਦਾ ਹਿੰਦੀਆਂ ਨੂੰ ਬਦਲਿਆ ਹੈ, ਤਾਂ ਹਰ ਰੰਗ ਤੋਂ ਬਦਲਿਆ ਹੈ। ਉਹਨਾਂ ਦੀ ਪੁਸ਼ਾਕ ਬਦਲੀ, ਖ਼ੁਰਾਕ ਬਦਲੀ, ਰਹਿਣੀ ਬਦਲੀ, ਬਾਣੀ ਬਦਲੀ, ਨਾਮ ਬਦਲੇ...।

ਹਜ਼ੂਰ ਦੇ ਘਰ ਸਾਹਿਬਜ਼ਾਦਾ ਪਰਗਟਿਆ। ਮਹਾਰਾਜ ਨੇ ਕਿਹਾ, "ਅਜੀਤ ਸਿੰਘ ਨਾਮ ਧਰੋ, ਯੋਧਾ ਹੋਵੇਗਾ, ਰਣ ਵਿਚ ਜਿੱਤਿਆ ਕਦੇ ਨਹੀਂ ਜਾਵੇਗਾ।"

ਆਪ ਧਰਮ ਯੁੱਧ ਕਰ ਰਹੇ ਸਨ, ਜਾਂ ਦੂਜੇ ਸਾਹਿਬਜ਼ਾਦੇ ਨੇ ਜਨਮ ਲਿਆ। ਵਧਾਈਆਂ ਮਿਲੀਆਂ, ਘਰ ਘਰ ਖ਼ੁਸ਼ੀਆਂ ਹੋਈਆਂ। ਹਜ਼ੂਰ ਨੇ ਫੁਰਮਾਇਆ, "ਬੜਾ ਸੂਰਮਾ ਤੇਗ਼ ਦਾ ਧਨੀ ਹੋਵੇਗਾ, ਰਣ ਵਿਚ ਜੂਝੇਗਾ, ਜੁਝਾਰ ਸਿੰਘ ਨਾਮ ਰੱਖੋ।" ਤੀਜਾ ਸਾਹਿਬਜ਼ਾਦਾ ਜਨਮਿਆ। ਖ਼ੁਸ਼ੀ ਦੇ ਸਮਾਗਮ ਵਿਚ ਮਸੰਦਾਂ ਬੇਨਤੀ ਕੀਤੀ, "ਮਹਾਰਾਜ! ਡਾਢੇ ਜ਼ਾਲਮਾਂ ਨਾਲ ਵਾਹ ਪੈ ਗਿਆ। ਜ਼ੋਰਾਵਰਾਂ ਦਾ ਟਾਕਰਾ ਅਸੀਂ ਕਿਵੇਂ ਕਰ ਸਕਾਂਗੇ?" ਗੁਰੂ ਦਾਤਾ ਜੀ ਨੇ ਕਿਹਾ, "ਤੁਸੀਂ ਨਹੀਂ ਕਰ ਸਕਦੇ, ਤਾਂ ਜ਼ੋਰਾਵਰਾਂ ਦਾ ਟਾਕਰਾ ਸਾਡਾ ਜ਼ੋਰਾਵਰ ਸਿੰਘ ਕਰੇਗਾ: ਏਸ ਸਾਹਿਬਜ਼ਾਦੇ ਦਾ ਨਾਂ ਜ਼ੋਰਾਵਰ ਸਿੰਘ ਰੱਖੋ।" ਚੌਥੇ ਸਾਹਿਬਜ਼ਾਦੇ ਦਾ ਅਵਤਾਰ ਹੋਇਆ, ਤਾਂ ਮਸੰਦਾਂ ਫਿਰ ਬੇਨਤੀ ਕੀਤੀ, "ਦਾਤਾਰ! ਜ਼ੁਲਮਾਂ ਦੇ ਭਾਂਬੜ ਬਲ ਰਹੇ ਨੇ। ਆਖ਼ਰਕਾਰ ਏਸ ਅੱਤਿਆਚਾਰ ਉੱਤੇ ਕੋਈ ਫ਼ਤਹਿ ਵੀ ਹਾਸਲ ਕਰ ਸਕੇਗਾ?" ਮਹਾਰਾਜ ਨੇ ਕਿਹਾ, "ਹਾਂ ਸਾਡਾ ਛੋਟਾ ਫ਼ਤਹਿ ਸਿੰਘ ਆਪਣੇ ਆਪ ਦੀ ਕੁਰਬਾਨੀ ਦੇ ਕੇ ਫ਼ਤਹਿ ਹਾਸਲ ਕਰ ਸਕੇਗਾ।" ਸੋ, ਚੌਥੇ ਸਾਹਿਬਜ਼ਾਦੇ ਦਾ ਨਾਮ ਫ਼ਤਹਿ ਸਿੰਘ ਰੱਖਿਆ ਗਿਆ।

ਸੋ, ਨਾਵਾਂ ਵਿਚ ਬੜੀ ਬਰਕਤ ਹੁੰਦੀ ਹੈ। ਬਲਵੰਤ ਸਿੰਘ ਨੇ ਲਲਕਾਰ ਕੇ ਕਿਹਾ, "ਜ਼ਬਰਦਸਤ ਖ਼ਾਂ! ਤਿਆਰ ਹੋ ਜਾ ਜ਼ਰਾ। ਬਲਵੰਤ ਸਿੰਘ ਦਾ ਚੱਕਰ ਆ ਰਿਹਾ ਹੈ।"

**ਪਉੜੀ ॥ ਜਦ ਦੁਸ਼ਮਣ ਨਜ਼ਰੀਂ ਆਇਆ, ਯੋਧ ਭਬਕਿਆ।**
**ਉਸ ਉਂਗਲ ਚਾੜ੍ਹ ਭੁਆਇਆਂ, ਚੱਕਰ ਫ਼ੌਲਾਦ ਦਾ।**
**ਜਿਉਂ ਧਰੂਹ ਦੇ ਗਿਰਦ ਘੁਮਾਇਆ, ਮੰਡਲ ਤਾਰਿਆਂ।**
**ਉਸ ਧਰਤ ਪਤਾਲ ਕੰਬਾਇਆ, ਧੌਲ ਤ੍ਰਭਕਿਆ।**
**ਉਹ ਵੈਰੀ ਵੱਲ ਚਲਾਇਆ, ਪੁੱਤ ਜਮਕਾਲ ਦਾ।**
**ਬਿਨ ਖੰਭਾਂ ਬਾਜ ਉਡਾਇਆ, ਪਿਆ ਸ਼ਿਕਾਰ 'ਤੇ।**
**ਜਿਉਂ ਕ੍ਰਿਸ਼ਨ ਸੁਦਰਸ਼ਨ ਲਾਇਆ, ਗਲ ਸ਼ਸ਼ਪਾਲ ਨੇ।**
**ਉਸ ਧੜ ਤੋਂ ਸੀਸ ਉਡਾਇਆ, ਮਟਕੀ ਵਾਂਗਰਾਂ।**
**ਜਿਉਂ ਗੁਜ਼ਰੀ ਦਹੀਂ ਰੁੜ੍ਹਾਇਆ, ਡੁੱਲ੍ਹੀ ਮਿੱਝ ਇਉਂ।**
**ਧੜ ਸੂਹੇ ਰੰਗ ਰੰਗਾਇਆ, ਝੁਕਿਆ ਆਸਣੋਂ।**
**ਜਿਉਂ ਕੇਸੂ ਟਾਹਣ ਨਿਵਾਇਆ, ਫੁੱਲਾਂ ਲੱਦਿਆ।**
**ਉਹ ਸਿਰ ਤਲਵਾਏ ਆਇਆ, ਭਾਉਂਦਾ ਇਸ ਤਰ੍ਹਾਂ।**
**ਜਿਉਂ ਧੋਬੀ ਛੰਡ ਵਗਾਇਆ, ਥਾਨ ਹਲਵਾਨ ਦਾ।**

ਚੱਕਰਧਾਰੀ ਸੂਰਮੇ ਨੇ ਜ਼ਬਰਦਸਤ ਖ਼ਾਂ ਨੂੰ ਧਰਤੀ 'ਤੇ ਲਾਹ ਦਿੱਤਾ। ਨੇੜੇ ਹੀ ਉਹਦਾ ਭਰਾ ਰੁਸਤਮ ਖ਼ਾਂ ਖ਼ਲਾ ਸੀ। ਉਹਨੇ ਲਲਕਾਰ ਕੇ ਕਿਹਾ, "ਬਲਵੰਤ ਸਿੰਘਾ! ਸੂਰਮਿਆਂ ਨੂੰ ਦੂਰੋਂ ਚੱਕਰਾਂ ਨਾਲ ਮਾਰਨਾ ਬਹਾਦਰੀ ਨਹੀਂ। ਸੂਰਮਤਾਈ ਦਾ ਮਾਣ ਹੈ, ਤਾਂ ਤਲਵਾਰ ਸੰਭਾਲ ਕੇ ਤਿਆਰ ਹੋ ਜਾ।"

ਬਲਵੰਤ ਸਿੰਘ ਨੇ ਉੱਤਰ ਦਿੱਤਾ, "ਮੇਰਾ ਤਾਂ ਇਰਾਦਾ ਸੀ, ਕਿ ਇਕ ਚੱਕਰ ਤੈਨੂੰ ਵੀ ਬਖ਼ਸ਼ ਦੇਂਦਾ। ਪਰ ਜੇ ਤੂੰ ਤਲਵਾਰ ਹੀ ਚਾਹੁੰਦਾ ਹੈਂ, ਤਾਂ ਖ਼ਾਲਸਾ ਓਸ ਤਰ੍ਹਾਂ ਵੀ ਤਿਆਰ ਹੈ।"

ਰੁਸਤਮ ਖ਼ਾਂ ਘੋੜਾ ਛੇੜ ਕੇ ਬਲਵੰਤ ਸਿੰਘ ਨੂੰ ਆ ਵੰਗਾਰਦਾ ਹੈ।

## ਸਾਕਾ

**ਭਾਈ ਮੋਇਆ ਵੇਖ ਕੇ ਰੁਸਤਮ ਲਲਕਾਰੇ।**
**ਭਾਂਬੜ ਭੜਕੇ ਕਾਲਜੇ ਅੱਖੀਂ ਅੰਗਿਆਰੇ।**
**ਰੱਤ-ਬਰੱਤਾ ਹੋ ਗਿਆ ਤੱਕ ਖ਼ੂਨੀ ਕਾਰੇ।**

'ਸਿੰਘਾ ! ਤੇਗ਼ ਸੰਭਾਲ ਲੈ' ਖ਼ਾਂ ਬੋਲੀ ਮਾਰੇ।
'(ਤੈਨੂੰ)ਮਾਰਾਂਵਿਚਮੈਦਾਨਦੇਵੇਖਣਗੇਸਾਰੇ'।
ਅੱਗੋਂ ਘੋੜਾ ਛੇੜ ਕੇ ਸਿੰਘ ਆਣ ਵੰਗਾਰੇ।
ਜੁੱਟੇ ਦੋਵੇਂ ਸੂਰਮੇ ਕੌਣ ਜਿੱਤੇ ਹਾਰੇ?
'ਸੀਤਲ' ਰੰਗ ਕਰਤਾਰ ਦੇ ਤੂੰ ਵੇਖ ਪਿਆਰੇ'।

ਦੋਵੇਂ ਤਲਵਾਰ ਦੇ ਧਨੀ, ਬੜੇ ਚੋਣਵੇਂ ਸੂਰਮੇ ਸਨ। ਲੈ ਕੇ ਹੱਥੀਂ ਤਲਵਾਰਾਂ ਮੈਦਾਨ ਵਿਚ ਉੱਤਰ ਪਏ।

ਵਾਰ ॥ ਦੋਵੇਂ ਜੁੱਟ ਪਏ ਧਨੀ ਤਲਵਾਰ ਦੇ
ਸਾਂਭੇ ਯੋਧਿਆਂ ਹੱਥੀਂ ਹਥਿਆਰ।
ਲੈਂਦੇ ਮੱਲ ਜਿਉਂ ਅਖਾੜੇ ਵਿਚ ਫੇਰੀਆਂ
ਓਧਰ ਧੌਂਸਿਆਂ ਨੇ ਪਾਈ ਘੁਮਕਾਰ।
ਯੁੱਧ ਭੀਮ, ਜਰਾਸਿੰਧ ਨੇ ਆਰੰਭਿਆ
ਆਏ ਵੇਖਣ ਨੂੰ ਕ੍ਰਿਸ਼ਨ ਮੁਰਾਰ।
ਜਾਂ ਫਿਰ ਭੀਮ, ਦੁਰਜੋਧਨ ਟੱਕਰੇ
ਡਾਢਾ ਗੁਰਜਾਂ ਦਾ ਹੋਏ ਖੜਕਾਰ॥
ਤੇਗ਼ਾਂ ਢਾਲਾਂ ਉੱਤੇ ਇਸ ਤਰ੍ਹਾਂ ਪੈਂਦੀਆਂ
ਜਿਵੇਂ ਘਾੜ ਘੜਨ ਠਠਿਆਰ।
ਦੋਵੇਂ ਵਾਰ ਬੱਚਾ ਕੇ ਮਾਰਦੇ
ਹੋ ਹੋ ਸੂਰਮੇ ਪੱਬਾਂ ਦੇ ਭਾਰ।
ਜਿਵੇਂ ਬੱਦਲਾਂ 'ਚ ਭਿੜਦੀਆਂ ਬਿਜਲੀਆਂ
ਤਲਵਾਰ ਨਾਲ ਠਹਿਕੇ ਤਲਵਾਰ।
ਢਾਲਾਂ ਵਿਚੋਂ ਚੰਗਿਆੜੇ ਨਿਕਲਦੇ
ਆਤਸ਼ਬਾਜ਼ ਜਿਉਂ ਚਲਾਉਂਦੇ ਅਨਾਰ।
ਆਖ਼ਰ ਜੋਸ਼ ਵਿਚ ਐਸਾ ਆਣਕੇ
ਸਾਂਝਾ ਚੱਲਿਆ ਦੋਹਾਂ ਦਾ ਵਾਰ।
ਸੀਸ ਦੋਹਾਂ ਦੇ ਧੜਾਂ ਤੋਂ ਲੱਥ ਗਏ
ਧੜ ਸੱਖਣੇ ਡਿੱਗੇ ਮੂੰਹ ਭਾਰ।

ਮਾਨੋ, ਦੁਨੀਆਂ ਦੇ ਸਭ ਵੈਰ-ਵਿਰੋਧ ਮਿਟਾ ਕੇ ਹਾਣੀ ਗਲੇ ਮਿਲ ਰਹੇ ਹਨ। ਰੁਸਤਮ ਖ਼ਾਂ ਦੀਆਂ ਫ਼ੌਜਾਂ ਨੱਸ ਉੱਠੀਆਂ ਤੇ ਸਿੱਖਾਂ ਨੇ ਜਥੇਦਾਰ ਦੀ ਸ਼ਹੀਦੀ ਦਾ ਬਦਲਾ ਲੈਣ

ਵਾਸਤੇ ਸਗੋਂ ਜੋਸ਼ ਵਿਚ ਹੱਲਾ ਬੋਲ ਦਿੱਤਾ।

## ਕਬਿੱਤ ਅੱਧ

ਸੂਰਮੇ ਚੜ੍ਹੇ ਨੇ ਚੋਟਾਂ ਧੌਂਸਿਆਂ 'ਤੇ ਮਾਰ ਕੇ।
ਜੁੱਟੇ ਨੇ ਦਲ ਦੋਵੇਂ ਇਕ ਦੂਜੇ ਨੂੰ ਵੰਗਾਰ ਕੇ।
ਅੱਗੇ ਵਧ ਵਧ ਕੀਤੇ ਯੋਧਿਆਂ ਨੇ ਵਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਵੈਰੀ ਦੀਆਂ ਤੋਪਾਂ ਅੱਗੋਂ ਚੱਲਣੋਂ ਨੇ ਰਹਿ ਗਈਆਂ।
ਸਫ਼ਾਂ ਦੀਆਂ ਸਫ਼ਾਂ ਹੀ ਵਾਂਗ ਕੇਲਿਆਂ ਦੇ ਢਹਿ ਪਈਆਂ।
ਲੋਥਾਂ ਵਾਲੇ ਲੱਗੇ ਵਿਚ ਜੰਗ ਦੇ ਸਥਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਧਰਤੀ ਲਹੂ ਦੇ ਨਾਲ ਹੋਈ ਲਾਲੋ ਲਾਲ ਜੀ।
ਸੁੱਤੇ ਨੇ ਸੁਹਲ ਸੱਥਰ ਮਾਵਾਂ ਦੇ ਬਾਂਕੇ ਲਾਲ ਜੀ।
ਖ਼ਾਲੀ ਛੱਡ ਬੁੱਤ ਰੂਹਾਂ ਹੋ ਗਈਆਂ ਉਡਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਗੜ੍ਹਿਆਂ ਦੇ ਵਾਂਗ ਪਈਆਂ ਗੋਲੀਆਂ ਵਰ੍ਹਨ ਜੀ।
ਡਿੱਗਣ ਜਿਵੇਂ ਗੋਲੀਆਂ ਜੁਆਨ ਪਏ ਮਰਨ ਜੀ।
ਦੂਜੇ ਪਾਸੇ ਨੇਜ਼ਿਆਂ ਦੇ ਹੋਏ ਕਈ ਸ਼ਿਕਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਪਾਈ ਜਿਉਂ ਵਿਸਾਖ ਵਿਚ ਵਾਢੀ ਕਿਰਸਾਨਾਂ ਨੇ।
ਵਿਛਾਏ ਵੈਰੀਆਂ ਦੇ ਦਲ ਸੱਥਰ ਜੁਆਨਾਂ ਨੇ।
ਹੋ ਗਏ ਢੇਰੀ ਖ਼ਾਕ ਦੀ ਦਲਾਂ ਦੇ ਕਈ ਸ਼ਿਕਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਧੂੜ ਉੱਡ ਉੱਡ ਕੇ ਚੜ੍ਹੀ ਹੈ ਅਸਮਾਨ ਜੀ।
ਰਹੀ ਨਾ ਆਪਣੇ ਪਰਾਏ ਤੱਕ ਦੀ ਪਛਾਣ ਜੀ।
ਭੇਟਾ ਹੋ ਗਏ ਮੌਤ ਦੀ ਅਨੇਕਾਂ ਸਰਦਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਉਹਨਾਂ ਅੱਗੇ ਠਹਿਰੇ ਕੌਣ ਵਿਚ ਆ ਮੈਦਾਨ ਦੇ ?
ਸਿਰਾ ਤੋਂ ਖ਼ਾਲੀ ਧੜ ਜਿਹੜੇ ਲੜਨਾ ਨੇ ਜਾਣਦੇ।
ਲਾਈ ਕੋਈ ਅਨੋਖੀ ਪਾਣ ਦਸਮ ਅਵਤਾਰ ਨੇ।

ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।
ਖ਼ਾਲਸੇ ਦੇ ਜੋਸ਼ ਤਾਈਂ ਕੌਣ ਰੋਕ ਸਕਦਾ।
ਅਟਕ ਦੇ ਚੜ੍ਹਾ ਨੂੰ ਕੋਈ ਵੇਖਿਆ ਜੇ ਡੱਕਦਾ?
'ਸੀਤਲ' ਜੀ, ਤੋੜ ਛੱਡੇ ਕਈਆਂ ਦੇ ਹੰਕਾਰ ਨੇ।
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ।

ਲੜਦੇ ਲੜਦੇ ਸਿੰਘ ਅੰਮ੍ਰਿਤਸਰ ਦੇ ਨੇੜੇ ਪੁੱਜਦੇ ਜਾ ਰਹੇ ਸਨ। ਮੌਤ ਘਬਰਾ ਕੇ ਸੋਚਣ ਲੱਗੀ, "ਜੇ ਸਿੱਖ ਦਾ ਪ੍ਰਣ ਤੋੜ ਨਿਭ ਗਿਆ, ਤਾਂ ਮੇਰਾ ਦਬ-ਦਬਾ ਅੱਜ ਤੋਂ ਮੁੱਕਾ।" ਉਹ ਲੱਗੀ ਚੁਣ ਚੁਣ ਕੇ ਯੋਧੇ ਸਾਹਮਣੇ ਲਿਆਉਣ। ਓਧਰੋਂ ਦੀਪਸਿੰਘ ਨੇ ਵੀ ਕਹਿਰੀ ਹੱਲਾ ਬੋਲ ਦਿੱਤਾ।

## ਮਿਰਜ਼ਾ

ਹੱਲਾ ਦੀਪ ਸਿੰਘ ਸੂਰਮੇ ਬੋਲਿਆ
ਦਿੱਤੇ ਸ਼ੇਰਾਂ ਦੇ ਦਲ ਭੜਕਾ।
ਜਿਵੇਂ ਵੇਖ ਮਿਰਗਾਂ ਨੂੰ ਸ਼ੀਂਹ ਬੁੱਕਦੇ
ਚੜ੍ਹੇ ਸਿੰਘਾਂ ਨੂੰ ਲੜਾਈ ਦੇ ਚਾਅ।
ਉਹਨਾਂ ਭਰ ਕੇ ਦੁਨਾਲੀਆਂ ਫੂਕੀਆਂ
ਅੱਗ ਦੁਸ਼ਮਣਾਂ ਦੇ ਘਰ ਦਿੱਤੀ ਲਾ।
ਚੱਕਰ ਉੱਡਦੇ ਨੇ ਬੰਨ੍ਹ ਕੇ ਤਾਰੀਆਂ
ਬਾਜ਼ ਪੈਣ ਚਿੜੀਆਂ 'ਤੇ ਧਾ।
ਸੂਹੇ ਪਹਿਨ ਕੇ ਭਗੌਤੀਆਂ ਨੱਚੀਆਂ
ਦਿੱਤੀ ਯੁੱਧ ਵਿਚ ਰਾਸ ਰਚਾ।
ਯੋਧੇ ਸਿਰਾਂ ਦੇ ਕਰਨ ਸਿਰਵਾਰਨੇ
ਵੇਲਾ ਮੌਤ ਹੈ ਰਹੀ ਉਗਰਾਹ।
ਅੱਗੋਂ ਆਣ ਕੇ ਯਾਕੂਬ ਖ਼ਾਨ ਗੱਜਿਆ
ਦੀਪ ਸਿੰਘ ਨੂੰ ਲਿਆ ਅਟਕਾ।
ਮਾਨੋ ਆਪ ਕੁਰਬਾਨੀ ਦਾ ਬੱਕਰਾ
ਧੌਣ ਰਿਹਾ ਹੇਠਾਂ ਤੇਗ ਦੇ ਝੁਕਾ।

ਮੌਤ ਘੇਰ ਘੇਰ ਕੇ ਲਿਆਉਂਦੀ ਤੇ ਸਿੰਘ ਦੇ ਹੱਥੋਂ ਕਤਲ ਕਰਾਉਂਦੀ ਜਾਂਦੀ। ਨਸ਼ੇ ਵਿਚ ਮੱਤਾ ਯਾਕੂਬ ਖ਼ਾਂ ਵੀ ਸਿੰਘ ਦੇ ਸਹਾਮਣੇ ਆ ਧਮਕਿਆ।

## ਸਾਕਾ

ਗੱਜਦਾ ਇਉਂ ਯਾਕੂਬ ਖ਼ਾਂ ਸਿੰਘ ਸਾਵ੍ਹੇਂ ਆਇਆ।
ਮਾਨੋਂ ਭੁੱਖੇ ਸ਼ੇਰ ਨੂੰ ਆ ਮਿਰਗ ਬੁਲਾਇਆ।
ਸਿੰਘ ਧੂਹ ਮਿਆਨੋਂ ਕੱਢਿਆ ਖੰਡਾ ਲਿਸ਼ਕਾਇਆ।
ਉਸ ਸੁੱਟਿਆ ਸਿਰ ਯਾਕੂਬ ਦੇ ਅਕਾਲ ਗਜਾਇਆ।
ਉਹ ਗੋਲੀ ਵਾਂਗੂੰ ਚੀਰਦਾ ਧਰਤੀ ਤੱਕ ਆਇਆ।
ਜਿਉਂ ਪੰਡਤਾਂ ਲੋਭੀ ਸੁਰਗ ਦਾ ਕਰਵੱਤ ਚੜ੍ਹਾਇਆ।
ਜਾਂ ਭੀਮ ਜਰਾਸਿੰਧ ਚੀਰ ਕੇ ਵੱਖ ਵੱਖ ਵਗਾਇਆ।
ਜਾਂ ਬਿਜਲੀ ਗੁੰਬਦ ਪਾੜ ਕੇ ਦੋ ਪਾਸੀਂ ਢਾਹਿਆ।

ਯਾਕੂਬ ਖ਼ਾਂ ਦੇ ਮਰਨ ਨਾਲ ਮੁਸਲਮਾਨ ਫ਼ੌਜ ਦੇ ਹੌਂਸਲੇ ਟੁੱਟ ਗਏ। ਇਹ ਹਾਲਤ ਵੇਖ ਕੇ ਮੌਤ ਵੀ ਘਬਰਾ ਗਈ। ਅੰਤ ਉਹਨੇ ਦਲੇਰੀਆਂ ਦੇ ਕੇ ਸ਼ਾਹ ਜਮਾਲ ਖ਼ਾਂ (ਅਮਾਨ ਖ਼ਾਂ ?) ਨੂੰ ਸਿੰਘ ਦੇ ਸਾਹਮਣੇ ਲਿਆਂਦਾ। ਜਮਾਲ ਖ਼ਾਂ ਨੇ ਮੈਦਾਨ ਵਿਚ ਆ ਕੇ, ਦੀਪ ਸਿੰਘ ਨੂੰ ਇਉਂ ਲਲਕਾਰਿਆ :

ਪਉੜੀ ॥ ਇਹ ਵੇਖੇ ਖੂਨੀ ਕਾਰੇ, ਜਦੋਂ ਕਮਾਨ ਖ਼ਾਂ।
ਉਹ ਤੋਂ ਵੇਖ ਨਾ ਗਏ ਸਹਾਰੇ, ਸਾਥੀ ਤੜਫਦੇ।
ਉਹ ਸਾਵ੍ਹੇਂ ਆ ਲਲਕਾਰੇ, ਬਾਬਾ ਸਾਹਿਬ ਨੂੰ।
ਉਹ 'ਐਲੀ ਐਲੀ' ਪੁਕਾਰੇ, ਗ਼ਾਜ਼ੀ ਦੀਂ ਦਾ।
ਉਹਦੇ ਨੈਣ ਭਖਣ ਅੰਗਿਆਰੇ, ਸੁੱਟਣ ਰੱਤ ਪਏ।
ਉਹ ਤੜਫੇ ਵਾਂਗੂੰ ਪਾਰੇ, ਭਰਿਆ ਜੋਸ਼ ਦਾ।
ਉਹ ਚੜ੍ਹਿਆ ਲੋਚੇ ਖਾਰੇ, ਮਲਕੁਲ ਮੌਤ ਦੇ।
ਉਹ ਰਣ ਵਿਚ ਖਲਾ ਵੰਗਾਰੇ, ਆਪਣੀ ਅਜਲ ਨੂੰ।
ਕਹਿ, "ਸਿੰਘਾ ! ਕਰ ਲੈ ਤਿਆਰੇ ਧੁਰ ਦਰਗਾਹ ਦੇ।
ਮੈਂ ਲੱਖਾਂ ਘਾਟ ਉਤਾਰੇ, ਆਪਣੀ ਤੇਗ਼ ਦੇ।
ਤੂੰ ਐਨੇ ਕਹਿਰ ਗੁਜ਼ਾਰੇ, ਮੇਰੇ ਵਿਹੰਦਿਆਂ।
ਮੈਂ ਬਦਲੇ ਲੈ ਲਾਂ ਸਾਰੇ, ਤੈਨੂੰ ਮਾਰ ਕੇ"।

ਇਹ ਸੁਣ ਕੇ ਬਾਬਾ ਦੀਪ ਸਿੰਘ ਜੀ ਵੀ ਜੋਸ਼ ਵਿਚ ਸ਼ੇਰ ਵਾਂਗ ਭਬਕ ਉੱਠੇ।

ਪਉੜੀ ॥ ਇਹ ਸੁਣ ਕੇ ਬਾਬਾ ਦੀਪ ਸਿੰਘ
ਰੁਹ ਭਰਿਆ ਤੇਗ਼ ਸੁਆਰਦਾ ।
ਜਿਉਂ ਲਾਲੀ ਸੂਰਜ ਚੜ੍ਹਨ ਦੀ
ਇਉਂ ਭਖਦਾ ਰੰਗ ਸਰਦਾਰ ਦਾ ।
ਉਹਦੇ ਨੈਣੀਂ ਸੁਰਖ਼ੀ ਚਮਕਦੀ
ਜਿਉਂ ਟਹਿਕੇ ਫੁੱਲ ਅਨਾਰ ਦਾ ।
ਉਹਦੇ ਫਰਕਣ ਡੌਲੇ ਜੋਸ਼ ਵਿਚ
ਜਿਉਂ ਆਕੀ ਨਾਗ ਫੁੰਕਾਰਦਾ
ਉਹ ਗੱਜਿਆ ਵਾਂਗੂ ਸ਼ੇਰ ਦੇ
ਤੇ ਦੁਸ਼ਮਣ ਨੂੰ ਲਲਕਾਰਦਾ ।
'ਓ ਖ਼ਾਨਾ ! ਸੁਣ ਕੰਨ ਖੋਲ੍ਹ ਕੇ
ਤੂੰ ਪੁਤਲਾ ਹੈ ਹੰਕਾਰ ਦਾ
ਤੂੰ ਉਮੱਤ ਹਜ਼ਰਤ ਸਾਹਿਬ ਦੀ
ਮੈਂ ਪੁੱਤਰ ਦਸਮ ਅਵਤਾਰ ਦਾ ।
ਅੱਜ ਤੇਗ਼ ਨਿਬੇੜੇ ਕਰੇਗੀ
ਕੌਣ ਜਿੱਤਦਾ ਹੈ ਕੌਣ ਹਾਰਦਾ ?
ਮੈਂ ਤੇਰੇ ਲਹੂ ਦੀ ਧਾਰ ਵਿਚ
ਅੱਜ ਧੋਵਾਂ ਮੂੰਹ ਤਲਵਾਰ ਦਾ ।
ਮੈਂ ਜ਼ੁਲਮ ਮਿਟਾ ਕੇ ਦੇਸ 'ਚੋਂ
ਫਿਰ ਸ਼ੁਕਰ ਕਰਾਂ ਕਰਤਾਰ ਦਾ' ।

ਦੋਵੇਂ ਸੂਰਮੇ ਮੈਦਾਨ ਵਿਚ ਤੇਗ਼ੀਂ ਉੱਤਰ ਪਏ । ਲੋਹੇ ਨਾਲ ਲੋਹਾ ਇਉਂ ਭਿੜ ਰਿਹਾ ਸੀ :

## ਸਾਕਾ

ਪਿੜ ਵਿਚ ਲੱਥੇ ਸੂਰਮੇ ਹੱਥ ਸ਼ਸਤਰ ਫੜ ਕੇ ।
ਬਦਲਣ ਸਾਵੇਂ ਪੈਂਤੜੇ ਸੱਟ ਮਾਰਨ ਖੜ੍ਹ ਕੇ ।
ਵਾਰ ਬਚਾ ਕੇ ਮਾਰਦੇ ਦਾ ਕੱਢਣ ਅੜ ਕੇ ।
ਤੇਗ਼ਾਂ ਲਾਟਾਂ ਬਲਦੀਆਂ ਫੁੱਲ ਡਿੱਗਦੇ ਝੜ ਕੇ ।
ਲੱਥੇ ਸਾਂਝੇ ਵਾਰ ਨਾਲ ਸਿਰ ਦੋਵੇਂ ਲੜ ਕੇ ।
ਡਿੱਗੇ ਸ਼ਹੀਦੀ ਸ਼ਮ੍ਹਾਂ 'ਤੇ ਦੋ ਭੰਬਟ ਸੜ ਕੇ ।

ਸਾਂਝੇ ਵਾਰ ਨਾਲ ਦੋਹਾਂ ਯੋਧਿਆ ਦੇ ਸਿਰ ਉੱਤਰ ਗਏ। ਮੌਤ ਖਿੜ-ਖਿੜਾ ਕੇ ਹੱਸ ਪਈ, "ਦੀਪ ਸਿੰਘ! ਅਜੇ ਅੰਮ੍ਰਿਤਸਰ ਦੂਰ ਹੈ। ਓਥੇ ਤੇਰੇ ਦੁਸ਼ਮਣਾਂ ਦਾ ਕਬਜ਼ਾ ਕਾਇਮ ਹੈ। ਤੇਰਾ ਪ੍ਰਣ ਤੋੜ ਨਹੀਂ ਨਿਭਿਆ। ਪਰ ਤੂੰ ਰਾਹੇ ਹੀ ਫ਼ਤਹਿ ਬੁਲਾਈ ਜਾ ਰਿਹਾ ਹੈਂ। ਮੇਰੇ ਸਾਹਮਣੇ ਕੋਈ ਅੜ ਨਹੀਂ ਸਕਦਾ। ਤੂੰ ਆਕੀ ਹੋਇਆ ਸੈਂ, ਪਰ ਤੂੰ ਵੀ ਬਚਨ ਹਾਰ ਕੇ ਜਾ ਰਿਹਾ ਹੈਂ। ਮੌਤ ਸਾਹਮਣੇ ਕੌਣ ਅੜ ਸਕਦਾ ਹੈ? ਸਭ ਚੌਰਾਸੀ ਮੇਰਾ ਖਾਜਾ ਹੈ।"

ਦੀਪ ਸਿੰਘ ਦੇ ਲੱਥੇ ਹੋਏ ਸਿਰ 'ਚੋਂ ਵਾਜ ਆਈ, "ਹਾਂ, ਸਭ ਚੌਰਾਸੀ 'ਤੇ ਤੇਰਾ ਹੁਕਮ ਹੈ, ਪਰ ਸਿੱਖ ਚੌਰਾਸੀ ਦੇ ਗੇੜ 'ਚੋਂ ਬਾਹਰ ਹੈ। ਇਸ ਉੱਤੇ ਤੇਰਾ ਕੀ ਹੁਕਮ ਚੱਲ ਸਕਦਾ ਹੈ? ਦੁਨੀਆਂ ਵੇਖ ਰਹੀ ਹੈ, ਕਿ ਸਿੱਖ ਸਿਰ ਤੋਂ ਪਰ੍ਹੇ ਵੀ ਜਿਉਂ ਸਕਦਾ ਹੈ। ਤੇ ਬਾਕੀ ਰਿਹਾ ਮੇਰਾ ਪ੍ਰਣ? ਉਹ ਤੋੜ ਨਿਭੇਗਾ।"

## ਸਾਧ ਬਚਨ ਅਟਲਾਧਾ

**ਗਿਰੇ ਯਿਹ ਆਸਮਾਂ ਨੀਚੇ,**
**ਜ਼ਮੀਂ ਉਲਟੀ ਪਲਟ ਜਾਏ।**
**ਕਰਮ ਅਪਨੀ ਜਗ੍ਹਾ ਛੋੜੇ,**
**ਉ ਯਾ ਖ਼ੁਰਸ਼ੀਦ ਹਟ ਜਾਏ।**
**ਸਮੁੰਦਰ ਅਪਨੀ ਹਸਤੀ ਲੇ ਕੇ,**
**ਕੂਜ਼ਾ ਮੇਂ ਸਿਮਟ ਜਾਏ।**
**ਫਲਕ ਪਹਿ ਫ਼ੌਜਿ ਅੰਜਮ ਭਿੜ ਕੇ,**
**ਖ਼ੁਦ ਆਪਸ ਮੇਂ ਕਟ ਜਾਏ।**
**ਮੁਲਕ ਬਦਲੇ, ਮਲਿਕ ਬਦਲੇ,**
**ਜ਼ਮੀਨੋ ਆਸਮਾਂ ਬਦਲੇ**
**ਮਗਰ ਮੁਮਕਿਨ ਨਹੀਂ, ਕਿ**
**ਏਕ ਗੁਰ ਸਿੱਖ ਕੀ ਜ਼ੁਬਾਂ ਬਦਲੇ।**

"ਮਰਦ ਜੋ-ਕਹਿਤੇ ਹੈਂ ਸੋ ਕਰਕੇ ਦਿਖਾ ਦੇਤੇ ਹੈਂ।"

ਇਹ ਕਹਿੰਦਿਆਂ, ਬਾਬਾ ਜੀ ਨੇ ਸੀਸ ਖੱਬੀ ਤਲੀ 'ਤੇ ਉਠਾ ਲਿਆ, ਤੇ ਸੱਜੇ ਹੱਥ ਨਾਲ ਵਾਢ ਧਰ ਲਈ।

## ਸਾਕਾ

ਰਣ ਵਿਚ ਆਮ੍ਹੋ-ਸਾਮ੍ਹਣੇ ਭਿੜੀਆਂ ਤਲਵਾਰਾਂ।
ਜਿਉਂ ਆਪਸ ਵਿਚ ਖਹਿੰਦੀਆਂ ਬਿਜਲੀ ਦੀਆਂ ਤਾਰਾਂ।
ਧੜ ਲੜਦੇ ਦੀਆਂ ਫ਼ੌਜ ਵਿਚ ਤੁਰ ਪਈਆਂ ਵਾਰਾਂ।
ਸੀਸ ਚੜ੍ਹਾਵਾ ਆ ਧਰੇ ਕਈਆਂ ਹੁਸ਼ਿਆਰਾਂ।
ਇਕ ਇਸ਼ਾਰੇ ਉਡਦੀਆਂ ਰੂਹਾਂ ਦੀਆਂ ਡਾਰਾਂ।
ਖੋਪਰ ਜਿਉਂ ਹਦਵਾਣਿਆਂ ਸਿਰ ਰੁਲਨ ਹਜ਼ਾਰਾਂ।
ਨਦੀਆਂ ਚੱਲੀਆ ਲਹੂ ਦੀਆਂ ਜਿਉਂ ਪਰਬਤ ਧਾਰਾਂ।
ਮੱਛੀਆਂ ਵਾਂਗੂੰ ਤਰਦੀਆਂ ਵਿਚ ਤੇਜ਼ ਕਟਾਰਾਂ।
ਕਾਇਰ ਨੱਸੇ, ਪਿੜ ਮੱਲਿਆ ਸਿਰ ਬਿਨ ਸਰਦਾਰਾਂ।
'ਸੀਤਲ' ਢਾਡੀ ਗਾਉਣਗੇ ਮਰਦਾਂ ਦੀਆਂ ਵਾਰਾਂ।

ਧੜ ਲੜਦਾ ਵੇਖ ਕੇ, ਦੁਸ਼ਮਣਾਂ ਦੇ ਹੌਂਸਲੇ ਟੁੱਟ ਗਏ। ਉਹ ਮੈਦਾਨ ਛੱਡ ਕੇ ਨੱਸ ਤੁਰੇ। ਗੋਹਲਵੜ ਤੋਂ ਲੈ ਕੇ ਅੰਮ੍ਰਿਤਸਰ ਤੱਕ, ਸਰੋਵਰ ਦੇ ਉਦਾਲੇ ਖ਼ੂਨ ਦੀਆਂ ਨਦੀਆਂ ਵਹਿ ਰਹੀਆਂ ਸਨ। ਅਨੇਕਾਂ ਸਿੰਘ ਸ਼ਹੀਦ ਹੋਏ, (ਓਦੋਂ ਕਈ ਗੁਣਾਂ ਵਧੇਰੇ ਵਿਰੋਧੀ ਮਰੇ), ਤੇ ਤਾਂ ਜਾ ਕੇ ਹਰਿਮੰਦਰ ਸਾਹਿਬ ਆਜ਼ਾਦ ਹੋਇਆ।

ਜਿੱਥੇ ਜਿੱਥੇ ਕੋਈ ਸਿੰਘ ਸ਼ਹੀਦ ਹੋਇਆ, ਉੱਥੇ ਉੱਥੇ ਉਹਦਾ ਸ਼ਹੀਦ ਗੰਜ ਬਣਾਇਆ ਗਿਆ। ਬਾਬਾ ਨੌਧ ਸਿੰਘ ਜੀ ਚੱਬੇ ਪਿੰਡ ਕੋਲ, ਬਾਬਾ ਦੀਪ ਸਿੰਘ ਜੀ ਰਾਮਸਰ ਕੋਲ, ਬੀਰ ਸਿੰਘ, ਹਰੀ ਸਿੰਘ ਸੰਗਰਾਣੇ ਕੋਲ, ਜਥੇਦਾਰ ਰਾਮ ਸਿੰਘ, ਕਟੜਾ ਰਾਮਗੜ੍ਹੀਆ ਵਿਚ, ਸੱਜਣ ਸਿੰਘ, ਬਹਾਦਰ ਸਿੰਘ ਅਘੜ ਸਿੰਘ, ਹੀਰਾ ਸਿੰਘ, ਗੰਡਾ ਸਿੰਘ, ਨਿਹਾਲ ਸਿੰਘ, ਲਹਿਣਾ ਸਿੰਘ, ਗੋਪਾਲ ਸਿੰਘ, ਰਣ ਸਿੰਘ, ਭਾਗ ਸਿੰਘ, ਦਿਆਲ ਸਿੰਘ, ਨੱਥਾ ਸਿੰਘ, ਬਾਲ ਸਿੰਘ, ਤਾਰਾ ਸਿੰਘ, ਕੰਗ ਸਿੰਘ ਗੁਰੂ ਕੇ ਬਾਗ ਵਿਚ, ਧਰਮ ਸਿੰਘ ਬਿਬੇਕਸਰ ਕੋਲ, ਕੌਰ ਸਿੰਘ, ਮੰਨਾ ਸਿੰਘ, ਬਸੰਤ ਸਿੰਘ ਮੰਗਨੀ ਅਖਾੜੇ ਕੋਲ ਸ਼ਹੀਦ ਹੋਏ।

ਦੁਨੀਆਂ ਨਾਲੋਂ ਅਨੋਖੀ ਕਰਾਮਾਤ ਇਹ ਬਾਬਾ ਦੀਪ ਸਿੰਘ ਨੇ ਕੀਤੀ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ 23-11-43 ਈ.

# ਨਾਮਾਵਾਲੀ ਤੇ ਤਕਨੀਕੀ ਸ਼ਬਦਾਵਲੀ

1. ਪਵਾਹਿਆ = ਰਸਤਾ
2. ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਵਾਣੋ = ਗੁਰੂ ਗ੍ਰੰਥ ਸਾਹਿਬ, ਪੰਨੇ 579-80
3. ਹਰੀਕੇ ਪੱਤਨ, ਵੇਖੋ ਗਿ. ਗਿਆਨ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼, ਇਹੋ ਪੁਸਤਕ, ਪੰਨਾ 108
4. ਰਹਿਮਨ ਜਾਚਕਤਾ ਲਹੇ, ਬਵੇ ਛੋਟ ਹੈ ਜਾਤ।<br>ਨਾਰਾਇਣ ਹੂੰ ਕੋ ਭਯੋ ਬਾਵਨ ਆਂਗੁਰ ਖਾਤ।
5. ਇਸ ਬਾਰੇ ਵੇਖੋ ਪੰਨੇ 51-54

# ਸੰਤ ਨਿਧਾਨ ਸਿੰਘ ਆਲਮ
## (1912-

ਸੰਤ ਨਿਧਾਨ ਸਿੰਘ ਆਲਮ ਦੀ ਆਪਣੀ ਰਚਨਾ **ਆਲਮ ਉਡਾਰੀਆਂ** ਅਨੁਸਾਰ ਉਨ੍ਹਾਂ ਦਾ ਪਿੰਡ ਮੁਕਤਸਰ ਦੇ ਲਾਗੇ 8 ਮੀਲ ਦੂਰ ਭੁੱਟੀਵਾਲ ਹੈ[1]। ਇਉਂ ਇਹ ਨਾਮਧਾਰੀ ਸੰਤ ਨਿਧਾਨ ਸਿੰਘ ਆਲਮ ਜਿਨ੍ਹਾਂ ਦਾ ਜਨਮ ਲੋਪੋਕੇ ਅੰਮ੍ਰਿਤਸਰ ਵਿਚ ਹੋਇਆ[2], ਤੋਂ ਵੱਖਰੇ ਵਿਅਕਤੀ ਹਨ। ਇਨ੍ਹਾਂ ਨੂੰ ਡਸਕੇ ਦੇ ਮੋਰਚੇ 1931 ਵਿਚ ਫਿਰੋਜ਼ਪੁਰ ਦੇ 12 ਜਥੇ ਵਿਚ ਸ਼ਮੂਲੀਅਤ ਸਮੇਂ ਅਕਾਲ ਤਖ਼ਤ ਤੋਂ ਆਲਮ ਦਾ ਖਿਤਾਬ ਮਿਲਿਆ। ਇਨ੍ਹਾਂ ਨੇ ਗਿਆਰਾਂ ਸਾਲ ਦੀ ਉਮਰ ਤੋਂ ਹੀ ਰਚਨਾ ਕਰਨੀ ਆਰੰਭ ਕਰ ਦਿੱਤੀ[3]।

ਇਨ੍ਹਾਂ ਦੀਆਂ ਪੁਸਤਕਾਂ **ਆਲਮ ਕਿਰਣਾਂ**, (1976), **ਆਲਮ ਉਡਾਰੀਆਂ**, **ਆਲਮ ਸਤਾਰੇ**, **ਆਲਮ ਤਰਾਨੇ**, **ਆਲਮ ਝਲਕਾਰੇ**, **ਆਲਮ ਪ੍ਰਸੰਗ**, ਆਦਿ ਹਨ। ਇਨ੍ਹਾਂ ਨੇ ਸਿੱਖ ਰਾਜ ਕਿਵੇਂ ਨਸ਼ਟ ਹੋਇਆ, ਸ਼ਹੀਦੀ ਭਾਈ ਮਨੀ ਸਿੰਘ, ਮਲਕ ਭਾਗੋ, ਧੰਨਾ ਭਗਤ, ਸੱਚਾ ਸੌਦਾ (**ਆਲਮ ਕਿਰਣਾਂ**), ਬੀਬੀ ਰਜਨੀ, ਬਿਧੀ ਚੰਦ ਦੇ ਘੋੜੇ, ਭਾਈ ਤਾਰੂ ਸਿੰਘ ਦੀ ਸ਼ਹੀਦੀ, ਗੱਡੀ ਪੰਜਾ ਸਾਹਿਬ (**ਆਲਮ ਸਤਾਰੇ**), ਪ੍ਰਸੰਗ ਭਾਈ ਡੱਲਾ, ਪ੍ਰਸੰਗ ਸੁਬੇਗ ਸਿੰਘ ਸ਼ਾਹਬਾਜ ਸਿੰਘ, ਸੁਲਹੀ ਖਾਨ, ਦੇਵੀ ਚੰਦ ਵਜ਼ੀਰ, ਸੁਦਾਮਾ (**ਆਲਮ ਤਰਾਨੇ**), ਦਮਦਮਾ ਸਾਹਿਬ, ਮਤੀ ਦਾਸ, ਜੰਗ ਮੁਕਤਸਰ, ਗੱਡੀ ਪੰਜਾ ਸਾਹਿਬ, ਸਾਕਾ ਸਰਹੰਦ, ਸ਼ਹੀਦੀ ਭਾਈ ਤਾਰੂ ਸਿੰਘ (**ਆਲਮ ਉਡਾਰੀਆਂ**), ਆਦਿ ਪ੍ਰਸੰਗ ਲਿਖੇ। ਇਨ੍ਹਾਂ ਤੋਂ ਇਲਾਵਾ ਮਲਵਈ ਧਾਰਨਾ (**ਆਲਮ ਤਰਾਨੇ**), ਗਿਆਰਾਂ ਗੱਡੀਆਂ, ਸੱਤ ਸੁਗਾਤਾਂ (**ਆਲਮ ਸਤਾਰੇ**), ਨੀਤੀ ਦੇ ਨੁਕਤੇ (**ਆਲਮ ਕਿਰਣਾਂ**), ਵੀ ਲਿਖੀਆਂ। **ਆਲਮ ਝਲਕਾਰੇ** ਇਨ੍ਹਾਂ ਦੀਆਂ ਆਮ ਨਿੱਕੀਆਂ ਕਵਿਤਾਵਾਂ ਦਾ ਸੰਗ੍ਰਹਿ ਹੈ।

ਇਨ੍ਹਾਂ ਦੇ ਪ੍ਰਸੰਗਾਂ ਵਿਚ ਜ਼ਿਆਦਾਤਰ ਕਵਿਤਾਵਾਂ ਹਨ। ਇਨ੍ਹਾਂ ਨੇ ਕਬਿੱਤ, ਤਰਜ ਦਾਤਾਰਾ, ਜਗਤ ਚੌਫਿਰਨੀ ਛੰਦ, ਬੈਂਤ, ਚੌਫਿਰਨੀ, ਅਰਧ ਬਿਸਾਲ ਚੌਫਿਰਨੀ, ਡਿਉਢਾ ਚੌਫਿਰਨੀ, ਝੋਕ, ਕਲੀ, ਸਵੈਯਾ, ਕਲੀ ਤਰਜ ਹੀਰ, ਸਰ ਮਿਰਜਾ, ਸੁਰ ਤਰਜ ਮਿਰਜਾ ਵ ਪੂਰਨ ਕੌਲਾਂ, ਪਉੜੀ, ਕਵਾਲੀ, ਸ਼ਿਅਰ, ਵਾਰ, ਤਰਜ ਦੁੱਲਾ, ਗੱਡੀ, ਤਰਜ ਤ੍ਰਿਪਾਦ, ਜੱਗਾ, ਸੋਮਾਵਤੀ, ਚਤਰਪਦ, ਇਕਵਾਲੀ, ਤਰਜ ਜੋਗ, ਰੁਬਾਈ, ਬਸਾਲ ਰੁਬਾਈ, ਆਦਿ ਕਈ ਤਰ੍ਹਾਂ ਦੇ ਛੰਦ ਵਰਤੇ ਹਨ।

ਇਨ੍ਹਾਂ ਦੇ ਪ੍ਰਾਪਤ ਪ੍ਰਸੰਗਾਂ ਵਿਚ ਬਾਬਾ ਦੀਪ ਸਿੰਘ ਬਾਰੇ ਅਜੇ ਪੂਰਾ ਪ੍ਰਸੰਗ ਨਹੀਂ ਮਿਲਿਆ। **ਆਲਮ ਸਿਤਾਰੇ** ਵਿਚਲੀ ਮਾਝੇ ਦੇਸ਼ ਦੀ ਸ਼ਾਨ ਕਵਿਤਾ ਵਿਚ ਬਿਧੀ ਚੰਦ,

ਤਾਰੂ ਸਿੰਘ, ਸੁੱਖਾ ਸਿੰਘ, ਤਾਰਾ ਸਿੰਘ ਵਾਂ ਮਾਈ ਭਾਗੋ ਦੇ ਨਾਲ ਬਾਬਾ ਦੀਪ ਸਿੰਘ ਦੀ ਕੁਰਬਾਨੀ ਤੇ ਸ਼ਹਾਦਤ ਦਾ ਉੱਲੇਖ ਕੀਤਾ ਗਿਆ ਹੈ ।

## ਟਿੱਪਣੀਆਂ ਤੇ ਹਵਾਲੇ

1. **ਆਲਮ ਉਡਾਰੀਆਂ**, ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ, 1995, ਪੰਨਾ 65
2. **ਪੰਜਾਬੀ ਸਾਹਿਤ ਕੋਸ਼** (ਸੰਪਾ. ਸ. ਸ. ਕੋਹਲੀ), ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1976, ਭਾਗ ਦੂਜਾ, ਪੰਨਾ 456
3. **ਆਲਮ ਉਡਾਰੀਆਂ**, ਪੰਨੇ 64-66

## ਮਾਝੇ ਦੇਸ਼ ਦੀ ਸ਼ਾਨ

### ਤਰਜ਼—ਦਾਤਾਰ

ਮਾਝੇ ਦੀ ਧਰਤੀ ਮੇਂ, ਹੋਏ ਬੀਰ ਬਹਾਦਰ ਸੂਰੇ।
ਹੈ ਨਗਰ ਸੁਰ ਸਿੰਘ ਜੀ, ਜੋ ਮਾਝੇ ਵਿਚ ਕਸਬਾ ਭਾਰੀ।
ਸ਼ੁਭ ਬੰਸ ਛੀਨਿਆਂ 'ਚੋਂ, ਹੋਇਆ ਬਿਧੀ ਚੰਦ ਬਲਕਾਰੀ।
ਲਾਹੌਰ ਸ਼ਹਿਰ 'ਚੋਂ ਜੋ ਘੋੜੇ ਲਿਆਇਆ ਸਤਿਗੁਰ ਮੋਹਰੇ।
ਮਾਝੇ ਦੀ ਧਰਤੀ ਮੇਂ...

ਪਿੰਡ ਪਊਵਿੰਡ ਮੇਂ ਜੀ, ਬਾਬਾ ਦੀਪ ਸਿੰਘ ਜੀ ਜਾਇਆ।
ਤਿੰਨ ਕੋਹ ਓਸ ਧਰਮੀ ਦਾ, ਧੜ ਸਿਰ ਬਾਝੋਂ ਲੜਦਾ ਆਯਾ।
ਸਿਰ ਡਿਗਿਆ ਤਲਾ ਤੇ ਜੀ, ਆਪਣੇ ਬੋਲ ਕਰੇ ਸਨ ਪੂਰੇ।
ਮਾਝੇ ਦੀ ਧਰਤੀ ਮੇਂ...

ਤਾਰੂ ਸਿੰਘ ਧਰਮੀ ਨੇ, ਪੂਹਲੇ ਪਿੰਡ ਦੀ ਸ਼ਾਨ ਵਧਾਈ।
ਮੁੱਖ ਮੋੜਿਆ ਧਰਮੋਂ ਨਹੀਂ, ਖੋਪਰੀ ਸਿਰ ਦੇ ਉੱਤੋਂ ਲੁਹਾਈ।
ਨਹੀਂ ਡੋਲੀ ਬਿਰਤੀ ਜੀ, ਸੁਣਦੀ ਰਹੀ ਆਨਹਦ ਤੂਰੇ।
ਮਾਝੇ ਦੀ ਧਰਤੀ ਮੇਂ...

ਪਿੰਡ ਗਗੋਬੂਹੇ ਮੇਂ, ਬਾਬਾ ਵੀਰ ਸਿੰਘ ਜੀ ਜਾਏ।
ਹੈ ਢਿਲੋਂ ਭਾਈਆਂ ਨੂੰ, ਜਿਨ੍ਹਾਂ ਚਾਰ ਚੰਦ ਲਗਾਏ।
ਉਹ ਪੂਰੇ ਬਿਰਤੀ ਦੇ, ਕਿਸੇ ਗੁਣ ਤੋਂ ਸਨ ਨਹੀਂ ਅਧੂਰੇ।
ਮਾਝੇ ਦੀ ਧਰਤੀ ਮੇਂ...

ਕੰਬੋ ਦੀ ਮਾੜੀ ਮੇਂ, ਹੋ ਗਿਆ ਸੁਖਾ ਸਿੰਘ ਬਹਾਦਰ।
ਕਪੂਰ ਸਿੰਘ ਪੁਰੇ ਦਾ, ਜੀਹਦਾ ਕਰਿਆ ਪੰਥ ਨੇ ਆਦਰ।
ਪਾ ਦਰਜਾ ਨਵਾਬੀ ਦਾ, ਜੀਹਨੇ ਕਈ ਤੁਰਕ ਦਲ ਘੂਰੇ।
ਮਾਝੇ ਦੀ ਧਰਤੀ ਮੇਂ...

ਹੋਇਆ ਵਿਚ ਡਲਵਾਂ ਦੇ, ਤਾਰਾ ਸਿੰਘ ਬਹਾਦਰ ਭਾਰਾ।
ਸਾਰੇ ਨਹੀਂ ਦਸੀਦੇ ਵੀਰਨ, ਵੱਧ ਜੂ ਤਰਜ਼ ਦਾਤਾਰਾ।
ਕਈ ਹੋਏ ਜੋਧੇ ਜੀ, ਜਿਨ੍ਹਾਂ ਨਾਲ ਲੜ ਕੇ ਵੈਰੀ ਝੂਰੇ।
ਮਾਝੇ ਦੀ ਧਰਤੀ ਮੇਂ...

ਹੋਈ ਵਿਚ ਝਬਾਲ ਦੇ, ਮਾਈ ਭਾਗੋ ਕਰਮਾਂ ਵਾਲੀ।
ਸਿੱਖੀ ਸਿਦਕ ਦੀ ਹੈ ਸੀ, ਜਿਸ ਨੇ ਰੱਖ ਵਖਾਲੀ।
ਜੋ ਲੜੀ ਮੁਕਤਸਰ ਮੇਂ, ਆਲਮ ਸੈਰ ਕਰੇ ਦਿਨ ਪੂਰੇ।
ਮਾਝੇ ਦੀ ਧਰਤੀ ਮੇਂ, ਹੋਏ ਬੀਰ ਬਹਾਦਰ ਸੂਰੇ ॥੬॥

# ਮਹਿੰਦਰ ਮੂਰਤੀ (1923-1949)
## ਬਾਬਾ ਦੀਪ ਸਿੰਘ ਸ਼ਹੀਦ

ਮਹਿੰਦਰ ਮੂਰਤੀ ਕਸ਼ਮੀਰ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ਦੇ ਕਸ਼ਮੀਰਾ ਸਿੰਘ ਪਾਰਸ ਦਾ ਵੀਰ ਸੀ ਜੋ ਛੱਬੀ ਸਤਾਈ ਸਾਲ ਦੀ ਉਮਰ ਵਿਚ ਸੁਰਗਵਾਸ ਹੋ ਗਿਆ। ਉਸ ਦੇ ਪੁਰਾਣੇ ਕਾਗਜ਼ਾਂ ਵਿਚੋਂ ਪਾਰਸ ਨੇ ਇਹ ਪੁਸਤਕ ਤੇਗ ਦੇ ਧਨੀ, ਉਸ ਦੀ ਮੌਤ ਤੋਂ ਬਾਅਦ 1949 ਵਿਚ ਛਪਵਾਈ[1]।

ਮਹਿੰਦਰ ਮੂਰਤੀ ਦੀਆ ਕਵਿਤਾਵਾਂ ਦਾ ਘੇਰਾ ਆਮ ਰਵਾਇਤੀ ਕਵੀਆਂ ਤੋਂ ਵਡੇਰਾ ਹੈ। ਉਸ ਨੇ ਨਾ ਕੇਵਲ ਗੁਰੂ ਹਰਿਗੋਬਿੰਦ, ਗੁਰੂ ਗੋਬਿੰਦ ਸਿੰਘ, ਸਾਹਿਬਜ਼ਾਦੇ, ਬੰਦਾ ਸਿੰਘ ਬਹਾਦਰ, ਮਹਾਰਾਜਾ ਰਣਜੀਤ ਸਿੰਘ, ਫੂਲਾ ਸਿੰਘ ਅਕਾਲੀ, ਹਰੀ ਸਿੰਘ ਨਲੂਆ, ਸ਼ਾਮ ਸਿੰਘ ਅਟਾਰੀ ਤੇ ਬਾਬਾ ਦੀਪ ਸਿੰਘ ਦੀ ਬਹਾਦਰੀ ਬਾਰੇ ਲਿਖਿਆ ਸਗੋਂ ਇਸ ਨੇ ਰਾਣੀ ਸਾਹਿਬ ਕੌਰ, ਮਹਾਰਾਣੀ ਝਾਂਸੀ, ਰਾਣ ਪ੍ਰਤਾਪ, ਸ਼ਿਵਾ ਜੀ ਬਾਰੇ ਵੀ ਪ੍ਰਸੰਗ ਲਿਖੇ।

ਇਸ ਦੇ ਪ੍ਰਸੰਗਾਂ ਦੀ ਖਾਸ ਵਿਧੀ ਹੈ। ਪਹਿਲਾਂ ਉਹ ਆਪਣੇ ਨਾਇਕ ਦੀ ਜੀਵਨੀ ਤੇ ਸ਼ਖਸੀਅਤ ਵਾਰਤਕ ਵਿਚ ਦੱਸਦਾ ਹੈ। ਫਿਰ ਇਕ ਗੀਤ ਤੋਂ ਬਾਅਦ ਆਮ ਕਵਿਤਾਵਾਂ ਦੇ ਕੇ ਕਿਸੇ ਖਾਸ ਘਟਨਾ ਬਾਰੇ ਵਾਰ, ਆਦਿ ਲਿਖਦਾ ਹੈ। ਜਿਵੇਂ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਸੰਗ ਵਿਚ ਅੰਮ੍ਰਿਤਸਰ ਦੀ ਲੜਾਈ, ਗੁਰੂ ਗੋਬਿੰਦ ਸਿੰਘ ਦੇ ਸੰਬੰਧ ਵਿਚ ਭੰਗਾਣੀਦੀ ਲੜਾਈ, ਬੰਦਾ ਸਿੰਘ ਬਹਾਦਰ ਦੇ ਸੰਬੰਧ ਵਿਚ ਸਮਾਣੇ ਤੇ ਸਰਹਿੰਦ ਦੀਆਂ ਲੜਾਈਆਂ, ਆਦਿ ਸੰਬੰਧੀ ਵਾਰਾਂ ਲਿਖੀਆਂ ਹਨ।

ਇਸ ਦੇ ਗੀਤ ਦੀਆਂ ਤਰਜਾਂ ਵੀ ਹਨ। ਜਿਵੇਂ ਮੀਰੀ ਪੀਰੀ ਵਾਲੇ ? ਗੀਤ ਦੀ ਤਰਜ ਯਿਹ ਜ਼ਿੰਦਗੀ ਕੇ ਮੇਲੇ...ਵਾਲੀ ਹੈ[2]। ਵਾਹ ਤੇਰੀ ਕੁਰਬਾਨੀ ਗੀਤ ਦੀ ਤਰਜ ਤੇਰਾ ਖਿਲੌਨਾ ਟੂਟਾ ਰੇ... ਗੀਤ ਵਾਲੀ ਹੈ[3]। ਇਸ ਦੇ ਛੰਦ, ਕਬਿਤ, ਪਉੜੀ (ਨਿਸ਼ਾਨੀ), ਬੈਂਤ, ਆਦਿ ਹੀ ਹਨ। ਤਰਜ ਮਿਰਜਾ ਦੀ ਵਰਤੋਂ ਵੀ ਕੀਤੀ ਗਈ ਹੈ। ਸਮਕਾਲੀ ਕਵੀਸ਼ਰਾਂ ਵਾਂਗ ਇਹ ਆਮ ਲੋਕਾਂ ਦੇ, ਪ੍ਰਗਟਾਅ ਪੱਖੋਂ ਕਾਫ਼ੀ ਨੇੜੇ ਰਹਿ ਸਕਿਆ ਹੈ।

ਬਾਬਾ ਦੀਪ ਸਿੰਘ ਸ਼ਹੀਦ ਵਿਚ ਇਸ ਨੇ ਇਤਿਹਾਸ ਖੋਜੀਆਂ (ਜਿਨ੍ਹਾਂ ਦੇ ਨਾਂ ਨਹੀਂ ਦੱਸੇ ਗਏ, ਦੀ ਰਾਇ ਮੁਤਾਬਿਕ ਉਨ੍ਹਾਂ ਦਾ ਅਸਲ ਪਿੰਡ ਗੁਰਮ, ਲੁਧਿਆਣਾ ਮੰਨਿਆ ਹੈ ਅਤੇ ਇਹ ਆਖਿਆ ਹੈ ਕਿ ਪੋਹੂਵਿੰਡ ਇਨ੍ਹਾਂ ਦਾ ਨਾਨਕਾ ਪਿੰਡ ਸੀ[4]। ਇਹ ਇਨ੍ਹਾਂ ਦੀ ਸ਼ਹੀਦੀ ਦਾ ਸੰਮਤ 1817 ਦੱਸਦਾ ਹੈ[5] ਜੋ ਹੋ ਸਕਦਾ ਹੈ ਗਿਆਨੀ ਗਿਆਨ ਸਿੰਘ ਦੇ ਤਵਾਰੀਖ ਗੁਰੂ ਖਾਲਸਾ ਦੇ ਪ੍ਰਭਾਵ ਹੇਠ ਹੋਵੇ। ਇਸ ਪ੍ਰਸੰਗ ਵਿਚ ਪਹਿਲਾਂ ਇਕ

ਜੰਗੀ ਗੀਤ ਰੱਖਿਆ ਗਿਆ ਹੈ ਜਿਸ ਵਿਚ ਖਾਲਸੇ ਨੂੰ ਧਰਮ ਅਸਥਾਨ ਗੈਰਾਂ ਤੋਂ ਆਜ਼ਾਦ ਕਰਾਉਣ ਲਈ ਕੁਰਬਾਨੀ ਦੇਣ ਲਈ ਹੋਕਾ ਦਿੱਤਾ ਗਿਆ ਹੈ। ਅਣਖੀਲਾ ਦੀਪ ਸਿੰਘ ਕਵਿਤਾ ਵਿਚ ਬਾਬਾ ਜੀ ਰਾਹੀਂ ਤਰਨ ਤਾਰਨ ਤੋਂ ਚੱਲ ਕੇ ਗੋਹਲਵੜ੍ਹ ਦੀ ਲੜਾਈ ਵਿਚ ਬਹਾਦਰੀ ਵਿਖਾ ਕੇ ਸ਼ਹੀਦੀ ਪ੍ਰਾਪਤ ਕਰਨਾ ਵਿਖਾਇਆ ਗਿਆ ਹੈ। ਇਹ ਦਰਸਾਇਆ ਗਿਆ ਹੈ ਕਿ ਬਾਬਾ ਜੀ ਦੇ ਕਬੰਧ ਨੂੰ ਲੜਦਿਆਂ ਵੇਖ ਕੇ ਤੁਰਕ ਲੜਾਈ ਦੇ ਮੈਦਾਨ ਵਿਚੋਂ ਹਾਰ ਕੇ ਦੌੜ ਗਏ। ਬਾਬਾ ਜੀ ਦੀ ਗੁਰੂ ਧਾਮ ਦੀ ਰੱਖਿਆ ਲਈ ਦਿੱਤੀ ਗਈ ਕੁਰਬਾਨੀ ਦੇ ਨਾਲ ਨਾਲ ਬਿਨਾਂ ਸਿਰ ਧੜ ਦੇ ਲੜਾਈ ਕਰਨ ਨੂੰ ਵੀ ਅਹਿਮੀਅਤ ਦਿੱਤੀ ਗਈ ਹੈ।

## ਟਿੱਪਣੀਆਂ ਤੇ ਹਵਾਲੇ

1. ਮਹਿੰਦਰ ਮੂਰਤੀ, **ਤੇਗ ਦੇ ਧਨੀ**, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1949, ਪੰਨੇ 2-3
2. **ਉਹੀ**, ਪੰਨਾ 10
3. **ਉਹੀ**, ਪੰਨਾ 26
4. **ਉਹੀ**, ਪੰਨਾ 117
5. **ਉਹੀ**, ਪੰਨਾ 117

# ਬਾਬਾ ਦੀਪ ਸਿੰਘ ਜੀ 'ਸ਼ਹੀਦ'

ਆਪ ਦਾ ਅਸਲੀ ਪਿੰਡ ਗੁਰਮ (ਜ਼ਿਲ੍ਹਾ ਲੁਧਿਆਣਾ) ਇਤਿਹਾਸ ਖੋਜੀਆਂ ਨੇ ਮੰਨਿਆ ਹੈ। 'ਪਹੂਵਿੰਡ' ਆਪ ਦਾ ਨਾਨਕਾ ਨਗਰ ਸੀ। ਇਹ ਪਿੰਡ ਅੱਜਕੱਲ੍ਹ ਤਰਨ ਤਾਰਨ ਤਹਿਸੀਲ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਹੈ। ਬਾਬਾ ਜੀ ਬਚਪਨ ਤੋਂ ਹੀ ਨਾਨਕੇ ਰਹੇ ਤੇ ਨਾਨਕੀ ਢੇਰੀ ਦੇ ਵਾਰਸ ਬਣੇ ਇਸ ਲਈ ਲੇਖਕ ਆਪ ਨੂੰ "ਪਹੂਵਿੰਡ" ਦਾ ਲਿਖਦੇ ਹਨ। ਬਾਰਾਂ ਮਿਸਲਾਂ ਵਿਚ "ਮਿਸਲ ਸ਼ਹੀਦਾਂ" ਆਪ ਜੀ ਦੇ ਨਾਮ ਉੱਤੇ ਈ ਕਾਇਮ ਹੋਈ। ਆਪ ਪੂਰਨ ਸਿਦਕੀ ਸਿੱਖ ਤੇ 'ਸ਼ਹੀਦੀ ਮਿਸਲ' ਦੇ ਜਥੇਦਾਰ ਸਨ। ਸ. ਗੁਰਬਖਸ਼ ਸਿੰਘ, ਸ. ਕਰਮ ਸਿੰਘ ਤੇ ਸ. ਬੁੱਧ ਸਿੰਘ ਆਪ ਦੇ ਅਣਖੀਲੇ ਸਾਥੀ ਸਨ। ਅੰਮ੍ਰਿਤਸਰ ਉੱਤੇ ਜਦ ਤੁਰਕਾਂ ਨੇ ਕਬਜ਼ਾ ਕਰ ਲਿਆ ਤੇ ਪਵਿੱਤਰ ਹਰਿਮੰਦਰ ਦੀ ਪਵਿੱਤਰਤਾ ਨੂੰ ਰੋਲਣ ਲੱਗ ਪਏ। ਬਾਬਾ ਦੀਪ ਸਿੰਘ ਜੀ ਪਵਿੱਤਰ ਗੁਰਧਾਮ ਦੀ ਬੇਅਦਬੀ ਸੁਣ ਕੇ ਰਹਿ ਨਾ ਸਕੇ ਤੇ ਖਾਲਸਾ ਦਲ ਲੈ ਕੇ ਤੁਰਕਾਂ ਨਾਲ ਲੋਹਾ ਲੈਣ ਲਈ ਤੁਰ ਪਏ। ਅੰਮ੍ਰਿਤਸਰੋਂ ਤਿੰਨ ਕੋਹ ਵਾਟ ਉਰੇ ਈ ਆਪ ਦਾ ਸੀਸ ਧੜ ਤੋਂ ਉੱਤਰ ਗਿਆ ਪਰ ਬਚਨ ਦੇ ਪੱਕੇ ਬਾਬਾ ਜੀ ਨੇ ਸੀਸ ਹਥੇਲੀ ਉੱਤੇ ਚੁੱਕ ਲਿਆ ਤੇ ਖਾਲੀ ਧੜ ਨਾਲ ਹੀ ਵੈਰੀ ਵੱਢਦੇ ਸ੍ਰੀ ਅੰਮ੍ਰਿਤਸਰ ਆ ਪੁੱਜੇ। ਆਪ ਦਾ 'ਸ਼ਹੀਦ ਗੰਜ' ਚਾਟੀਵਿੰਡ ਦਰਵਾਜ਼ੇ ਦੇ ਕੋਲ ਹੈ। ਆਪ ਦੀ ਸ਼ਹੀਦੀ ਸੰਮਤ ਬਿਕਰਮੀ 1817 ਵਿਚ ਹੋਈ।

# ਬਾਬਾ ਜੀ ਦਾ ਜੰਗੀ ਗੀਤ

ਗੀਤ— ਹੋ ਹੱਸ ਕੇ ਕੁਰਬਾਨ ਖਾਲਸਾ,
ਹੋ ਹੱਸ ਕੇ ਕੁਰਬਾਨ।

ਜੇ ਵੈਰੀ ਤੈਨੂੰ ਭੁੱਲ ਜਾਵਣ,
ਜੇ ਦੂਤੀ ਹੈਂਕੜ ਵਿਚ ਆਵਣ,
ਜੇ ਗੈਰਾਂ ਦੇ ਕਬਜ਼ੇ ਅੰਦਰ,
ਹੋਣ ਧਰਮ ਅਸਥਾਨ ਖਾਲਸਾ, ਹੋ ਹੱਸ ਕੇ ਕੁਰਬਾਨ।

ਅੰਮ੍ਰਿਤਸਰ ਦੀ ਸ਼ਾਨ ਬਚਾ ਲੈ,
ਚੱਲ ਕੇ ਗੁਰ ਨੂੰ ਸੀਸ ਨਿਵਾ ਲੈ,
ਰਾਮ ਦਾਸ ਸਤਿਗੁਰ ਦਾ ਸੇਵਕ,
ਹੋ ਮਨ ਤੋਂ ਨਿਰਮਾਨ ਖਾਲਸਾ, ਹੋ ਹੱਸ ਕੇ ਕੁਰਬਾਨ।

ਸੀਸ ਵਾਰ ਕੇ ਧਰਮ ਬਚਾ ਲੈ,
ਹਰਿਮੰਦਰ ਦੇ ਦਰਸ਼ਨ ਪਾ ਲੈ,
ਤੈਨੂੰ ਨਹੀਂ ਤੇ ਪਿਆ ਉਡੀਕੇ,
ਜੂਝਣ ਲਈ ਮੈਦਾਨ ਖਾਲਸਾ, ਹੋ ਹੱਸ ਕੇ ਕੁਰਬਾਨ।

ਧੱਬਾ ਤੇਰੀਆਂ ਸ਼ਾਨਾਂ ਉੱਤੇ,
ਜੇਕਰ ਗੁਰ ਅਸਥਾਨਾਂ ਉੱਤੇ,
ਕਬਜ਼ਾ ਕਰ ਕੇ ਬੈਠੇ ਪਾਪੀ,
ਬਣ ਕੇ ਆਕੜ ਖਾਨ, ਖਾਲਸਾ ਹੋ ਹੱਸ ਕੇ ਕੁਰਬਾਨ।

ਅਣਖ 'ਮਹਿੰਦਰ' ਪਾਲ ਵਿਖਾ ਦੇ,
ਹਰ-ਮੰਦਰ ਵੱਲ ਚਾਲੇ ਪਾ ਦੇ,
ਜਾਂ ਮਿਟ ਜਾ ਜਾਂ ਪਾਪ ਮਿਟਾ ਦੇ,
ਕੀਤੀ ਪਾਲ ਜ਼ਬਾਨ, ਖਾਲਸਾ ਹੋ ਹੱਸ ਕੇ ਕੁਰਬਾਨ।

## ਅਣਖੀਲਾ ਦੀਪ ਸਿੰਘ

ਤੁਰਕਾਂ ਨੇ ਜਦ ਅੰਮ੍ਰਿਤਸਰ ਤੇ, ਕਬਜ਼ਾ ਆਣ ਜਮਾਇਆ ।
ਹਰ-ਮੰਦਰ ਦਾ ਕੀ ਏ ਦਰਜਾ, ਇਹ ਜਾਂ ਦਿਲੋਂ ਭੁਲਾਇਆ ।
ਭੁੱਲ ਕੇ ਅਦਬ ਬੇਅਦਬੀ ਪਾਪੀ, ਕਰਨ ਲੱਗੇ ਉਹ ਕਾਰੇ ।
ਜੋ ਸਿੰਘਾਂ ਦੇ ਦਿਲ 'ਤੇ ਧਰਦੇ, ਹੈਸਨ ਲਾਲ ਅੰਗਾਰੇ ।

ਹੁੱਕੇ ਧਰ ਪਰਕਰਮਾ ਅੰਦਰ, ਪੀਵਣ ਲੱਗੇ ਪਾਪੀ ।
ਸਿੰਘਾਂ ਨੂੰ ਤਦ ਅਣਖ ਆਪਣੀ, ਨੀਵੀਂ ਹੁੰਦੀ ਜਾਪੀ ।
ਓਸੇ ਵੇਲੇ ਗੁਰੂ ਖਾਲਸੇ, ਕੀਤੀ ਝੱਟ ਤਿਆਰੀ ।
ਬਾਬਾ ਦੀਪ ਸਿੰਘ ਨੂੰ ਸੌਂਪੀ, ਦਲ ਦੀ ਜਥੇਦਾਰੀ ।

ਬਾਬਾ ਦੀਪ ਸਿੰਘ ਸੀ ਅਣਖੀ, ਧਰਮੀ ਗੁਰੂ ਦੁਲਾਰਾ ।
ਅੰਮ੍ਰਿਤ-ਧਾਰੀ ਮਰਦ ਸੂਰਮਾ, ਕਲਗੀਧਰ ਦਾ ਪਿਆਰਾ ।
ਤਰਨ-ਤਾਰਨੋਂ ਤੁਰਨੇ ਦੀ ਜਾਂ, ਨੀਤ ਓਸ ਨੇ ਧਾਰੀ ।
ਸਭ ਸਿੰਘਾਂ ਨੂੰ ਇਉਂ ਜਾਪਿਆ, ਉਸ ਨੇ ਅੰਤਮ ਵਾਰੀ ।

"ਬੀਰ ਖਾਲਸਾ ! ਏਸ ਲਕੀਰੋਂ, ਉਹ ਸਿੰਘ ਅੱਗੇ ਆਵੇ ।
ਹਰ-ਮੰਦਰ ਦੀ ਖਾਤਰ ਜਿਸ ਨੂੰ, ਹੱਸ ਕੇ ਮਰਨਾ ਭਾਵੇ ।
ਜਿਨ੍ਹਾਂ ਤੁਰਕ ਖਪਾਨੇ ਹੋਵਣ, ਵਾਹ ਵਾਹ ਤੇਗ ਮੈਦਾਨੇ ।
ਉਹ ਨਿਤਰਨ ਉਹ ਅੱਗੇ ਆਵਣ, ਬੰਨ੍ਹ ਸ਼ਹੀਦੀ ਗਾਨੇ ।

ਅੱਜ ਸੋਢੀ ਸੁਲਤਾਨ ਅਸਾਂ ਨੂੰ, ਸਿੰਘੋ ! ਪਿਆ ਵੰਗਾਰੇ ।
ਜੀਵਨ ਸਾਡਾ ਨਿਸਫਲ ਜੇ ਨਾ, ਪੁੱਜੀਏ ਗੁਰੂ ਦਵਾਰੇ ।
ਜੇਕਰ ਲੜਨ ਮਰਨ ਦਾ ਚਾ ਹੈ, ਤਾਂ ਦੇਰੀ ਨਾ ਲਾਓ ।
ਸ਼ਸਤਰ ਪਹਿਨੋ ਕਰੋ ਤਿਆਰੀ, ਤੇਗਾਂ ਕੱਢ ਚਮਕਾਓ ।

ਤਰਨ ਤਾਰਨੋਂ ਗੁਰ ਦੇ ਦਰ ਤੋਂ, ਅੱਜ ਟੁਰੀਏ ਪ੍ਰਣ ਕਰ ਕੇ ।
ਅੰਮ੍ਰਿਤਸਰ ਅਜ਼ਾਦ ਕਰਾਣਾ, ਸੀਸ ਤਲੀ 'ਤੇ ਧਰ ਕੇ ।

ਸਾਡਾ ਗੁਰ ਅਸਥਾਨ ਪਵਿੱਤਰ, ਜੋ ਬੈਠੇ ਨੇ ਮੱਲ ਕੇ ।
ਧਾਰ ਲਵੋ ਕਿ ਉਹਨਾਂ ਤਾਈਂ, ਅੱਜ ਸੋਧਾਂਗੇ ਚੱਲ ਕੇ ।

ਦੱਸ ਦਿਓ ਦੁਸ਼ਟਾ ਨੂੰ ਜੱਗ 'ਤੇ, ਹੈਣ ਖਾਲਸੇ ਜੀਂਦੇ ।
ਜੋ ਪਾਪੀ ਨੂੰ ਪਾਰ ਬੁਲਾਂਦੇ, ਲਹੂ ਜ਼ੁਲਮ ਦਾ ਪੀਂਦੇ ।
ਜਿਊਂਦੇ ਜੀ ਸਾਡੇ ਜੇ ਸਿੰਘੋ ! ਗੁਰ-ਘਰ ਸਾਂਭੇ ਕੋਈ ।
ਫਿਰ ਤਾਂ ਸਮਝੋ ਕੌਮ ਖਾਲਸਾ, ਜੀਂਵਦਿਆਂ ਈ ਮੋਈ ।

ਏਸ ਤਰ੍ਹਾਂ ਜਾਂ ਦੀਪ ਸਿੰਘ ਨੇ, ਹਠੀਏ ਸਿੰਘ ਵੰਗਾਰੇ ।
ਜੋਸ਼ ਫੈਲਿਆ ਸਿੰਘਾਂ ਅੰਦਰ, ਗੂੰਜ ਪਏ ਜੈਕਾਰੇ ।
ਤੇਗ਼ਾਂ ਆਈਆਂ ਬਾਹਰ ਮਿਆਨੋਂ, ਬਿਜਲੀਆਂ ਕੂੰਦਾਈਆਂ ।
ਨੱਚਣ ਲੱਗੀਆਂ ਨਾਚ ਜੰਗ ਦਾ, ਹੋ ਮੌਤਾਂ ਹਲਕਾਈਆਂ ।

ਖੰਡੇ ਭਾਲੇ ਨੇਜੇ ਨਿਕਲੇ, ਲੱਗੇ ਨੈਣ ਉਛਾਲੇ ।
ਜਿੱਦਾਂ ਫਨੀਅਰ ਹੋਣ ਖੜੱਪੇ, ਜ਼ਹਿਰੀ ਕਾਲੇ ਕਾਲੇ ।
ਸਭ ਖਾਲਸੇ ਬੋਲੇ ਗੱਜ ਕੇ, ਹੁਣ ਈ ਕਰੋ ਚੜ੍ਹਾਈ ।
ਜਾਨ ਵਾਰਨੀ ਗੁਰ ਘਰ ਖਾਤਰ, ਲੜ ਕੇ ਤੇਗ਼ ਲੜਾਈ ।

ਬਸ ਫੇਰ ਕੀ ਸਿੰਘ ਸੂਰਮੇ, ਨਿਡਰ ਬੰਨ੍ਹ ਬੰਨ੍ਹ ਗਾਨੇ ।
ਹੋਣ ਲਈ ਕੁਰਬਾਨ ਲਾਟ 'ਤੇ, ਟੁਰੇ ਜਿਵੇਂ ਪਰਵਾਨੇ ।
ਬਾਬਾ ਦੀਪ ਸਿੰਘ ਇਉਂ ਚੜ੍ਹਿਆ, ਲੈ ਕੇ ਫੌਜ ਅਕਾਲੀ ।
ਦਿਲ ਤੋਂ ਆਖੇ ਹੇ ਕਲਗੀਧਰ, ਤੂੰ ਫੌਜਾ ਦਾ ਵਾਲੀ ।

ਕਿਰਪਾ ਕਰੀਂ ਪਿਤਾ ਕਿਰਪਾਲੂ, ਰਣ-ਤੇਗ਼ਾਂ ਚਮਕਾਈਏ ।
ਹਰਮੰਦਰ ਨੂੰ ਪਾਵਨ ਕਰੀਏ, ਜਾਂ ਲੜਦੇ ਮਰ ਜਾਈਏ ।
ਏਸ ਤਰ੍ਹਾਂ ਸਿੰਘ ਸੂਰਾ ਚੜ੍ਹਿਆ, ਲਾ ਕੇ ਚੋਟ ਨਗਾਰੇ ।
ਧਰਮ-ਯੁੱਧ ਦੀ ਖਾਤਰ ਟੁਰ ਪਏ, ਨਾਲ ਉਦ੍ਹੇ ਸਿੰਘ ਸਾਰੇ ।

ਕਰਮ ਸਿੰਘ ਰਣ-ਜਿੱਤ ਸੂਰਮਾ, ਚੜ੍ਹਿਆ ਗੁੱਸਾ ਖਾ ਕੇ,
ਸੁੱਧ ਸਿੰਘ ਫ਼ੌਲਾਦੀ ਦਿਲ ਦਾ, ਚੜ੍ਹਿਆ ਗੁਰੂ ਧਿਆ ਕੇ ।

ਤੇਗ ਫੜੀ ਗੁਰਬਖਸ਼ ਸਿੰਘ ਨੇ, ਜੌਹਰ ਵਿਖਾਲਣ ਵਾਲੀ ।
ਚੰਡੀ ਮਜ਼ਲੂਮਾਂ ਦੀ ਰਾਖੀ, ਜ਼ਾਲਮ ਗਾਲਣ ਵਾਲੀ ।

ਤਰਨ ਤਾਰਨੋਂ ਟੁਰ ਕੇ ਜਿਉਂ ਈ, ਕੋਹ ਚਾਰ ਪੰਜ ਆਏ ।
ਤੁਰਕ-ਦਲਾਂ ਦੇ ਨਾਲ ਖਾਲਸੇ, ਹੋਣੀ ਮੇਲ ਕਰਾਏ ।
ਕੜ ਕੜ ਗੋਲੀ ਚੱਲਣ ਲੱਗੀ, ਤੜ ਤੜ ਸੂੰ ਸੂੰ ਸੁਣਦੀ ।
ਕਿਧਰੇ ਜਾਪੇ ਤੇਗ ਸਿਰਾਂ ਨੂੰ, ਛੁੱਟੀਆਂ ਵਾਂਗੂੰ ਚੁਣਦੀ ।

ਨੇਜੇ ਭਾਲੇ ਅਤੇ ਕਟਾਰੇ, ਫਿਰਨ ਲੱਗੇ ਹਲਕਾਏ ।
ਪਾਵਣ ਉਸ ਨੂੰ ਧਰਤੀ ਉੱਤੇ, ਜੋ ਵੀ ਨਜ਼ਰੀਂ ਆਏ ।
ਦੀਪ ਸਿੰਘ ਬਲਬੀਰ ਸੂਰਮਾ, ਚੁਣ ਚੁਣ ਵੈਰੀ ਮਾਰੇ ।
ਵਿਚ ਜੋਸ਼ ਦੇ ਪਿਆ ਗਜਾਵੇ, ਕਰ ਕਰ ਵਾਰ ਜੈਕਾਰੇ ।

ਏਦਾਂ ਤੁਰਕਾਂ ਦੇ ਸਿਰ ਲਾਹ ਲਾਹ, ਪਿਆ ਭੋਇੰ 'ਤੇ ਸੁੱਟੇ ।
ਹੋਣ ਜਿਵੇਂ ਹਦਵਾਣੇ ਖਿਲਰੇ, ਵੇਲਾਂ ਨਾਲੋਂ ਟੁੱਟੇ ।
ਏਦਾਂ ਧੜ ਵਿਛਾਂਦਾ ਜਾਵੇ, ਦੂਲਾ ਸ਼ੇਰ ਅਕਾਲੀ ।
ਜਿੱਦਾਂ ਕਿਸੇ ਵਿਛਾਈ ਹੋਵੇ, ਵੱਢ ਚੀਰ ਕੇ ਟਾਹਲੀ ।

ਖੰਡਾ ਉਸਦਾ ਇਉਂ ਵਗਾਵੇ, ਸੂਹੀਆਂ ਰੱਤ ਫੁਹਾਰਾਂ ।
ਜਿਵੇਂ ਕਸੁੰਭਾ ਖਿੜਿਆ ਹੋਵੇ, ਆ ਕੇ ਵਿਚ ਬਹਾਰਾਂ ।
ਲੱਤਾਂ ਬਾਹਵਾਂ ਲਾਹ ਲਾਹ ਸੁੱਟੇ, ਇਉਂ ਸਰੀਰਾਂ ਨਾਲੋਂ ।
ਸ਼ਾਖਾਂ ਛਾਂਗ ਛਾਂਗ ਕੇ ਸੁੱਟੇ, ਜਿਉਂ ਕੋਈ ਮੋਟੇ ਡਾਲੋਂ ।

ਇਉਂ ਧੜਾਂ ਵਿਚ ਖੰਡਾ ਫੇਰੇ, ਇਉਂ ਜਾਂਵਦਾ ਚੀਰੀ ।
ਜਿਵੇਂ ਕੋਈ ਤਰਖਾਣ ਚੀਰਦਾ, ਸੂਤਰ ਬਿਨਾਂ ਸ਼ਤੀਰੀ ।
ਬਾਕੀ ਦੇ ਵੀ ਸਿੰਘ ਸੂਰਮੇ, ਘੱਟ ਗੁਜ਼ਰਨ ਨਾਹੀਂ ।
ਰੱਤੋ ਰੱਤ ਹੋਇਆ ਰਾਹ ਪੈਂਦਾ, ਲੰਘ ਗਏ ਜੇਹੜੀਂ ਰਾਹੀਂ ।

ਹੱਕੇ ਬੱਕੇ ਤੁਰਕ ਵੇਖਦੇ, 'ਤੇਗ-ਧਨੀ' ਦੇ ਕਾਰੇ ।
ਢਹਿ ਢਹਿ ਬਹਿੰਦੇ, ਲੁਕ ਲੁਕ ਬਹਿੰਦੇ, ਮੌਤੋਂ ਡਰਦੇ ਮਾਰੇ ।

ਏਸ ਤਰ੍ਹਾਂ ਜਾਂ ਮਰਦ ਹਠੀਲਾ, ਜੰਗ ਪਿਆ ਸੀ ਕਰਦਾ।
ਸਿਮਰਨ ਕਰਦਾ ਸੀ ਜਦ ਦਿਲ ਤੋਂ, ਹਰ-ਮੰਦਰ ਹਰ-ਸਰ ਦਾ।

ਓਸ ਸਮੇਂ ਇਕ ਚਤਰ ਤੁਰਕ ਨੇ, ਤੇਗ਼ ਅਜੇਹੀ ਮਾਰੀ।
ਬਾਬਾ ਦੀਪ ਸਿੰਘ ਨੂੰ ਲੱਗੀ, ਲਗਦੀ ਕਰ ਗਈ ਕਾਰੀ।
ਰਣ ਦੇ ਅੰਦਰ ਸ਼ੇਰ ਮਰਦਾ ਦਾ, ਸੀਸ ਧੜੋਂ ਝੱਟ ਲੱਥਾ।
ਡਿਗਦੇ ਸਿਰ ਨੇ ਵੀ ਸਤਿਗੁਰ ਨੂੰ, ਝੱਟ ਟੇਕਿਆ ਮੱਥਾ।

ਧੜ ਧਰਤੀ 'ਤੇ ਜਿਉਂ ਈ ਢੱਠਾ, ਇਕ ਘੇਰਨੀ ਖਾ ਕੇ।
ਕੋਲੋਂ ਤਦ ਇਕ ਸਿੰਘ ਬੋਲਿਆ, ਸਿੰਘ ਨੂੰ ਬੋਲੀ ਲਾ ਕੇ।
"ਵਾਹ ਸਿੰਘ ਜੀ ਵਾਹ ਬਚਨ ਆਪਦਾ, ਅੱਜ ਸਿਰੇ ਨਾ ਚੜ੍ਹਿਆ।
ਅੱਧੇ ਰਾਹ ਵਿਚ ਰਹਿ ਗਏ ਆਕੇ, ਜੰਗ ਪੂਰਾ ਨਾ ਲੜਿਆ।

ਬਚਨ ਆਪ ਨੇ ਕੀਤਾ ਹੈ ਸੀ, ਸੀਸ ਤਲੀ ਤੇ ਧਰਨਾ।
ਹਰਿ-ਮੰਦਰ ਦੇ ਦਰਸ਼ਨ ਕਰ ਕੇ, ਪੰਧ ਸਫਲ ਹੈ ਕਰਨਾ।
ਐਪਰ ਏਥੇ ਪਾ ਸ਼ਹੀਦੀ, ਨਾਹੀਂ ਬਚਨ ਪੁਗਾਇਆ।
ਜੱਥੇਦਾਰੀ ਛੱਡ ਖਲੋਤੇ, ਹੱਠ ਨਾ ਮੂਲ ਨਿਭਾਇਆ।

ਸਿੰਘ ਸੂਰਮਾ ਬਚਨ ਜੋ ਬੋਲੇ, ਪੂਰੇ ਪਾਲ ਵਿਖਾਵੇ।
ਕਲਗੀਧਰ ਦਾ ਪੁੱਤਰ ਹੋ ਕੇ, ਕਿਉਂ ਨਾ ਬੋਲ ਪੁਗਾਵੇ।
ਜਦ ਏਹ ਸੁਣੀ 'ਮਹਿੰਦਰ' ਸਿੰਘ ਨੇ, ਸਿੰਘ ਵੀਰ ਦੀ ਬੋਲੀ।
ਉੱਠ ਖਲੋਤਾ ਧੜ ਧਰਤੀ ਤੋਂ, ਖੇਡਣ ਖਾਤਰ ਹੋਲੀ।

ਸੀਸ ਹਥੇਲੀ ਉੱਤੇ ਧਰ ਕੇ, ਫੜ ਲਿਆ ਖੰਡਾ।
ਏਦਾਂ ਨੀਵਾਂ ਹੋਣ ਨਾ ਦਿੱਤਾ, ਸਿੰਘ ਨੇ ਪੰਥਕ-ਝੰਡਾ।
ਇਕ ਹੱਥ ਖੰਡਾ ਸਿਰ ਹੱਥ ਦੂਜੇ, ਲੈ ਕੇ ਉੱਠਿਆ ਸੂਰਾ।
ਕੁੱਦ ਪਿਆ ਰੱਣ-ਖੇਤਰ ਅੰਦਰ, ਸਿੰਘ ਕਰਨੀ ਦਾ ਪੂਰਾ।

ਵੇਖਣ ਤੁਰਕ ਹੈਰਾਨੀ ਅੰਦਰ, ਸ਼ੇਰ-ਮਦ ਦੇ ਕਾਰੇ।
ਸੀਸ ਬਿਨਾਂ ਧੜ, ਧੜਾਂ ਸਿਰਾਂ ਨੂੰ, ਖੰਡਾ ਮਾਰ ਉਤਾਰੇ।
ਆਖਣ ਯਾਰੋ ! ਔਧਰ ਵੇਖੋ, ਨਵੀਂ ਮੁਸੀਬਤ ਆਈ।
ਸਿਰ ਦੇ ਬਾਝੋਂ ਧੜ ਲੜਦਾ ਜੇ, ਸਾਡੇ ਨਾਲ ਲੜਾਈ।

ਵੇਖ ਵੇਖ ਸਭਨਾਂ ਦੇ ਦਿਲ ਤੇ, ਸਹਿਮ ਅਜਿੱਹਾ ਛਾਇਆ ।
ਡਰ ਡਰ ਨੱਠਣ ਮੂੰਹ ਤੋਂ ਆਖਣ, ਓ ! ਲਾਹੌਲ ਖੁਦਾਇਆ ।
ਸਿੰਘ ਦਾ ਸੀਸ ਹਥੇਲੀ ਉਤੇ, ਗੁਰ ਦੀ ਬਾਣੀ ਪੜ੍ਹਦਾ ।
ਧੱੜ, ਧੜਾ-ਧੜ ਖੰਡਾ ਵਾਹੇ, ਨਾਲ ਤੁਰਕ ਦੇ ਲੜਦਾ ।

ਇਹ ਤੱਕ ਕੇ, ਮੈਦਾਨੋਂ ਨੱਠੀ, ਪਲਕਾਂ ਵਿਚ ਤੁਰਕਾਨੀ ।
ਵੇਖ ਵੇਖ ਸਿੰਘ ਸਾਰੇ ਆਖਣ, ਵਾਹ ਸਿੰਘ ਦੀ ਕੁਰਬਾਨੀ ।
ਏਸ ਤਰ੍ਹਾਂ ਧੜ ਲੜਦਾ ਲੜਦਾ, ਅੰਮ੍ਰਿਤਸਰ ਵਿਚ ਆਇਆ ।
ਸੀਸ ਉਹਨੇ ਹਰਿਮੰਦਰ ਦੀਆਂ, ਪਰਕਰਮਾਂ ਵਿਚ ਪੁਚਾਇਆ ।

ਏਸ ਤਰ੍ਹਾਂ ਹਰ-ਮੰਦਰ ਅੰਦਰ, ਪੁੱਜ ਪਿਆ ਸਿਰ ਲੱਥਾ ।
ਏਸ ਤਰ੍ਹਾਂ ਨਿਉਂ ਦੀਪ ਸਿੰਘ ਨੇ, ਅੰਤਮ ਟੇਕਿਆ ਮੱਥਾ ।
ਸਿਰ ਦਿੱਤਾ ਪਰ ਬਚਨ ਨਿਭਾਇਆ, ਸਿੰਘ ਦੀ ਕਰਨੀ ਕਰਕੇ ।
ਡੇਰੇ ਅੰਮ੍ਰਿਤਸਰ ਵਿਚ ਲਾਏ, ਸਦਾ ਲਈ ਇਉਂ ਠਰ ਕੇ ।

ਨੱਠੇ ਜਾਂਦੇ ਤੁਰਕ ਆਖਦੇ, ਮੁਸਲਮਾਨ ਭਰਾਵੋ ।
ਸਿੰਘ ਗੁਰੂ ਦੇ ਬੁਰੀ ਬਲਾ ਜੇ, ਨੇੜੇ ਮੂਲ ਨਾ ਜਾਵੋ ।
ਇਹ ਜਦ ਨਾਮ ਗੁਰੂ ਦਾ ਲੈ ਕੇ, ਲੜਨ ਲਈ ਹਨ ਚੜ੍ਹਦੇ ।
ਸਿਰ ਲੱਥ ਜਾਵੇ ਤਾਂ ਧੜ ਖਾਲੀ, ਬਾਝ ਸਿਰੋਂ ਹਨ ਲੜਦੇ ।

ਜਿਵੇਂ 'ਮਹਿੰਦਰ' ਦੀਪ ਸਿੰਘ ਨੇ, ਅਣਖ ਆਪਣੀ ਪਾਲੀ ।
ਜਾਨ ਵਾਰ ਕੇ ਗੁਰੂ ਧਾਮ ਦੀ, ਜਿਉਂ ਕੀਤੀ ਰਖਵਾਲੀ ।
ਜਦ ਵੀ ਗੁਰ-ਅਸਥਾਨਾਂ ਉੱਤੇ, ਵੈਰੀ ਕਬਜ਼ਾ ਕਰਦਾ ।
ਕਲਗੀਧਰ ਦਾ ਸਿੰਘ ਜੋ ਹੋਵੇ, ਤਦੋਂ ਜੂਝ ਕੇ ਮਰਦਾ ।

# ਢਾਡੀ ਗੁਰਚਰਨ ਸਿੰਘ ਗੋਹਲਵੜ੍ਹ
## (1925-1995)
## ਪ੍ਰਸੰਗ ਲਲਕਾਰ ਸਾਹਿਬ

ਢਾਡੀ ਗੁਰਚਰਨ ਸਿੰਘ ਗੋਹਲਵੜ ਦਾ ਜਨਮ 22 ਦਸੰਬਰ 1925 ਵਿਚ ਪਿੰਡ ਗੋਹਲਵੜ੍ਹ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਇਨ੍ਹਾਂ ਦੇ ਪਿਤਾ ਸ. ਗੋਪਾਲ ਸਿੰਘ ਵੀ ਪ੍ਰਸਿੱਧ ਢਾਡੀ ਸਨ। ਇਹ ਦਸਵੀਂ ਤੱਕ ਤਰਨ ਤਾਰਨ ਪੜ੍ਹੇ ਅਤੇ ਫਿਰ ਮੈਡੀਕਲ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਦਾਖਲਾ ਲਿਆ ਪਰ ਢਾਡੀ ਬਣਨ ਦੀ ਤੀਬਰ ਇੱਛਾ ਕਾਰਨ ਪੜ੍ਹਾਈ ਛੱਡ ਕੇ ਆਪਣੇ ਪਿਤਾ ਨਾਲ ਰਲ ਗਏ। 1970 ਤੋਂ ਬਾਅਦ ਇਨ੍ਹਾਂ ਨੇ ਪਿਤਾ ਤੋਂ ਅਲੱਗ ਹੋ ਕੇ ਆਪਣੀ ਵੱਖਰੀ ਢਾਡੀ ਪਾਰਟੀ ਬਣਾ ਲਈ। ਉਨ੍ਹਾਂ ਨੇ ਦੇਸ਼ ਬਿਦੇਸ਼ ਵਿਚ ਆਪਣੇ ਪ੍ਰੋਗਰਾਮ ਪੇਸ਼ ਕੀਤੇ[1]।

ਢਾਡੀ ਗੁਰਚਰਨ ਸਿੰਘ ਨੇ ਗੁਰੂ ਸਾਹਿਬਾਨ, ਉਨ੍ਹਾਂ ਦੇ ਸਿੱਖਾਂ, ਭਗਤਾਂ, ਸਿੱਖ ਮਿਸਲ ਕਾਲ, ਮਹਾਰਾਜਾ ਰਣਜੀਤ ਸਿੰਘ ਸਮੇਂ ਦੇ ਮੁੱਖ ਸੂਰਬੀਰਾਂ ਸੰਬੰਧੀ ਸਾਕੇ ਤੇ ਪ੍ਰਸੰਗ ਲਿਖੇ। ਇਸ ਤੋਂ ਇਲਾਵਾ ਪੰਜਾਬ ਦੀਆਂ ਸੁਤੰਤਰਤਾ ਲਹਿਰਾਂ ਤੋਂ ਅਜੋਕੇ ਸਮੇਂ ਦੀਆਂ ਕਈ ਘਟਨਾਵਾਂ ਨੂੰ ਕਾਵਿ ਰੂਪ ਵਿਚ ਪੇਸ਼ ਕੀਤਾ।

ਇਨ੍ਹਾਂ ਨੇ ਰਵਾਇਤੀ ਪ੍ਰਸੰਗਾਂ ਜਿਵੇਂ ਸੰਮਣ ਮੂਸਣ, ਸ਼ਹੀਦੀ ਗੁਰੂ ਅਰਜਨ ਦੇਵ, ਪ੍ਰਸੰਗ ਬਿਧੀ ਚੰਦ ਦੁਸ਼ਾਲੇ ਤੇ ਘੋੜੇ, ਪ੍ਰਸੰਗ ਪੰਜ ਪਿਆਰੇ, ਸਾਕਾ ਚਮਕੌਰ ਸਾਹਿਬ, ਪ੍ਰਸੰਗ ਡੱਲਾ ਚੌਧਰੀ, ਟੁੱਟੀ ਗੰਢੀ, ਪ੍ਰਸੰਗ ਲੱਲਾ ਬੇਗ, ਬੇੜਾ ਮੱਖਣ ਸ਼ਾਹ ਦਾ, ਸ਼ਹੀਦੀ ਗੁਰੂ ਤੇਗ ਬਹਾਦਰ, ਪ੍ਰਸੰਗ ਬਚਿੱਤਰ ਸਿੰਘ, ਬੰਦਾ ਬਹਾਦਰ ਦੀ ਸ਼ਹੀਦੀ, ਪ੍ਰਸੰਗ ਮੱਸਾ ਰੰਗੜ, ਤਾਰੂ ਸਿੰਘ ਦੀ ਸ਼ਹੀਦੀ, ਸਿੱਖ ਰਾਜ ਕਿਵੇਂ ਗਿਆ, ਆਦਿ ਤੋਂ ਇਲਾਵਾ ਸਾਕਾ ਬਾਗ ਜਲ੍ਹਿਆਂ ਵਾਲਾ, ਸ਼ਹੀਦ ਊਧਮ ਸਿੰਘ, ਸ਼ਹੀਦ ਭਗਤ ਸਿੰਘ, ਸਾਕਾ ਨਨਕਾਣਾ ਸਾਹਿਬਾ, ਪ੍ਰਸੰਗ ਬੱਬਰ ਅਕਾਲੀ, ਆਦਿ ਉੱਪਰ ਵੀ ਹੱਥ ਅਜਮਾਇਆ ਹੈ। ਇਨ੍ਹਾਂ ਨੇ ਕੁਲ 44 ਵਾਰਾਂ ਲਿਖੀਆਂ ਜਿਨ੍ਹਾਂ ਵਿਚੋਂ 25 ਗੁਰੂ ਕਾਲ ਨਾਲ ਸੰਬੰਧਿਤ ਹਨ। ਜਿਥੇ ਇਨ੍ਹਾਂ ਨੇ ਗੁਰੂ ਕਾਲ ਤੇ ਸਿੱਖ ਇਤਿਹਾਸ ਦੇ ਚੋਣਵੇਂ ਪ੍ਰਸੰਗਾਂ ਨੂੰ ਲੋਕਪ੍ਰਿਯ ਛੰਦਾਂ ਤੇ ਰੂਪਾਕਾਰਾਂ ਦੀ ਸਹਾਇਤਾ ਨਾਲ ਆਮ ਲੋਕਾਂ ਤੱਕ ਪਹੁੰਚਾਇਆ ਉਥੇ ਉਨ੍ਹਾਂ ਨੇ ਆਪਣੇ ਆਦਰਸ਼ਾਂ, ਵਿਚਾਰਾਂ, ਵਿਹਾਰਕ ਪੱਖਾਂ ਨੂੰ ਵੀ ਜਨ ਸਾਧਾਰਣ ਨਾਲ ਸਾਂਝਿਆਂ ਕੀਤਾ। ਤਤਕਾਲੀ ਸਿੱਖ ਸਿਆਸਤ, ਸਿੱਖ ਧਰਮ ਦੇ ਸਿੱਧਾਂਤਿਕ ਤੇ ਵਿਹਾਰਕ ਮਸਲੇ, ਅਤਿਵਾਦੀ ਦੌਰ ਨਾਲ ਸੰਵਾਦ, ਮਾਤਰੀ ਪਿਆਰ, ਪੁੱਤਰ ਦੀ ਜਾਗੀਰੂ ਰੁਚੀ ਵਾਲੀ ਅਹਿਮੀਅਤ ਇਹ ਸਭ ਵਿਸ਼ੇ

ਇਸ ਰਚਨਾ ਵਿਚ ਆਏ ਹਨ[2]।

ਇਨ੍ਹਾਂ ਨੇ ਕਾਫੀ, ਕੋਰੜਾ, ਜੱਗਾ, ਵਾਰ, ਝੋਕ, ਗੱਡੀ, ਬੈਂਤ, ਕਲੀ, ਸਾਕਾ, ਛੰਦ, ਕਬਿੱਤ, ਰੁਬਾਈ, ਟੱਪੇ ਮਾਹੀਆ, ਜੱਗਾ, ਮਿਰਜ਼ਾ, ਆਦਿ ਕਾਫੀ ਛੰਦ ਤੇ ਰੂਪਾਕਾਰ ਵਰਤੇ ਹਨ।

ਇਨ੍ਹਾਂ ਦੇ ਦੇਹਾਂਤ ਤੋਂ ਬਾਅਦ ਇਨ੍ਹਾਂ ਦੇ ਪੁੱਤਰਾਂ ਸ. ਉਪਕਾਰ ਸਿੰਘ, ਸ. ਗੁਰਮੀਤ ਸਿੰਘ ਤੇ ਸ. ਸੁਖਦੇਵ ਸਿੰਘ ਦੀ ਸਹਾਇਤਾ ਨਾਲ ਡਾ. ਰਾਏਜਸਬੀਰ ਸਿੰਘ ਨੇ ਡਾ. ਅਮਰਜੀਤ ਕੌਰ ਇੱਬਣ ਦੇ ਖਾਸ ਸਹਿਯੋਗ ਨਾਲ ਇਨ੍ਹਾਂ ਦੀ ਰਚਨਾ ਦੋ ਭਾਗਾਂ ਵਿਚ ਸੰਪਾਦਤ ਤੇ ਪ੍ਰਕਾਸ਼ਿਤ ਕੀਤੀ ਹੈ।

ਪਰਸੰਗ ਲਲਕਾਰ ਸਾਹਿਬ ਵਿਚ ਬਾਬਾ ਦੀਪ ਸਿੰਘ ਦੀ ਸਾਥੀਆਂ ਨੂੰ ਗੁਰਧਾਮ ਆਜ਼ਾਦ ਕਰਾਉਣ ਲਈ ਵਾਰ ਰੂਪਾਕਾਰ/ਛੰਦ ਵਿਚ ਲਲਕਾਰ ਦਰਜ ਹੈ। ਹੋਣੀ ਨਾਲ ਸੁਆਲ ਜੁਆਬ ਵਿਚ ਹੋਣੀ ਰਾਹੀਂ ਵਰਤਾਈਆਂ ਜਾਣ ਵਾਲੀਆਂ ਢਹਿੰਦੀਆਂ ਨਕਲਾਂ ਦੇ ਮੁਕਾਬਲੇ ਤੇ ਬਾਬਾ ਦੀਪ ਸਿੰਘ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਆਪਣੇ ਮੰਤਵ ਦੀ ਪੂਰਤੀ ਲਈ ਦ੍ਰਿੜ ਦਿਖਾਈ ਦਿੰਦੇ ਹਨ। ਇਸ ਕਵਿਤਾ ਦੇ ਦੋ ਥੋੜੀ ਭਿੰਨਤਾ ਵਾਲੇ ਰੂਪ ਹਨ।

ਪੂਰੇ ਪਰਸੰਗ ਦੀ ਥਾਂ ਗੁਰਚਰਨ ਸਿੰਘ ਗੋਹਲਵੜ ਨੇ ਕੁਝ ਮਹੱਤਵਪੂਰਣ ਤੇ ਜਜ਼ਬਾਤੀ ਅੰਸ਼ ਹੀ ਲਏ ਹਨ। ਉਪਰੋਕਤ ਲਲਕਾਰ ਤੇ ਹੋਣੀ ਨਾਲ ਸੁਆਲ ਜੁਆਬ ਤੋਂ ਇਲਾਵਾ ਅਬਦਾਲੀ ਰਾਹੀਂ ਹਰਿਮੰਦਰ ਢੁਆਉਣਾ, ਇਸ ਬਾਰੇ ਕਿਸੇ ਨੇ ਆ ਕੇ ਬਾਬਾ ਜੀ ਨੂੰ ਖਬਰ ਪਹੁੰਚਾਉਣੀ ਹੋਰ ਵਧੀਆ ਹੋ ਨਿਬੜੇ ਹਨ। ਖਾਸ ਕਰ ਗੋਲੀ ਚਲਦੀ ਕਿਥੇ ਚਲਦੀ ਸਿੰਘ ਰੋ ਰੋ ਰਿਹਾ ਪੁਕਾਰ-ਵੇਖਣਯੋਗ ਹੈ।

ਇਉਂ ਗੁਰਚਰਨ ਸਿੰਘ ਗੋਹਲਵੜ ਸਾਰੇ ਪਰਸੰਗ ਨੂੰ ਦੁਹਰਾਉਣ ਦੀ ਥਾਂ ਕੁਝ ਖਾਸ ਅੰਸ਼ ਹੀ ਲੈਂਦਾ ਹੈ ਅਤੇ ਉਨ੍ਹਾਂ ਦਾ ਜਜ਼ਬਾਤੀ ਪਖੋਂ ਚੰਗਾ ਵਰਣਨ ਕਰਦਾ ਹੈ।

## ਟਿੱਪਣੀਆਂ ਤੇ ਹਵਾਲੇ


1. **ਢਾਡੀ ਗੁਰਚਰਨ ਸਿੰਘ ਗੋਹਲਵੜੀਆ (ਜੀਵਨ ਤੇ ਰਚਨਾ)**, (ਸੰਪਾ. ਡਾ. ਰਾਏਜਸਬੀਰ ਸਿੰਘ ਤੇ ਅਮਰਜੀਤ ਕੌਰ ਇਬਨ), ਵਿਗਿਆਨ ਭਾਰਤੀ, ਅੰਮ੍ਰਿਤਸਰ, 1998, ਪੰਨੇ 9-11
2. **ਢਾਡੀ ਗੁਰਚਰਨ ਸਿੰਘ ਗੋਹਲਵੜ (ਚੋਣਵੀਂ ਰਚਨਾ)**, (ਸੰਪਾ. ਡਾ. ਰਾਏਜਸਬੀਰ ਸਿੰਘ), ਵਿਗਿਆਨ ਭਾਰਤੀ, ਅੰਮ੍ਰਿਤਸਰ, 2000, ਪੰਨਾ 15

# ਪ੍ਰਸੰਗ ਲਲਕਾਰ ਸਾਹਿਬ

ਵਾਰ ॥ ਬਾਬੇ ਦੀਪ ਸਿੰਘ ਅਰਦਾਸਾ ਸੋਧਿਆ,
ਹੱਥ ਜੋੜ ਕੇ ਪੱਲਾ ਗੱਲ ਡਾਰ ।
ਖੰਡਾ ਖਿੱਚ ਕੇ ਫੇਰ ਮਿਆਨ 'ਚੋਂ,
ਹੋਇਆ ਘੋੜੇ ਉੱਤੇ ਅਸਵਾਰ ।
ਮੱਥਾ ਦਮਕਦਾ ਵਾਂਗ ਮਤਾਬ ਦੇ,
ਨੇਤਰ ਭਖਦੇ ਵਾਂਗ ਅੰਗਿਆਰ ।
ਫੇਰ ਸਿੰਘਾਂ ਨੂੰ ਵੰਗਾਰ ਕੇ ਆਖਿਆ,
ਹੋ ਜਾਉ ਖਾਲਸਾ ਜੀ, ਤਿਆਰ ਬਰ ਤਿਆਰ ।
ਸਾਨੂੰ ਕਲਗੀਧਰ ਜੀ ਸਾਜਿਆ,
ਅੰਮ੍ਰਿਤ ਦੇ ਕੇ ਖੰਡੇ ਦੀ ਧਾਰ ।
ਅਸੀਂ ਜਾ ਮਰੀਏ ਜਾਂ ਮਾਰੀਏ,
ਨਹੀਂ ਸਹਿਣਾ ਅੱਤਿਆਚਾਰ ।
ਅੱਜ ਜ਼ਾਲਮਾਂ ਨੂੰ ਤੇਗ ਨਾਲ ਸੋਧਣਾ,
ਬੈਠੇ ਆਣ ਕੇ ਜੋ ਗੁਰ ਦਰਬਾਰ ।
ਗੁਰੂ ਧਾਮ ਨੂੰ ਆਜ਼ਾਦ ਕਰਾਵਣਾ,
ਜਾਨ ਦਿਆਂਗੇ ਧਰਮ ਤੋਂ ਵਾਰ ।
ਨਹੀਂ ਮੁੜ ਮੁੜ ਮਾਂ ਨੇ ਜੰਮਣਾ,
ਆਉਣਾ ਜੱਗ 'ਤੇ ਨਾ ਦੂਜੀ ਵਾਰ ।
ਏਦਾਂ ਚੜ੍ਹ ਪਿਆ ਗੁਰਚਰਨ ਸਿੰਘਾ ਜੰਗ ਨੂੰ,
ਬਾਬਾ ਦੀਪ ਸਿੰਘ ਮਾਰ ਲਲਕਾਰ ।

ਸਾਕਾ ॥ ਚੜ੍ਹਿਆ ਬਾਬਾ ਦੀਪ ਸਿੰਘ, ਦੇਂਦਾ ਲਲਕਾਰੇ ।
ਨਾਲ ਚੜ੍ਹੇ ਸਿੰਘ ਉਸਦੇ, ਮਰ ਮਿੱਟਣ ਹਾਰੇ ।
ਧਰਤੀ ਅੰਬਰ ਗੂੰਜਿਆ, ਛੱਡੇ ਜੈਕਾਰੇ ।
ਲਿਸ਼ਕਣ ਤੇਗਾਂ ਬਰਛੀਆਂ, ਮਾਰਨ ਚਮਕਾਰੇ ।
ਰਣ ਵਿਚ ਪਰਖੇ ਜਾਣਗੇ, ਖੰਡੇ ਦੋ ਧਾਰੇ ।
ਗੁਰਚਰਨ ਸਿੰਘਾ ਅੱਜ ਵੇਖੀਏ, ਕੌਣ ਜਿੱਤੇ ਹਾਰੇ ।

## ਬਾਬਾ ਦੀਪ ਸਿੰਘ ਦੇ ਹੋਣੀ ਨਾਲ ਸੁਆਲ ਜੁਆਬ

1. ਤੇਰਾ ਹੋਵਨਾ ਪ੍ਰਣ ਨਹੀਂ ਪੂਰਾ ਖਾਲਸਾ, ਮੈਂ ਜਿੰਦ ਲੈ ਕੇ ਜਾਣਾ।
ਤੇਰਾ ਜ਼ੋਰ ਏਥੇ ਚੱਲਣਾ ਨਾ ਮੌਤ ਝੱਲੀਏ, ਕਾਹਨੂੰ ਖਹਿ ਕੇ ਜਾਣਾ।
ਸਾਰੀ ਦੁਨੀਆਂ ਦੇ ਜੋਧੇ ਮੇਰੀ ਈਨ ਮੰਨਦੇ, ਉਹ ਕੋਈ ਹੋਰ ਹੋਵਨੇ।
ਏਹਦੇ ਰਾਵਣ ਜਹੇ ਵੀ ਤੁਰ ਗਏ ਕਈ ਦਾਅਵੇ ਬੰਨ੍ਹਦੇ, ਉਹ ਕੋਈ ਚੋਰ ਹੋਵਨੇ।
ਜਿਨ੍ਹਾਂ ਜੰਮਦੀ ਤੇ ਵੱਢੇ, ਮੈਂ ਨਾ ਅਰਜਨ ਜਹੇ ਛੱਡੇ।
ਕੋਈ ਅੱਗੇ ਲਈ ਵੀ ਮੇਰੇ ਨਾਲ ਸਿੰਘ ਨਾ ਅੜੇ।
ਤੈਨੂੰ ਕਹਿ ਦੇਣਾ... ।

2. ਅਸੀਂ ਸਿੰਘ ਹਾਂ ਗੁਰੂ ਦੇ ਨਹੀਂ ਤੈਥੋਂ ਡਰਦੇ, ਸਾਰੇ ਵੇਖ ਲਵਾਂਗੀ।
ਅਸੀਂ ਛੱਡਣਾ ਨਾ ਵੈਰੀ ਵਿਚ ਗੁਰੂ ਘਰ ਦੇ, ਤਾਰੇ ਵੇਖ ਲਵਾਂਗੀ।
ਗੁਰਾਂ ਖਾਲਸਾ ਸਜਾਇਆ, ਰਾਖਾ ਦੇਸ ਦਾ ਬਣਾਇਆ।
ਅਸੀਂ ਦੇਸ ਵਿਚੋਂ ਜ਼ੁਲਮ ਮਿਟਾਉਣਾ ਗੱਜ ਕੇ, ਨਹੀਂ ਰਹਿਣ ਦੇਣਾ।...

3. ਮੈਂ ਹਰਨਾਖਸ਼ ਜਹੇ ਬਲੀ ਪਲਾਂ 'ਚ ਮੁਕਾ ਦਿੱਤੇ, ਅਸੀਂ ਉਹਨਾਂ ਵਿਚੋਂ ਨਹੀਂ।
ਮੈਂ ਤਾਂ ਮਾਣਧਾਤਾ ਜਹੇ ਸੂਰਮੇ ਖਪਾ ਦਿੱਤੇ, ਸਾਡੇ ਨਾਲ ਨਾ ਖਹੀਂ।
ਮੇਰੇ ਨਾਲ ਕਿਸੇ ਮੱਥਾ ਨਹੀਉਂ ਲਾਉਣਾ, ਸਿੰਘ ਜੀ ਤੂੰ ਵੀ ਦੂਰ ਰਹੀਂ।

4. ਮੈਂ ਤਾਂ ਹੋਵਾਂਗਾ ਸ਼ਹੀਦ ਵੈਰੀਆਂ ਨੂੰ ਵੱਢ ਕੇ, ਆਪੇ ਪਛੋਤਾਵੇਂਗਾ।
ਭੀਖ ਜ਼ਿੰਦਗੀ ਦੀ ਮੰਗਦਾ ਨਾ ਝੋਲੀ ਅੱਡ ਕੇ, ਵੈ ਤੂੰ ਹਾਰ ਜਾਏਂਗਾ।
ਸਾਡਾ ਰਾਖ ਦਸ਼ਮੇਸ਼, ਤਾਈਓਂ ਜਿੱਤਦੇ ਹਮੇਸ਼ ਅਸਾਂ ।....

**(ਇਸ ਦਾ ਇਕ ਰੂਪ ਇਹ ਵੀ ਹੈ)**

1. ਹੋਣੀ ਸਿੰਘ ਸਾਹਵੇਂ ਆ ਕੇ, ਰੋਹ ਵਿਚ ਇਉਂ ਸੁਣਾ ਕੇ।
ਤੈਨੂੰ ਮੈਂ ਕਹਿੰਦੀ ਸਿੰਘਾ, ਸੁਣ ਲੈ ਜ਼ਰਾ ਧਿਆਨ ਲਗਾ ਕੇ।
ਜਾ ਨਹੀਂ ਸਕਦਾ ਵੇ,
ਕੀਤਾ ਹੈ ਸੁਣ ਤੂੰ ਜਿਹੜਾ, ਨਿਭਾ ਨਹੀਂ ਸਕਦਾ ਵੇ।
ਅੰਮ੍ਰਿਤਸਰ ਜਾਣ ਨਹੀਂ ਦੇਣਾ।

2. ਬਾਬਾ ਜੀ ਰੋਹ ਵਿਚ ਆਇਆ, ਅੱਗੋਂ ਇਹ ਆਖ ਸੁਣਾਇਆ।
ਸਾਡੀ ਗੱਲ ਸੁਣ ਲੈ ਹੋਣੀਏ,
ਮੈਂ ਵੀ ਜੋ ਪ੍ਰਣ ਕਰ ਲਿਆ, ਇਸ ਨੂੰ ਨਿਭਾਵਾਂਗਾ।
ਸੀਸ ਮੈਂ ਸਤਿਗੁਰ ਜੀ ਦੇ, ਭੇਂਟ ਚੜ੍ਹਾਵਾਂਗਾ।
ਸਾਨੂੰ ਕੋਈ ਰੋਕ ਨਹੀਂ ਸਕਦਾ।

3. ਪ੍ਰਣ ਮੈਂ ਤੋੜਾਂ ਤੇਰਾ, ਮੇਰੇ ਵੱਸ ਰਹਿੰਦੀ ਵੇ।
ਸਾਰੀ ਇਹ ਦੁਨੀਆਂ ਸਿੰਘਾ, ਮੇਰੇ ਵੱਸ ਰਹਿੰਦੀ ਵੇ।
ਇਥੇ ਕੋਈ ਜ਼ੋਰ ਨਹੀਂ ਤੇਰਾ, ਹੁਕਮ ਸਭ ਚੱਲਣਾ ਮੇਰਾ।
ਉਲਟਾ ਨਹੀਂ ਸਕਦਾ ਵੇ।...

4. ਮਰਦ ਜੋ ਕਹਿਣ ਹੋਣੀਏ, ਕਰ ਕੇ ਵਿਖਾਉਂਦੇ ਨੇ।
ਮੌਤ ਤੋਂ ਡਰ ਕੇ ਪੈਰ ਨਾ, ਪਿੱਛੇ ਹਟਾਉਂਦੇ ਨੇ।
ਮੈਂ ਵੀ ਕੀਤਾ ਅਰਦਾਸਾ, ਪਰਤ ਨਹੀਂ ਸਕਦਾ ਪਾਸਾ।
ਤੋੜ ਨਿਭਾਵਾਂਗਾ।...

5. ਹੋਣੀ ਫਿਰ ਰੋਹ ਵਿਚ ਬੋਲੀ, ਕਹਿੰਦੀ ਵੰਗਾਰ ਕੇ।
ਅੱਜ ਤੱਕ ਕੋਈ ਗਿਆ ਨਾ ਸਿੰਘਾ, ਮੈਨੂੰ ਲਲਕਾਰ ਕੇ।
ਜੋ ਵੀ ਸਾਹਵੇਂ ਆਇਆ, ਸਭ ਨੂੰ ਮੈਂ ਮਾਰ ਮੁਕਾਇਆ।
ਹਟਾ ਨਹੀਂ ਸਕਦਾ ਵੇ।...

6. ਸਾਡਾ ਵੀ ਸਿਦਕ ਹੋਣੀਏਂ, ਕਿਸੇ ਤੋਂ ਭੁੱਲਿਆ ਨਹੀਂ।
ਕਾਲ ਵੀ ਬੇਸ਼ਕ ਆਵੇ, ਸਿੰਘ ਕਦੀ ਡੁਲ੍ਹਿਆ ਨਹੀਂ।
ਕਰ ਲੈ ਤੂੰ ਜੋ ਕੁਝ ਕਰਨਾ, ਸਾਨੂੰ ਕੋਈ ਤੇਰਾ ਡਰ ਨਾ।
ਆਖ ਸੁਣਾਵਾਂਗਾ।...

7. ਕਾਲ ਜਿਨ ਪਾਵੇ ਬੱਧਾ, ਰਾਵਣ ਜਹੇ ਮਾਰੇ ਮੈਂ।
ਅਰਜਨ ਤੇ ਭੀਮ ਜਹੇ ਯੋਧੇ, ਛੱਡੇ ਨਹੀਂ ਸਾਰੇ ਮੈਂ।
ਤੂੰ ਕੀ ਏ ਅੱਗੇ ਮੇਰੇ, ਰਾਹ ਵਿਚ ਕਰਾਂ ਨਿਬੇੜੇ।
ਹਿਲਾ ਨਹੀਂ ਸਕਦਾ ਵੇ।...

8. ਪਹਿਲਾਂ ਹੀ ਸੀਸ ਜਿਨ੍ਹਾਂ ਨੇ, ਤਲੀ 'ਤੇ ਧਰ ਲਏ ਨੇ ।
ਦੁਨੀਆਂ ਤੋਂ ਜਨਮ ਮਰਨ ਦੇ, ਸੰਸੇ ਸਭ ਹਰ ਲਏ ਨੇ ।
ਗੁਰਚਰਨ ਸਿੰਘ ਕਹੇ ਸੁਣਾ ਕੇ, ਸੀਸ ਨੂੰ ਤਲੀ ਟਿਕਾ ਕੇ ।
ਗੱਜਦਾ ਮੈਂ ਜਾਵਾਂਗਾ । ...

**ਕਬਿੱਤ ॥** ਗੁੱਸੇ ਵਿਚ ਅਹਿਮਦ ਸ਼ਾਹ ਨੇ, ਸੱਦੇ ਜਰਨੈਲ ਸਾਰੇ,
ਕਹਿੰਦਾ ਹੁਣੇ ਗਾਜੀਆਂ ਨੂੰ, ਹੱਲਾ ਕਰਵਾ ਦਿਉ ।
ਅੰਮ੍ਰਿਤਸਰ ਜਿੱਥੇ ਨਹਾ ਕੇ, ਸਿੰਘ ਅਮਰ ਹੁੰਦੇ,
ਪੂਰ ਦਿਉ ਤਾਲ ਉਹਦੇ, ਵਿਚ ਮਿੱਟੀ ਪਾ ਦਿਉ ।
ਹਰੀ ਮੰਦਰ ਜਿੱਥੇ ਸਿੰਘ, ਟੇਕਦੇ ਨੇ ਮੱਥਾ ਆ ਕੇ,
ਦੱਬ ਕੇ ਬਰੂਦ ਥੱਲੇ, ਉਸਨੂੰ ਉਡਾ ਦਿਉ ।
ਅੜੇ ਨਹੀਂ ਸਿੰਘ ਕੋਈ, ਫੇਰ ਮੇਰੇ ਅੱਗੇ ਆ ਕੇ,
ਮਾਰ ਮਾਰ ਸਾਰੇ ਹੀ, ਪੰਜਾਬ 'ਚੋਂ ਭਜਾ ਦਿਉ ।

## ਸਾਕਾ

ਗਾਜੀ ਚੜ੍ਹੇ ਲਾਹੌਰ ਤੋਂ, ਦੇਂਦੇ ਲਲਕਾਰੇ।
ਅੰਮ੍ਰਿਤਸਰ ਵੱਲ ਆਂਵਦੇ, ਡਾਢੇ ਹੰਕਾਰੇ।
ਉੱਚੀ ਉੱਚੀ ਮਾਰਦੇ, ਐਲੀ ਦੇ ਨਾਹਰੇ।
ਕੌਣ ਅਸਾਡੇ ਸਾਹਮਣੇ, ਆ ਕੇ ਦਮ ਮਾਰੇ।
ਅਸੀਂ ਹੱਥੀਂ ਫੜ੍ਹ ਮਾਰੀਏ, ਕੀ ਸਿੰਘ ਵਚਾਰੇ।
ਪਹੁੰਚੇ ਅੰਮ੍ਰਿਤਸਰ ਆ, ਵਿਚ ਗੁਰਦੁਆਰੇ।
ਹਰਿਮੰਦਰ ਨੂੰ ਡਾਹੁਣ ਦੇ, ਕਰ ਲਏ ਤਿਆਰੇ।
ਮਿੱਟੀ ਪਾਉਣ ਤਲਾ ਵਿਚ, ਪਾਪੀ ਹਤਿਆਰੇ।

1. ਤੂੰ ਸੁਣ ਸਿੰਘ ਸ਼ੇਰਾ, ਅਣਖੀ ਮਰਦ ਦਲੇਰਾ ।
ਗੁਰੂ ਘਰ ਢਾਇਆ ਤੇਰਾ ।
ਅਬਦਾਲੀ ਫੌਜਾਂ ਚੜ੍ਹਾਈਆਂ, ਰਸਤਾਂ ਡਾਢੀਆਂ ਚਾਈਆਂ ।
ਸਾਰੇ ਮੱਚੀਆਂ ਦੁਹਾਈਆਂ, ਘੇਰਿਆ ਚਾਰ ਚੁਫੇਰਾ । ...

2. ਜ਼ਾਲਮ ਜ਼ੁਲਮ ਕਮਾਇਆ, ਸਾਰਾ ਸ਼ਹਿਰ ਗਿਰਾਇਆ,

ਹਰੀ ਕਾ ਮੰਦਰ ਢਾਹਿਆ, ਜਿੱਥੇ ਗੁਰਾਂ ਦਾ ਵਸੇਰਾ। ...

3. ਜਿੱਥੇ ਕਾਲੇ ਕਾਂ ਨਹਾਂਦੇ, ਪਦਵੀ ਹੰਸਾਂ ਦੀ ਪਾਂਦੇ,
ਕੋਹੜੇ ਰਾਜ਼ੀ ਹੋ ਜਾਂਦੇ, ਪੂਰਿਆ ਤਾਲ ਤੇਰਾ। ...

4. ਜਿੱਥੇ ਸੀਸ ਨਿਵਾ ਕੇ, ਧੂੜੀ ਮਸਤਕ ਲਾ ਕੇ,
ਪਾਪੀ ਤਰ ਜਾਣ ਆ ਕੇ, ਲਾਇਆ ਪਾਪ ਨੇ ਡੇਰਾ। ...

5. ਉੱਠ ਹੁਣ ਤੇਗ ਉਠਾ ਲੈ, ਸੀਸ ਤਲੀ ਤੇ ਟਿਕਾ ਲੈ,
ਗੁਰੂ ਦਰਬਾਰ ਬਚਾ ਲੈ, ਲਾਉਣ ਨਹੀਂ ਹੁਣ ਦੇਰਾ। ...

## ਸਾਕਾ

**ਸਿੰਘਾਂ ਦੇ ਦਲ ਸ਼ੇਰ ਵਾਂਗ, ਸੁਣ ਕੇ ਭਬਕਾਏ।**
**ਛਾਲਾਂ ਮਾਰ ਲਕੀਰ ਤੋਂ, ਸਭ ਅੱਗੇ ਆਏ।**
**ਕੌਣ ਜੋ ਸਿੰਘ ਅਖਵਾਏ, ਨਾ ਪਿੱਛੇ ਰਹਿ ਜਾਏ।**
**ਜਥੇਦਾਰ ਨੂੰ ਇਸ ਤਰ੍ਹਾਂ, ਫਿਰ ਆਖ ਸੁਣਾਏ।**
**ਸਾਡੇ ਜਿਊਂਦਿਆਂ ਕੌਣ, ਜੋ ਹਰਿਮੰਦਰ ਢਾਏ।**
**ਅਸੀਂ ਰਣ ਵਿਚ ਅੱਗੇ, ਕਈ ਵਾਰ ਖੰਡੇ ਅਜਮਾਏ।**
**ਅਸੀਂ ਜਾਂ ਮਰੀਏ ਜਾਂ ਮਾਰੀਏ, ਨਹੀਂ ਕੰਡ ਵਿਖਾਏ।**
**ਧੰਨ ਭਾਗ ਜਿੰਦ ਗੁਰਾਂ ਦੇ ਲੇਖੇ ਲੱਗ ਜਾਏ।**

## ਗੀਤ

1. ਗੋਲੀ ਚੱਲਦੀ, ਕਿੱਥੇ ਚੱਲਦੀ, ਸਿੰਘ ਰੋ ਰੋ ਰਹਿਾ ਪੁਕਾਰ।
ਚੱਲ ਸਿੰਘਾ ਵੇਖ ਚੱਲ ਕੇ, ਤੇਰਾ ਢਾਹ ਤਾ ਗੁਰ ਦਰਬਾਰ।
ਅਬਦਾਲੀ ਦੀਆਂ ਫੌਜਾਂ ਆਈਆਂ, ਅੰਮ੍ਰਿਤਸਰ ਵਿਚ ਅੱਤਾਂ ਚਾਈਆਂ।
ਜਿੱਥੇ ਵੀ ਸਿੰਘ ਨਜ਼ਰੀਂ ਆਏ, ਫੜ੍ਹ ਫੜ੍ਹ ਦਿੱਤੇ ਮਾਰ। ...

2. ਜਿੱਥੇ ਕਾਲੇ ਕਾਂ ਸੀ ਨਹਾਂਦੇ, ਬਣਦੇ ਹੰਸ ਸੀ ਉੱਡਦੇ ਜਾਂਦੇ।
ਕੋਹੜੇ ਜਿੱਥੋਂ ਰਾਜ਼ੀ ਹੁੰਦੇ, ਪੂਰ ਦਿੱਤਾ ਹੈ ਤਾਲ। ...

3. ਅਕਾਲ ਤਖ਼ਤ ਜੋ ਸ਼ਾਨ ਹੈ ਤੇਰੀ, ਉਹ ਵੀ ਕੀਤਾ ਢਾਹ ਕੇ ਢੇਰੀ।
ਅਣਖ ਤੇਰੀ ਨੂੰ ਪਰਖ ਰਹੇ ਨੇ, ਜ਼ਾਲਮ ਮਾਰ। ...

4. ਜੇ ਤਉ ਪ੍ਰੇਮ ਖੇਲਨ ਕਾ ਚਾਉ, ਸਿਰ ਧਰ ਤਲੀ ਗਲੀ ਮੇਰੀ ਆਉ।
ਸਤਿਗੁਰ ਜੀ ਫੁਰਮਾ ਗਏ ਤੈਨੂੰ, ਕਰ ਪੂਰਾ ਇਕਰਾਰ। ...

5. ਇਹ ਹੁਣ ਤੇਗ ਉਠਾ ਕੇ, ਵੈਰੀ ਨੂੰ ਜਾ ਹੱਥ ਵਿਖਾ ਦੇ।
ਗੁਰਚਰਨਾ ਨਹੀਂ ਮੁੜ ਮੁੜ ਆਉਣਾ, ਇਸ ਦੁਨੀਆਂ ਵਿਚਕਾਰ। ...

# ਕੇਵਲ ਸਿੰਘ ਨਿਰਦੋਸ਼ (1940-

## ਵਾਰ ਬਾਬਾ ਦੀਪ ਸਿੰਘ

ਕੇਵਲ ਸਿੰਘ ਨਿਰਦੋਸ਼ ਦੁਸਾਂਝ ਕਲਾਂ, ਜਲੰਧਰ ਵਿਚ ਜਨਮੇ। ਇਨ੍ਹਾਂ ਮੈਟ੍ਰਿਕ ਤੋਂ ਬਾਅਦ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ। ਫਿਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਗਿਆਨੀ ਕੀਤੀ। ਗੁਰੂ ਹਰਿ ਰਾਏ ਖਾਲਸਾ ਹਾਇਰ ਸੈਕੰਡਰੀ ਸਕੂਲ ਦੁਸਾਂਝ ਕਲਾਂ ਵਿਚ ਪੰਜਾਬੀ ਤੇ ਧਾਰਮਿਕ ਦੇ ਅਧਿਆਪਕ ਰਹੇ। ਫਿਰ ਉਹ ਮਿਲਟਰੀ ਵਿਚ ਗ੍ਰੰਥੀ ਨਾਇਬ ਸੂਬੇਦਾਰ ਨਿਯੁਕਤ ਹੋ ਗਏ। ਤਨਜਾਨੀਆ ਵਿਚ ਪੰਜ-ਛੇ ਸਾਲ ਗ੍ਰੰਥੀ ਰਹੇ। ਬਾਅਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਕੁਰਖੇਤਰ ਵਿਚ ਪ੍ਰਚਾਰਕ ਦੀ ਸੇਵਾ ਨਿਭਾਈ[1]।

ਇਨ੍ਹਾਂ ਨੇ ਵਾਰ ਭੰਗਾਣੀ, ਖਾਲਸਾ ਸਿਰਜਣਾ, ਸੈਦਖਾਨ, ਸ. ਊਧਮ ਸਿੰਘ, ਵਾਰ ਸ. ਅਜੀਤ ਸਿੰਘ, ਭਾਈ ਬਚਿੱਤਰ ਸਿੰਘ, ਸਾਕਾ ਸਰਹਿੰਦ, ਬਾਬਾ ਬੰਦਾ ਸਿੰਘ ਦੀ ਸਰਹਿੰਦ ਫਤਹਿ, ਵਾਰ ਬਾਬਾ ਦੀਪ ਸਿੰਘ, ਮੀਰ ਮੰਨੂੰ ਦੇ ਜ਼ੁਲਮ, ਗੁਰੂ ਹਰਿ ਕ੍ਰਿਸ਼ਨ ਧਿਆਈਏ ਸਾਕਾ ਨਨਕਾਣਾ ਸਾਹਿਬ, ਆਦਿ ਪ੍ਰਸੰਗ ਲਿਖੇ।

ਇਨ੍ਹਾਂ ਨੇ ਆਮ ਇਤਿਹਾਸਕ ਪ੍ਰਸੰਗ ਲਏ ਅਤੇ ਕਬਿੱਤ, ਰਸਾਲੂ, ਪਉੜੀ, ਬੈਂਤ, ਕਲੀ, ਲਲਤ ਪਦਾ, ਅਲਗੋਜੇ, ਜੱਗਾ, ਸਾਕਾ, ਵਾਰ, ਮਿਰਜਾ, ਗੀਤ, ਡੋਲੀ, ਕਾਫੀ, ਆਦਿ ਛੰਦਾਂ ਦੀ ਵਰਤੋਂ ਕੀਤੀ ਹੈ। ਪ੍ਰਗਟਾਅ ਪੱਖੋਂ ਹੋਰਨਾਂ ਵਾਂਗ ਇਹ ਵੀ ਆਮ ਲੋਕਾਂ ਦੇ ਨੇੜੇ ਪਹੁੰਚ ਸਕੇ ਹਨ। ਇਨ੍ਹਾਂ ਦੇ ਪ੍ਰਾਪਤ ਪ੍ਰਸੰਗ ਜੋਗਿੰਦਰ ਸਿੰਘ ਸਿੱਧੂ ਨੇ ਸੰਪਾਦਨ ਕਰਕੇ ਛਾਪੇ ਹਨ।

ਵਾਰ ਬਾਬਾ ਦੀਪ ਸਿੰਘ ਵਿਚ ਨਿਰਦੋਸ਼ ਨੇ ਆਮ, ਸ਼ਹੀਦੀ ਵਾਲਾ ਪ੍ਰਸੰਗ ਹੀ ਲਿਆ ਹੈ। ਇਨ੍ਹਾਂ ਨੇ ਬਾਬਾ ਜੀ ਵਲੋਂ ਅੰਮ੍ਰਿਤਸਰ ਵੈਰੀਆਂ ਤੋਂ ਛੁਡਾਉਣ ਵਾਲੇ ਪ੍ਰਣ ਦੀ ਅਰਜਨ ਵਲੋਂ ਜੈਦਰਥ ਤੋਂ ਪੁੱਤਰ ਦਾ ਬਦਲਾ ਲੈਣ ਵਾਲੇ ਪ੍ਰਸੰਗ ਨਾਲ ਤੁਲਨਾ ਕੇ ਇਸ ਦੀ ਪ੍ਰਸੰਸਾ ਕੀਤੀ ਹੈ[2]। ਇਹ ਵੀ ਆਖਿਆ ਹੈ ਕਿ ਬਾਬਾ ਜੀ ਵਲੋਂ ਸਿਰ ਖੱਬੇ ਹੱਥ ਤੇ ਟਿਕਾ ਕੇ ਲੜਦੇ ਵੇਖ ਕੇ ਪਠਾਣ ਦੌੜ ਗਏ। ਇਉਂ ਇਸ ਨੇ ਕਬੰਧ ਰਾਹੀਂ ਕੀਤੀ ਲੜਾਈ ਦੀ ਵੀ ਪ੍ਰਸੰਸਾ ਕੀਤੀ ਹੈ[2] ਅਤੇ ਅੰਮ੍ਰਿਤਸਰ ਨੂੰ ਵੈਰੀਆਂ ਤੋਂ ਛੁਡਾਉਣ ਦੀ ਵੀ।

## ਟਿੱਪਣੀਆਂ ਤੇ ਹਵਾਲੇ

1. ਕੇਵਲ ਸਿੰਘ ਨਿਰਦੋਸ਼, **ਢਾਡੀ ਪ੍ਰਸੰਗ**, ਲੋਕ ਗੀਤ ਪ੍ਰਕਾਸ਼ਕ ਚੰਡੀਗੜ੍ਹ, 2000, ਪੰਨੇ 10-11
2. **ਉਹੀ**, ਪੰਨਾ 85
3. **ਉਹੀ**, ਪੰਨਾ 88

# ਵਾਰ ਬਾਬਾ ਦੀਪ ਸਿੰਘ

ਖਾਕਾ–ਬਾਬਾ ਦੀਪ ਸਿੰਘ ਮਿਸਲ ਸ਼ਹੀਦਾਂ ਦੀ ਦੇ ਬਾਨੀ ਜਥੇਦਾਰ ਸਨ। ਆਪ ਜੀ ਨੇ ਦਸਮ ਪਾਤਸ਼ਾਹ ਗੁਰੂ ਕਲਗੀਧਰ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਬਾਬਾ ਬੰਦਾ ਸਿੰਘ ਦੇ ਨਾਲ ਹਰ ਲੜਾਈ ਵਿਚ ਮੋਢੇ ਨਾਲ ਮੋਢਾ ਲਾ ਕੇ ਲੜੇ। ਉਮਰ ਦੇ ਆਖਰੀ ਪੜਾਅ ਵਿਚ ਆਪ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਆ ਗਏ। ਇਥੇ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਦੇਂਦੇ। ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਲਿਖਦੇ।

ਅਹਿਮਦ ਸ਼ਾਹ ਅਬਦਾਲੀ ਦੇ ਵਾਰ ਵਾਰ ਹਮਲਿਆਂ ਨੇ ਮੁਗਲ ਰਾਜ ਦਾ ਲੱਕ ਤੋੜ ਦਿੱਤਾ ਸੀ। ਪੰਜਾਬ ਉੱਤੇ ਦਿੱਲੀ ਦੀ ਪਕੜ ਲਗਭਗ ਖਤਮ ਹੋ ਗਈ ਸੀ। ਅਹਿਮਦ ਸ਼ਾਹ ਦਾ ਪ੍ਰਧਾਨ ਸੈਨਾਪਤੀ ਅਨੇਕਾਂ ਲੜਾਈਆਂ ਵਿਚ ਸਿੰਘਾਂ ਦੇ ਹੱਥ ਦੇਖ ਚੁੱਕਾ ਸੀ। ਜਦੋਂ ਜਹਾਨ ਖਾਨ ਪੰਜਾਬ ਦੇ ਸੂਬੇਦਾਰ ਤੈਮੂਰ ਸ਼ਾਹ (ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ) ਦਾ ਪ੍ਰਧਾਨ ਸੈਨਾਪਤੀ ਤੇ ਮੁੱਖ ਕਲਾਕਾਰ ਬਣਿਆ ਤਾਂ ਉਸ ਨੇ ਸਾਰਾ ਧਿਆਨ ਸਿੰਘਾਂ ਨੂੰ ਖਤਮ ਕਰਨ 'ਤੇ ਕੇਂਦਰਿਤ ਕੀਤਾ। ਵਕਤ ਦੀ ਨਜ਼ਾਕਤ ਨੂੰ ਸਮਝਦਿਆਂ ਸਿੰਘ ਜੰਗਲਾਂ ਪਹਾੜਾਂ ਵੱਲ ਨੂੰ ਨਿਕਲ ਗਏ[1]। ਪ੍ਰੰਤੂ ਬਾਬਾ ਗੁਰਬਖਸ਼ ਸਿੰਘ ਜੀ ਨਿਹੰਗ ਸਿੰਘਾਂ ਨਾਲ ਸ੍ਰੀ ਅਕਾਲ ਤਖ਼ਤ ਹੀ ਰਹੇ। ਜਦੋਂ ਜਹਾਨ ਖਾਨ ਨੇ ਅੰਮ੍ਰਿਤਸਰ 'ਤੇ ਹੱਲਾ ਬੋਲ ਕੇ ਗੁਰਦੁਆਰੇ ਢਾਹ ਦਿੱਤੇ, ਪਵਿੱਤਰ ਸਰੋਵਰ ਪੂਰ ਦਿੱਤਾ ਉਦੋਂ ਬਾਬਾ ਜੀ ਦੁਸ਼ਮਣ ਨਾਲ ਜੂਝਦੇ ਹੋਏ ਸ਼ਹੀਦੀ ਪਾ ਗਏ। ਆਪ ਜੀ ਦਾ ਸ਼ਹੀਦ ਗੰਜ ਸ੍ਰੀ ਅਕਾਲ ਤਖ਼ਤ ਦੇ ਪਿਛਲੇ ਪਾਸੇ ਬਣਿਆ ਹੋਇਆ ਹੈ।

ਇਹ ਖਬਰਾਂ ਕਿਸੇ ਪੰਥ ਦਰਦੀ ਰਾਹੀਂ ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਪੁੱਜੀਆਂ। ਪੰਥ ਦੇ ਬੁੱਢੇ ਜਰਨੈਲ ਨੇ ਸ਼ਮਸ਼ੀਰ ਚੁੱਕ ਲਈ ਤੇ ਕਲਮ ਹੱਥ 'ਤੇ ਰੱਖ ਦਿੱਤੀ। ਗਿਣਤੀ ਦੇ ਸਿੰਘਾਂ ਨਾਲ ਚਲਿਆ ਤੇ ਮੈਦਾਨੇ ਜੰਗ ਵਿਚ ਬੇਮਿਸਾਲ ਬਹਾਦਰੀ ਦਿਖਾ ਕੇ 11 ਨਵੰਬਰ 1757 ਈ. ਨੂੰ ਅੰਮ੍ਰਿਤਸਰ ਨੂੰ ਦੁਸ਼ਮਣਾਂ ਤੋਂ ਆਜ਼ਾਦ ਕਰਾ ਕੇ ਸ਼ਹੀਦ ਹੋ ਗਿਆ। ਕੀਤੀ ਹੋਈ ਅਰਦਾਸ ਨੂੰ ਸਿੰਘਾਂ ਨੇ ਕਿਵੇਂ ਪੂਰਾ ਕੀਤਾ ਤੇ ਸੀਸ ਧੜ ਕਿਵੇਂ ਲੜਿਆ ਪੇਸ਼ ਹੈ ਇਸ ਪ੍ਰਸੰਗ ਵਿਚ–ਸ੍ਰੀ ਅੰਮ੍ਰਿਤਸਰ ਤੋਂ ਇਕ ਸਿੰਘ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਪੁੱਜਾ।

ਬਾਬਾ ਦੀਪ ਸਿੰਘ ਜੀ ਨੂੰ ਫਤਹਿ ਬੁਲਾ ਕੇ ਸ੍ਰੀ ਅੰਮ੍ਰਿਤਸਰ ਦੀ ਹਾਲਤ ਨੂੰ ਦੱਸਣ ਲੱਗਾ—

## ਬੈਂਤ

ਹੱਥ ਜੋੜ ਕੇ ਫਤਹਿ ਬੁਲਾਣ ਮਗਰੋਂ,
ਜਥੇਦਾਰ ਨੂੰ ਸਿੰਘ ਇਉਂ ਕਹਿਣ ਲੱਗਾ।
ਦੱਸਣ ਲੱਗਾ ਜਾਂ ਵਾਰਤਾ ਗੁਰੂ ਘਰ ਦੀ,
ਅੱਖਾਂ ਉਹਦੀਆਂ 'ਚੋਂ ਪਾਣੀ ਵਗਣ ਲੱਗਾ।
ਢਾਹ ਦਿੱਤਾ ਹਰਿਮੰਦਰ ਨੂੰ ਪਾਪੀਆਂ ਨੇ,
ਨਹੀਂ ਹੋਰ ਗੁਰਧਾਮ ਵੀ ਰਹਿਣ ਲੱਗਾ।
ਕਿਵੇਂ ਗੁਰੂ ਅਸਥਾਨ ਨੂੰ ਢੌਹਣ ਡਹਿ ਪਏ,
ਬੇੜਾ ਵੇਖ ਲੌ ਉਹਨਾਂ ਦਾ ਬਹਿਣ ਲੱਗਾ।
ਉਹਦੀ ਮੌਤ ਮੰਡਲਾ ਰਹੀ ਸਿਰ ਉੱਤੇ,
ਗਿੱਦੜ ਜੱਟ ਦੀ ਮੁੰਨੀ ਨਾਲ ਖਹਿਣ ਲੱਗਾ।
ਮਿੱਟੀ ਪਾ ਸਰੋਵਰ ਨੂੰ ਪੂਰ ਦਿੱਤਾ,
ਸਾਡੀ ਅਣਖ ਦੇ ਤਾਈਂ ਗ੍ਰਹਿਣ ਲੱਗਾ।
ਏਡੀ ਘੋਰ ਬੇਅਦਬੀ ਪੰਥ ਸਾਰਾ,
ਜੇਕਰ ਅੱਖੀਆਂ ਮੀਟ ਕੇ ਸਹਿਣ ਲੱਗਾ।
ਦੁਖੀ ਹੋਇ ਕੇ ਕਹੇ 'ਨਿਰਦੋਸ਼ ਸਿੰਘ' ਜੀ,
ਸਾਡਾ ਨਾਮੋ ਨਿਸ਼ਾਨ ਨਹੀਂ ਰਹਿਣ ਲੱਗਾ।

ਬਾਬਾ ਦੀਪ ਸਿੰਘ ਜੀ ਭਾਵੇਂ ਬਿਰਧ ਹੋ ਚੁੱਕੇ ਸਨ, ਫਿਰ ਵੀ ਸਿੱਖੀ ਜੋਸ਼ ਠਾਠਾਂ ਮਾਰਦਾ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਦੀ ਖਬਰ ਸੁਣ ਕੇ ਬੁੱਢੇ ਜਰਨੈਲ ਦੇ ਡੌਲੇ ਫਰਕ ਉੱਠੇ, ਭਵਾਂ ਤਣ ਗਈਆਂ, ਅੱਖੀਆਂ ਵਿਚ ਲਾਲੀ ਆ ਗਈ। ਪਹਿਲਾ ਮਰਣੁ ਕਬੂਲ [2]ਗੁਰਵਾਕ ਯਾਦ ਆਇਆ। ਉੱਠਿਆ ਬੁੱਢਾ ਜਰਨੈਲ, ਪਾਇਆ ਗਲ ਵਿਚ ਪੱਲਾ ਤੇ ਆਪਣੀ ਕਾਰਜ ਸਿੱਧੀ ਲਈ ਗੁਰੂ ਚਰਨਾਂ ਵਿਚ ਇਉਂ ਅਰਦਾਸ ਕਰਨ ਲੱਗਾ—

ਪਉੜੀ ॥ ਹੱਥ ਜੋੜ ਕੇ ਸਿੰਘ ਨੇ ਕੀਤਾ ਅਰਦਾਸਾ।
ਮੈਨੂੰ ਸਤਿਗੁਰੂ ਕਲਗੀ ਵਾਲਿਆ ਤੇਰਾ ਧਰਵਾਸਾ।
ਮੈਨੂੰ ਜੱਗ ਦੇ ਉੱਤੇ ਜੀਣ ਦੀ ਚਾਹ ਜ਼ਰਾ ਨਾ ਮਾਸਾ।
ਜੱਗ ਵੇਖੂ ਵਗਦੀ ਰੱਤ ਦੀ ਇਕ ਹੋਰ ਬਿਆਸਾ।
ਮੈਂ ਭੇਟ ਕਰੂੰ ਮਹਾਕਾਲ ਨੂੰ ਰੱਤ ਭਰਿਆ ਕਾਸਾ।
ਮੇਰੀ ਤੇਗ ਬੁਝਾਊ ਰੱਜ ਕੇ ਪੀ ਲਹੂ ਪਿਆਸਾ।
ਮੈਂ ਜਾਵਾਂ ਅੱਜ 'ਨਿਰਦੋਸ਼' ਨਾ ਤੇਰੇ ਦਰੋਂ ਨਿਰਾਸਾ।

ਸੰਸਾਰ ਦਾ ਇਕ ਅਨੋਖਾ ਤੇ ਵਿਲੱਖਣ ਪ੍ਰਣ ਕੀਤਾ ਬਾਬਾ ਦੀਪ ਸਿੰਘ ਜੀ ਨੇ। ਇਹ ਸੀ ਆਪਣਾ ਕਾਰਜ ਸਿੱਧੀ ਤੱਕ ਜਿਊਂਦੇ ਰਹਿਣਾ[3]। ਅੱਜ ਤੱਕ ਅਜਿਹਾ ਪ੍ਰਣ ਕਿਸੇ ਨਹੀਂ ਕੀਤਾ। ਆਪਣੇ ਪੁੱਤਰ ਅਭਿਮੰਨੂੰ ਦੀ ਲਾਸ਼ ਕੋਲ ਖੜ੍ਹ ਕੇ ਮਹਾਂਭਾਰਤ ਦੀ ਲੜਾਈ ਵਿਚ ਅਰਜਨ ਨੇ ਪ੍ਰਣ ਕੀਤਾ ਸੀ ਕਿ ਜੇ ਕੱਲ੍ਹ ਦਾ ਸੂਰਜ ਛਿਪਣ ਤੋਂ ਪਹਿਲਾਂ ਮੈਂ ਆਪਣੇ ਪੁੱਤਰ ਦਾ ਬਦਲਾ ਜੈਦਰਥ ਕੋਲੋਂ ਨਹੀਂ ਲੈ ਲੈਂਦਾ ਤਾ ਪ੍ਰਾਣ ਤਿਆਗ ਦਿਆਂਗਾ। ਮਰ ਜਾਵਾਂਗਾ ਪ੍ਰੰਤੂ ਬਾਬਾ ਦੀਪ ਸਿੰਘ ਜੀ ਪ੍ਰਣ ਕਰਦੇ ਹਨ ਕਿ ਜਿੰਨਾ ਚਿਰ ਮੈਂ ਵੈਰੀਆਂ ਨੂੰ ਅੰਮ੍ਰਿਤਸਰ ਤੋਂ ਖਦੇੜ ਨਹੀਂ ਦੇਂਦਾ, ਉੱਨਾ ਚਿਰ ਮਰਾਂਗਾ ਨਹੀਂ। ਕਿੰਨਾ ਆਤਮ ਵਿਸ਼ਵਾਸ ਹੈ, ਕਿਤਨਾ ਭਰੋਸਾ ਹੈ, ਕੀਤੀ ਹੋਈ ਅਰਦਾਸ ਉੱਤੇ। ਤੁਰਨ ਤੋਂ ਪਹਿਲਾਂ ਬਾਬਾ ਦੀਪ ਸਿੰਘ ਜੀ ਇਕ ਪ੍ਰਣ ਇਉਂ ਕਰਦੇ ਹਨ :-

**ਡੋਲੀ :-** ਵੈਰੀ ਸੋਧਣੇ ਮੈਦਾਨ ਵਿਚ ਜਾ ਕੇ,
ਮੈਂ ਸੱਥਰ ਵਿਛਾਉਣੇ ਵੱਢ ਕੇ।
ਸੀਸ ਆਪਣੇ ਨੂੰ ਤਲੀ ਟਿਕਾ ਕੇ,
ਮੈਂ ਸੱਥਰ ਵਿਛਾਉਣੇ ਵੱਢ ਕੇ।
ਨੈਣ ਭਖਦੇ ਅੰਗਾਰੇ ਦੂਲੇ ਸ਼ੇਰ ਦੇ,
ਡੌਲੇ ਜੋਸ਼ ਵਿਚ ਫਰਕੇ ਦਲੇਰ ਦੇ।
ਸੱਜੇ ਹੱਥ ਨਾਲ ਖੰਡੇ ਨੂੰ ਉਲੇਰ ਦੇ।
ਕਿਹਾ ਸੰਗਤ ਨੂੰ ਬਾਬਾ ਜੀ ਸੁਣਾ ਕੇ,
ਮੈਂ ਸੱਥਰ ਵਿਛਾਉਣੇ ਵੱਢ ਕੇ।
ਜਿਹਨਾਂ ਪਾਪੀਆਂ ਨੇ ਪਾਪ ਇਹ ਕਮਾਇਆ ਹੈ,
ਸਰ ਪੂਰ ਹਰਿਮੰਦਰ ਨੂੰ ਢਾਇਆ ਹੈ,
ਕੀਤਾ ਤਖ਼ਤ ਅਕਾਲ ਦਾ ਸਫਾਇਆ ਹੈ,
ਛੱਡੂੰ ਉਹਨਾਂ ਤਾਈਂ ਮਿੱਟੀ 'ਚ ਮਿਲਾ ਕੇ,
ਮੈਂ ਸੱਥਰ ਵਿਛਾਉਣੇ......।
ਸਿੰਘ ਕਰਦਾ ਨਾ ਪਹਿਲਾਂ ਕਦੇ ਵਾਰ ਨੂੰ
ਫੇਰ ਰੱਖਦਾ ਨਾ ਮਗਰੋਂ ਉਧਾਰ ਨੂੰ।
ਜਦੋਂ ਚੱਕ ਲੈਂਦਾ ਹੱਥ ਤਲਵਾਰ ਨੂੰ।
ਕਿੱਥੇ ਜਾਣਗੇ ਉਹ ਜਾਨਾਂ ਨੂੰ ਬਚਾ ਕੇ,
ਮੈਂ ਸੱਥਰ ਵਿਛਾਉਣੇ...।
ਸਿੱਖ ਵਾਸਤੇ ਜੋ ਗੁਰੂ ਦਾ ਦਵਾਰਾ ਹੈ.

ਜਾਨ ਨਾਲੋਂ 'ਨਿਰਦੋਸ਼' ਉਹ ਪਿਆਰਾ ਹੈ ।
ਕੇਵਲ ਉਸੇ ਦਾ ਹੀ ਅਸਾਂ ਨੂੰ ਸਹਾਰਾ ਹੈ,
ਜੀਣਾ ਕਾਹਦਾ ਗੁਰਧਾਮਾਂ ਨੂੰ ਢੁਹਾ ਕੇ ।
ਮੈਂ ਸੱਥਰ ਵਿਛਾਉਣੇ ਵੱਢ ਕੇ ।
ਸੀਸ ਆਪਣੇ ਨੂੰ ਤਲੀ ਟਿਕਾ ਕੇ,
ਮੈਂ ਸੱਥਰ ਵਿਛਾਉਣੇ ਵੱਢ ਕੇ ।

ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਦੀ ਸੇਵਾ ਸੰਭਾਲ ਬਾਬਾ ਦੀਪ ਸਿੰਘ ਜੀ ਨੇ ਆਪਣੇ ਭਤੀਜੇ ਸਰਦਾਰ ਸੱਦਾ ਸਿੰਘ ਨੂੰ ਸੰਭਾਲੀ ਤੇ ਆਪਣੀ ਮਿਸਲ ਦੇ ਸਿੰਘਾਂ ਨਾਲ ਨਗਾਰਿਆਂ 'ਤੇ ਚੋਟ ਲਾ ਕੇ ਸ੍ਰੀ ਅੰਮ੍ਰਿਤਸਰ ਨੂੰ ਦੁਸ਼ਮਣਾਂ ਦੁਰਾਨੀਆਂ ਤੋਂ ਆਜ਼ਾਦ ਕਰਵਾਉਣ ਲਈ ਬਾਬਾ ਦੀਪ ਸਿੰਘ ਜੀ ਨੇ ਇਉਂ ਚਾਲੇ ਪਾਏ :-

ਪਉੜੀ ॥ ਤੁਰਿਆ ਬਾਬਾ ਦੀਪ ਸਿੰਘ ਲਾ ਚੋਟ ਨਗਾਰੇ ।
ਉਹਦੇ ਨੈਣ ਗੁੱਸੇ ਵਿਚ ਮਘਦੇ, ਅੱਗ ਦੇ ਅੰਗਿਆਰੇ ।
ਉਹਨੇ ਚੱਕਰ ਸਜਾਏ ਸੀਸ 'ਤੇ ਮਾਰਨ ਲਿਸ਼ਕਾਰੇ ।
ਉਹਨੇ ਸਾਣ ਚੜ੍ਹਾਏ ਸਾਰ ਦੇ, ਖੰਡੇ ਦੋ ਧਾਰੇ ।
ਉਹ ਕਹਿੰਦਾ ਵੱਢ ਵੱਢ ਸੁੱਟਣੇ ਜ਼ਾਲਮ ਹਤਿਆਰੇ ।
ਮੈਂ ਵੈਰੀ ਤਾਈਂ ਦਿਖਾਵਣੇ, ਦਿਨ ਦੀਵੀਂ ਤਾਰੇ ।
ਹੈ ਨਿਸ਼ਚਾ ਜਿਸ ਨੂੰ ਗੁਰਾਂ 'ਤੇ ਕਿਉਂ ਜੰਗ ਵਿਚ ਹਾਰੇ ।
ਸੱਦ ਜੀਵਣ ਜੱਗ 'ਤੇ ਅਣਖ ਨਾਲ, ਨਿਰਦੋਸ਼ ਉਚਾਰੇ ।

ਬਾਬਾ ਦੀਪ ਸਿੰਘ ਜੀ ਆਪਣੇ ਚੋਣਵੇਂ ਮਰਜੀਵੜੇ ਸਿੰਘਾਂ ਨਾਲ ਸਾਬੋ ਕੀ ਤਲਵੰਡੀ ਤੋਂ ਚੱਲ ਕੇ ਪਿੰਡ ਜੱਗਾ, ਬਾਹਮਣੀ ਵਾਲਾ, ਗੁਰੂ ਕਾ ਚੌਤਰਾ, ਫੂਲ ਮਰ੍ਹਾਜ, ਦਰਾਜ, ਭੁੱਚੋ, ਗੋਬਿੰਦਪੁਰਾ, ਲੱਖੀ ਜੰਗਲ ਵਿਚੋਂ ਦੀ ਹੁੰਦੇ ਹੋਏ, ਖੇਮਕਰਨ ਰਾਹੀਂ ਤਰਨ ਤਾਰਨ ਪੁੱਜ ਗਏ । ਪੰਜ ਹਜ਼ਾਰ ਤੱਕ ਸਿੰਘਾਂ ਦੀ ਗਿਣਤੀ ਹੋ ਗਈ । ਹੁਣ ਮਾਝੇ ਦੇ ਬਾਕੀ ਦੇ ਪਿੰਡਾਂ ਵਿਚੋਂ ਵੀ ਸਿੰਘ ਪੁੱਜਣੇ ਸ਼ੁਰੂ ਹੋ ਗਏ । ਜਦੋਂ ਸਿੰਘਾਂ ਦੀ ਗਿਣਤੀ 10 ਹਜ਼ਾਰ ਹੋ ਗਈ ਤਾਂ ਬਾਬਾ ਜੀ ਨੇ ਤੁਰਨ ਤੋਂ ਪਹਿਲਾਂ ਖੰਡੇ ਨਾਲ ਲੀਕ ਖਿੱਚ ਕੇ ਸਿੰਘਾਂ ਵੰਗਾਰਦਿਆਂ ਕਿਹਾ ਕਿ ਜਿਨ੍ਹਾਂ ਨੇ ਸੀਸ ਦੇਣੇ ਹਨ, ਉਹ ਲੀਕ ਟੱਪ ਆਉਣ । ਭਲਾ ਪਿੱਛੇ ਕੌਣ ਮੁੜਨ ਵਾਲਾ ਸੀ ? ਸਾਰੇ ਲੀਕ ਟੱਪ ਅਏ ਤਾਂ ਬਾਬਾ ਦੀਪ ਸਿੰਘ ਜੀ ਨੇ ਇਕ ਜੋਸ਼ੀਲੀ ਤਕਰੀਰ ਇਉਂ ਕੀਤੀ :-

## ਮਿਰਜ਼ਾ

ਜਦੋਂ ਤਰਨ ਤਾਰਨ ਆ ਪਹੁੰਚ ਗਏ,
ਸਿੰਘ ਸੂਰਮੇ ਮੰਜ਼ਿਲਾਂ ਮਾਰ ਕੇ,
ਦੀਪ ਸਿੰਘ ਨੇ ਖੰਡੇ ਨਾਲ ਲੀਕ ਖਿੱਚ ਕੇ,
ਸਿੰਘਾਂ ਯੋਧਿਆਂ ਨੂੰ ਕਿਹਾ ਲਲਕਾਰ ਕੇ,
ਸੀਸ ਭੇਟ ਦੇਣੀ ਗੁਰੂ ਰਾਮਦਾਸ ਨੂੰ,
ਅਸੀਂ ਵੀਰ ਅਜੀਤ ਜੁਝਾਰ ਦੇ,
ਤੁਸੀਂ ਪੁੱਤ ਦਸਵੇਂ ਅਵਤਾਰ ਕੇ,
ਜਿਸ ਅਣਖ ਬਚਾਈ ਦੇਸ਼ ਦੀ,
ਪੁੱਤ ਆਪਣੇ ਚਾਰੇ ਵਾਰ ਕੇ,
ਤੁਸੀਂ ਧਰਮੀ ਸਿੰਘ ਮਰਜੀਵੜੇ,
ਉਹ ਟੁੱਕੜ ਬੋਚ ਸਰਕਾਰ ਕੇ,
ਸੁੱਕਾ ਜਾਏ ਨਾ ਦੁਰਾਨੀ ਦੌੜ ਕੇ,
ਜੰਗ ਜਿੱਤਣੀ ਨਾ ਮੁੜਨਾ ਹਾਰ ਕੇ,
ਅਸੀਂ ਅਣਖ ਬਚਾਉਣੀ 'ਨਿਰਦੋਸ਼' ਜੀ,
ਮੁੱਲ ਆਪਣੇ ਸਿਰਾਂ ਦੇ ਤਾਰ ਕੇ ।

ਗੋਹਲਵੜ੍ਹ ਦੇ ਕੋਲ ਦੋਵਾਂ ਧਿਰਾਂ ਦਾ ਮੁਕਾਬਲਾ ਹੋ ਪਿਆ। ਇਕ ਪਾਸੇ ਜਹਾਨ ਖਾਂ, ਅਮਾਨ ਖਾਂ, ਹਾਜੀ ਖਾਂ, ਕਾਸਮ ਖਾਂ ਪੱਟੀ ਵਾਲਾ, ਸਾਬਰ ਅਲੀ, ਜ਼ਬਰਦਸਤ ਖਾਂ ਤੇ ਰੁਸਤਮ ਖਾਂ ਵਰਗੇ ਜਰਨੈਲ ਦੂਸਰੇ ਪਾਸੇ ਬਾਬਾ ਸੂਰਮੇ ਦੋਹਾਂ ਦਲਾਂ ਦਾ ਟਾਕਰਾ ਇਉਂ ਸ਼ੁਰੂ ਹੋਇਆ :-

ਪਉੜੀ ॥ ਆ ਰਣ ਵਿਚ ਆਹਮੋ ਸਾਹਮਣੇ ਸਿੰਘ ਸੂਰੇ ਜੁੱਟੇ ।
ਉਹ ਨਾਹਰੇ ਲਾ ਅਕਾਲ ਦੇ, ਦੁਸ਼ਮਣ 'ਤੇ ਟੁੱਟੇ ।
ਦੋਹਾਂ ਦੇ ਦਲ ਜੂਝਦੇ, ਲੈ ਲੈ ਕੇ ਝੂਟੇ ।
ਉਹ ਜਾਨ ਬਚਾਵਣ ਆਪਣੀ ਜਿਨ੍ਹਾਂ ਬੁੱਲੇ ਲੁੱਟੇ ।
ਲਾ ਲਾ ਸਿੰਘਾਂ ਤੌਣੀਆਂ ਇਉਂ ਵੈਰੀ ਸੁੱਟੇ ।
ਜਿਉਂ ਬੇੜਾ ਵੱਟਣ ਵਾਸਤੇ ਜੱਟ ਦੱਭ ਨੂੰ ਕੁੱਟੇ ।
ਮੂਰਖ ਜੱਗ ਤੋਂ ਆਪਣੀ ਜੜ੍ਹ ਆਪੇ ਪੁੱਟੇ ।
ਜਿੱਤ ਹੋਵੇ 'ਕੇਵਲ' ਸੱਚ ਦੀ ਤੇ ਕੂੜ ਨਿਖੁੱਟੇ ।

ਸਿੰਘ ਧਰਮ ਯੁੱਧ ਲੜ ਰਹੇ ਸਨ ਤੇ 'ਨਿਸਚੈ ਕਰ ਅਪਣੀ ਜੀਤ ਕਰੋਂ' 'ਤੇ ਵਿਸ਼ਵਾਸ਼। ਇਸ ਲਈ ਉਹ ਵੱਧ ਵੱਧ ਤੇਗਾਂ ਮਾਰਦੇ। ਦੁਸ਼ਮਣ ਦੇ ਪੈਰ ਹਿੱਲ ਗਏ। ਉਹ ਲੜਦਾ ਲੜਾਉਂਦਾ ਪਿੱਛੇ ਹਟਣ ਲੱਗਾ। ਰਾਮਸਰ ਦੇ ਕੋਲ ਬੜੇ ਘਮਸਾਨ ਦਾ ਯੁੱਧ ਹੋਇਆ। ਆਪਣੇ ਸਾਹਮਣੇ ਬਖਸ਼ੀ ਅਮਾਨ ਖਾਂ ਨੂੰ ਵੇਖ ਕੇ ਬਾਬਾ ਦੀਪ ਸਿੰਘ ਜੀ ਜੋਸ਼ ਵਿਚ ਆ ਗਏ। ਭਵਾਂ ਤਣ ਗਈਆਂ, ਅੱਖਾਂ ਦੇ ਡੋਰੇ ਲਾਲ ਹੋ ਗਏ। ਬੁੱਢੇ ਜਰਨੈਲ ਨੇ ਬੁੱਲ੍ਹ ਟੁੱਕੇ, ਦੰਦ ਕਰੀਚੇ। ਇਕ ਕਹਿਰ ਦਾ ਵਾਰ ਅਮਾਨ ਖਾਂ ਉੱਤੇ ਇਉਂ ਕੀਤਾ :-

**ਵਾਰ ॥** ਲੈ ਕੇ ਹੱਥ ਵਿਚ ਖੰਡਾ ਠਾਰਾਂ ਸੇਰ ਦਾ,
ਰਣ ਕੁੱਦਿਆਂ ਜਾਂ ਬੁੱਢਾ ਜਥੇਦਾਰ।
ਜਦੋਂ ਵੇਖਿਆ ਅਮਾਨ ਖਾਨ ਸਾਹਮਣੇ,
ਕਿਹਾ ਦੀਪ ਸਿੰਘ ਉੱਚੀ ਲਲਕਾਰ।
ਕਿਉਂ ਪੁੱਤ ਮਰਵਾਉਣੇ ਤੂੰ ਬਿਗਾਨੜੇ,
ਮੇਰੇ ਸਾਹਮਣੇ ਹੋ ਲੈ ਕੇ ਤਲਵਾਰ।
ਰਣ ਤੱਤੇ 'ਚ ਅਮਾਨ ਖਾਨ ਆ ਗਿਆ,
ਯੋਧਾ ਬਾਬਾ ਜੀ ਦੀ ਸੁਣ ਵੰਗਾਰ।
ਜੋਸ਼ ਵਿਚ ਆ ਕੇ ਦੋਹਾਂ ਹੀ ਬਹਾਦਰਾਂ,
ਕੱਟੇ ਕੀਤੇ ਇਕ ਦੂਜੇ ਉੱਤੇ ਵਾਰ।
ਸੀਸ ਧੜ ਤੋਂ ਅਲੱਗ ਹੋਏ ਦੋਹਾਂ ਦੇ,
ਦੋਨੋਂ ਡਿੱਗ ਪਏ ਮੈਦਾਨ ਵਿਚਕਾਰ।
ਖੱਬੇ ਹੱਥ 'ਤੇ ਟਿਕਾ ਕੇ ਸੀਸ ਸਿੰਘ ਨੇ,
ਕਈ ਲੜਦਾ ਪਠਾਨਾਂ ਜਦੋਂ ਵੇਖਿਆ,
ਮੱਚੀ ਰਣ ਤੱਤੇ ਵਿਚ ਹਾਹਾਕਾਰ।
ਦੌੜ ਪਏ ਉਹ ਮੈਦਾਨ ਖਾਲੀ ਛੱਡ ਕੇ,
ਨਾਲੇ ਛੱਡ ਗਏ ਉਹ ਜੰਗੀ ਹਥਿਆਰ।
ਹੋਇਆ ਸਿੰਘ 'ਨਿਰਦੋਸ਼' ਇਉਂ ਸੁਰਖਰੂ,
ਸੀਸ ਭੇਟ ਕਰ ਗੁਰੂ ਦਰਬਾਰ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਡਾ ਗੰਡਾ ਸਿੰਘ ਅਨੁਸਾਰ ਬਾਬਾ ਗੁਰਬਖਸ਼ ਸਿੰਘ ਬਾਬਾ ਦੀਪ ਸਿੰਘ ਤੋਂ ਬਾਅਦ ਅਬਦਾਲੀ ਦੇ ਸਤਵੇਂ ਹਮਲੇ ਨਹੀਂ ਦਸੰਬਰ-1764 ਵਿਚ ਸਹੀਦ ਹੋਏ । ਸਿੱਖ ਇਤਿਹਾਸ, ਪੰਨਾ 204 ।
2. ਪਹਿਲਾ ਮਰਣ ਕਬੂਲਿ ਜੀਵਣ ਕੀ ਛਡਿ ਆਸ ॥

   ਗੁਰੂ ਗ੍ਰੰਥ ਸਾਹਿਬ, ਪੰਨਾ 1102
3. ਵੇਖੋ ਸੋਹਣ ਸਿੰਘ ਸੀਤਲ ਦਾ 'ਸਹੀਦੀ ਬਾਬਾ ਦੀਪ ਸਿੰਘ' ਪੰਨਾ 231

# ਤ੍ਰਿਲੋਕ ਸਿੰਘ ਦਰਵੇਸ਼

## ਪ੍ਰਸੰਗ ਬਾਬਾ ਦੀਪ ਸਿੰਘ ਸ਼ਹੀਦ

ਤ੍ਰਿਲੋਕ ਸਿੰਘ ਦਰਵੇਸ਼ ਬਾਰੇ ਕੋਈ ਜਾਣਕਾਰੀ ਅਜੇ ਨਹੀਂ ਮਿਲੀ। ਇਹ ਤਰਲੋਕ ਸਿੰਘ ਤਰਲੋਕ, ਤਰਲੋਕ ਸਿੰਘ ਮਨਸੂਰ (1923-)[1] ਤਰਲੋਕ ਸਿੰਘ[2] ਆਰਟਿਸਟ (1914-), ਤਰਲੋਕ ਸਿੰਘ ਆਨੰਦ (1942-) ਤੋਂ ਵੱਖਰਾ ਵਿਅਕਤੀ ਜਾਪਦਾ ਹੈ। ਇਸ ਵਿਚ ਗੁਰਧਾਮਾਂ ਤੇ ਧਰਮ ਜੁੱਧ ਲਈ ਖਾਸ ਰੁਚੀ ਹੈ।

ਇਸ ਦੀ ਰਚਨਾ ਪ੍ਰਸੰਗ ਬਾਬਾ ਦੀਪ ਸਿੰਘ ਕਿੱਸਾ ਰੂਪ ਵਿਚ 22 ਪੰਨਿਆਂ ਦੀ ਰਚਨਾ ਹੈ। ਇਸ ਵਿਚ ਦੋਹਰਾ, ਬੈਂਤ, ਕਬਿੱਤ, ਕੋਰੜਾ, ਵਾਰ (ਨਿਸ਼ਾਨੀ)—ਆਮ ਲੋਕਾਂ ਤੱਕ ਪਹੁੰਚ ਵਾਲੇ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਇਸ ਵਿਚ ਬਾਬਾ ਜੀ ਦੇ ਸਾਰੇ ਜੀਵਨ ਨੂੰ ਨਹੀਂ ਲਿਆ ਗਿਆ ਸਗੋਂ ਸ਼ਹੀਦੀ ਦਾ ਬਿਰਤਾਂਤ ਬਿਆਨਿਆ ਗਿਆ ਹੈ। ਲੇਖਕ ਬਾਬਾ ਦੀਪ ਸਿੰਘ ਦੇ ਸਮੇਂ ਦੀ ਰਾਜਸੀ ਦਸ਼ਾ ਦਾ ਉਲੇਖ ਵੀ ਕਰਦਾ ਹੈ ਅਤੇ ਬਾਬਾ ਜੀ ਦੇ ਬਿਨਾਂ ਸਿਰ ਧੜ ਨੂੰ ਲੜਦੇ ਵਿਖਾਉਣ, ਕੱਟੇ ਹੋਏ ਸਿਰ ਨੇ ਭਾਖਿਆ ਦੇਣੀ, ਆਦਿ ਕਾਵਿ ਜੁਗਤਾਂ ਦੀ ਵਰਤੋਂ ਵੀ ਕੀਤੀ ਹੈ[3]।

ਮੰਗਲਾਚਰਣ ਵਿਚ ਗੁਰੂ ਉਸਤਤ ਤੋਂ ਬਾਅਦ ਲੇਖਕ ਨੇ ਦੱਸਿਆ ਹੈ ਕਿ ਗੁਰੂ ਦਸਮੇਸ਼ ਨੇ ਭਾਰਤ ਦੀ ਮਰੀ ਹੋਈ ਜਨਤਾ ਨੂੰ ਸ਼ੇਰ ਅਤੇ ਤਲਵਾਰ ਦੇ ਧਾਰਨੀ ਬਣਾ ਦਿੱਤਾ। ਬਾਅਦ ਵਿਚ ਉਹ ਉਸ ਸਮੇਂ ਦੀ ਰਾਜਸੀ ਦਸ਼ਾ ਦਾ ਬਿਆਨ ਕਰਦਾ ਹੈ। ਮੁਗਲ ਰਾਜ ਨੂੰ ਪਾਪ ਆਖਿਆ ਗਿਆ ਹੈ। ਅਬਦਾਲੀ ਰਾਹੀਂ ਲੁੱਟ ਮਾਰ, ਮੰਦਰ ਢਾਹੁਣ, ਨਾਰੀਆਂ ਲੈ ਜਾਣ ਦਾ ਉਲੇਖ ਹੋਇਆ ਹੈ। ਅਬਦਾਲੀ ਦੇ ਜ਼ੁਲਮਾਂ ਦਾ ਵਿਸ਼ੇਸ਼ ਜ਼ਿਕਰ ਹੈ। ਦੱਸਿਆ ਗਿਆ ਹੈ ਕਿ ਦੇਵੀ ਦੇਵਤੇ ਪਰਬਤੀਂ ਜਾ ਵੱਸੇ ਸਨ। ਲੁੱਟ ਵਿਚ ਲਾਹੌਰ ਤੇ ਗੁਜਰਾਤ ਦਾ ਉਲੇਖ ਹੈ। ਕਿਹਾ ਗਿਆ ਹੈ ਕਿ ਵੈਰੀਆਂ ਦੀ ਅੰਮ੍ਰਿਤਸਰ ਤੇ ਨਿਗਾਹ ਸੀ। ਸੋ, ਮੰਦਰ ਗਿਰਾ ਕੇ ਸਰੋਵਰ ਪੂਰ ਦਿੱਤਾ ਗਿਆ। ਇਹ ਹਾਲਤ ਦੱਸ ਕੇ ਕਵੀ ਆਖਦਾ ਹੈ ਕਿ ਧਰਮ ਤੇ ਦੇਸ਼ ਨਾਲ ਪਿਆਰ ਕਰਨ ਵਾਲੇ ਅਮਰ ਹੁੰਦੇ ਹਨ। ਉਹ ਨਾਰੀ ਰੱਖਿਆ ਕਰਦੇ, ਗੁਰਧਾਮਾਂ ਵਾਸਤੇ ਹੱਸ ਕੇ ਜਾਨ ਵਾਰਦੇ ਹਨ। ਮਜ਼ਲੂਮਾਂ ਤੇ ਗਰੀਬਾਂ ਦੀ ਰੱਖਿਆ ਕਰਦੇ ਹੋਏ, ਸੇਵਾ ਨਾਮ, ਇਸ਼ਨਾਨ ਕਰਦੇ, ਵਿਦਿਆ ਤੇ ਰਾਗ ਦਾ ਪ੍ਰਚਾਰ ਕਰਦੇ ਹਨ। ਉਹ ਊਚ ਨੀਚ ਤਿਆਗ ਕੇ ਹੰਕਾਰ ਦਾ ਨਾਸ਼ ਕਰਦੇ ਹਨ। ਕਵੀ ਅਨੁਸਾਰ ਉਹ ਸਤਿਵਾਦੀ ਮਨੁੱਖ ਹਨ[4]। ਦਰਵੇਸ਼ ਇਥੇ ਯੂਟੋਪੀਆ ਖੜ੍ਹਾ ਕਰਕੇ ਬਾਬਾ ਦੀਪ ਸਿੰਘ ਦੀ ਮਹੱਤਾ ਵਰਣਨ ਦਾ ਮੁੱਢ ਬੰਨ੍ਹਦਾ ਹੈ। ਫਿਰ ਬਾਬਾ ਦੀਪ ਸਿੰਘ ਦੇ ਸ਼ਹੀਦਾਂ ਦੀ ਮਿਸਲ

ਦੇ ਮੋਢੀ ਹੋਣ ਬਾਰੇ ਦੱਸਿਆ ਗਿਆ ਹੈ। ਕਿਹਾ ਗਿਆ ਹੈ ਕਿ ਉਹ ਗੁਰੂ ਕਾਸ਼ੀ ਦਮਦਮਾ ਸਾਹਿਬ ਵਿਖੇ ਰਹਿੰਦੇ ਸਨ। ਉਹ ਉਥੇ ਲੰਗਰ ਤੇ ਅੰਮ੍ਰਿਤ ਪਾਨ ਦੀ ਸੇਵਾ ਕਰਦੇ ਸਨ।

ਇਕ ਦਿਨ ਇਕ ਸਿੱਖ ਨੇ ਬਾਬਾ ਜੀ ਨੂੰ ਦਮਦਮਾ ਸਾਹਿਬ ਵਿਖੇ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਸਾਕਾ ਸੁਣਾਇਆ ਅਤੇ ਅਬਦਾਲੀ ਦੀਆਂ ਲੁੱਟਾਂ, ਜ਼ੁਲਮਾਂ ਤੇ ਵਧੀਕੀਆਂ ਦਾ ਉਲੇਖ ਕੀਤਾ।

ਬਾਬਾ ਦੀਪ ਸਿੰਘ ਨੇ ਵੈਰੀਆਂ ਦਾ ਕੀਮਾ ਕਰਨ ਦਾ ਪ੍ਰਣ ਲਿਆ ਅਤੇ ਉਹ ਅੰਮ੍ਰਿਤਸਰ ਵੱਲ ਚੱਲ ਪਏ। ਬਾਬਾ ਜੀ ਭਾਰਤ ਨੂੰ ਆਪਣਾ ਵਤਨ[5] ਆਖਦੇ ਹੋਏ ਦੁਸ਼ਮਣ ਨੂੰ ਨਾਸ਼ ਕਰਨ ਲਈ ਉਮਾਦਾ ਹਨ। ਉਨ੍ਹਾਂ ਨਾਲ ਮਾਲਵੇ ਦੇ ਕਈ ਸਿੱਖ ਨੌਜਵਾਨ ਆ ਰਲੇ। ਉਹ ਸਤਿਲੁੱਜ ਤੇ ਬਿਆਸ ਨੂੰ ਲੰਘ ਆਏ[6] ਅਤੇ ਉਨ੍ਹਾਂ ਦੇਸ਼ ਦਾ ਉਜਾੜਾ ਵੇਖਿਆ ਅਤੇ ਬਹੁਤ ਦੁੱਖ ਮਹਿਸੂਸ ਕੀਤਾ।

ਦੂਜੇ ਪਾਸੇ ਹਰਕਾਰੇ ਨੇ ਲਾਹੌਰ ਜਾ ਕੇ ਸੂਬੇ ਨੂੰ ਦੱਸਿਆ ਕਿ ਸਿੱਖ ਬਦਲਾ ਲੈਣ ਲਈ ਚੜ੍ਹ ਕੇ ਆ ਰਹੇ ਹਨ[7]। ਸੂਬੇ ਦੇ ਹੁਕਮ ਅਨੁਸਾਰ ਫੌਜਾਂ ਆ ਗਈਆਂ ਅਤੇ ਚੱਬੇ ਤੋਂ ਤਰਨ ਤਾਰਨ ਵਿਚਕਾਰ ਜੁੱਧ ਹੋ ਗਿਆ। ਰਸੂਲ ਜਾਨੀ ਖਾਂ ਤੇ ਸੂਬੇ ਖਾਂ ਵੀ ਲੜ ਰਹੇ ਸਨ[8]। ਬਾਜ ਸਿੰਘ, ਤੇਗ ਸਿੰਘ ਦੇ ਨਾਂ ਵੀ ਸੂਰਮਿਆਂ ਵਿਚ ਗਿਣਾਏ ਗਏ ਹਨ[9]। ਬਾਬਾ ਦੀਪ ਨੇ, ਦੱਸਿਆ ਗਿਆ ਹੈ ਕਿ, ਅਜਿਹਾ ਜੁੱਧ ਕੀਤਾ ਜਿਸ ਦੀ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਸੂਬੇਦਾਰ ਤੇ ਸੈਨਾਪਤੀ ਹੈਰਾਨ ਹੋ ਰਹੇ ਸਨ[10]। ਅਲੀ ਗੁਲੀ, ਨਸੀਰ ਖਾਂ ਬਾਬਾ ਜੀ ਦੇ ਮੁਕਾਬਲੇ ਤੇ ਆਏ ਅਤੇ ਉਨ੍ਹਾਂ ਨੇ ਹਾਰ ਖਾਧੀ। ਅਜਿਹੀ ਲੜਾਈ ਹੋਈ ਕਿ ਮੁਸਲੇ ਤੋਬਾ ਕਰ ਗਏ। ਤੁਰਕੜਿਆਂ ਦੀਆਂ ਰੂਹਾਂ ਨਰਕਾਂ ਵਿਚ ਜਾ ਪਈਆਂ[11]। ਇਸ ਤੋਂ ਲੇਖਕ ਦਾ ਬਾਬਾ ਜੀ ਤੇ ਉਨ੍ਹਾਂ ਦੇ ਵਿਰੋਧੀਆਂ ਬਾਰੇ ਖਾਸ ਨਜ਼ਰੀਆ ਪ੍ਰਗਟ ਹੁੰਦਾ ਹੈ ਜੋ ਉਸ ਦੀ ਮਨੋਬਿਰਤੀ ਉੱਪਰ ਚਾਨਣਾ ਪਾਉਂਦਾ ਹੈ।

ਬਾਬਾ ਜੀ ਦੇ ਸੀਸ ਲਹਿ ਜਾਣ ਨੂੰ ਲੇਖਕ ਆਪਣੀ ਖਾਸ ਵਿਚਾਰਧਾਰਾ ਮੁਤਾਬਿਕ ਹੋਣੀ ਦਾ ਕਾਰਨਾਮਾ ਦੱਸਦਾ ਹੈ। ਇਸ ਵਾਸਤੇ ਉਹ 'ਵਾਕ ਕਵੀ' ਵਿਚ ਮਾਨਧਾਤਾ, ਦਲੀਪ, ਲਛਮਣ, ਰਾਮ, ਸੁਲੇਮਾਨ, ਸਕੰਦਰ ਆਦਿ ਦੇ ਨਾਲ ਨਾਲ ਸੀਜਰ, ਨਿਲਸਨ, ਨਪੋਲੀਅਨ ਦਾ ਵੀ ਉਲੇਖ ਕਰਦਾ ਹੈ[12]। ਇਥੋਂ ਉਸ ਦੀ ਸਿੱਖ ਇਤਿਹਾਸ ਪ੍ਰਤੀ ਖਾਸ ਪਹੁੰਚ ਪ੍ਰਗਟ ਹੁੰਦੀ ਹੈ।

ਦੱਸਿਆ ਗਿਆ ਹੈ ਕਿ ਅਲੀ ਖਾਂ ਬਹਾਦਰ, ਅੱਲਾ ਦਿੱਤਾ ਨੇ ਬਾਬਾ ਜੀ ਉੱਪਰ ਹਮਲਾ ਕੀਤਾ ਅਤੇ ਅੱਲਾ ਦਿੱਤਾ ਦੇ ਵਿਸਾਹ ਕੇ ਵਾਰ ਕਰਨ ਨਾਲ ਬਾਬਾ ਜੀ ਦਾ ਸੀਸ ਉੱਤਰ ਗਿਆ[13]। ਦੱਸਣ ਦੀ ਲੋੜ ਨਹੀਂ ਕਿ ਇਨ੍ਹਾਂ ਪਾਤਰਾਂ ਦੇ ਨਾਂ ਪੂਰਬਲੀਆਂ ਰਚਨਾਵਾਂ ਵਿਚ ਨਹੀਂ ਮਿਲਦੇ।

ਬਾਬਾ ਜੀ ਦੇ ਸੀਸ ਲਹਿ ਜਾਣ 'ਤੇ ਉਨ੍ਹਾਂ ਦੇ ਇਕ ਸਾਥੀ ਪਿਆਰਾ ਸਿੰਘ[15] ਨੇ ਉਨ੍ਹਾਂ

ਨੂੰ ਪ੍ਰਣ ਯਾਦ ਕਰਾਇਆ ਕਿ ਉਨ੍ਹਾਂ ਤਾਂ ਸੁਧਾਸਰ ਜਾ ਕੇ ਸੀਸ ਭੇਟ ਕਰਨਾ ਸੀ, ਪਰ ਘਟਨਾ ਤਾਂ ਇਥੇ ਹੀ ਵਾਪਰ ਗਈ। ਜੁਆਬ ਵਿਚ ਉਨ੍ਹਾਂ ਦੇ ਸੀਸ ਨੇ ਕਿਹਾ ਕਿ ਉਹ ਸੁਧਾਸਰ ਜਾ ਕੇ ਸ਼ਹੀਦ ਹੋਣਗੇ। ਇਸ 'ਤੇ ਸਿੱਖਾਂ ਵਿਚ ਜੋਸ਼ ਭਰ ਗਿਆ। ਮੁਗਲ ਸੈਨਾ ਸੀਸ ਰਹਿਤ ਧੜ ਨੂੰ ਲੜਦੇ ਵੇਖ ਕੇ ਹੈਰਾਨ ਹੋ ਗਈ। ਬਾਬਾ ਜੀ ਦੇ ਧੜ ਨੇ ਅੱਲਾ ਦਿੱਤਾ ਨੂੰ ਘੇਰ ਕੇ ਮਾਰ ਦਿੱਤਾ। ਇਹ ਕੌਤਕ ਵੇਖ ਕੇ ਤੁਰਕ ਫੌਜ ਡਰ ਕੇ ਭੱਜ ਉੱਠੀ। ਸਿੰਘਾਂ ਨੇ ਵੈਰੀਆਂ ਦਾ ਪਿੱਛਾ ਕੀਤਾ ਅਤੇ ਉਨ੍ਹਾਂ ਨੂੰ ਮਾਰ ਮਾਰ ਕੇ ਚੱਬੇ ਤੋਂ ਸ਼ਹਿਰ ਅੰਮ੍ਰਿਤਸਰ ਤੱਕ ਲੋਥ 'ਤੇ ਲੋਥ ਚੜ੍ਹਾ ਦਿੱਤੀ। ਅਖੀਰ ਬਾਬਾ ਜੀ ਰਾਮਸਰ ਨੇੜੇ ਜਾ ਅੱਪੜੇ ਅਤੇ ਉਥੋਂ ਸੀਸ ਗੋਲੇ ਵਾਂਗ ਵਗਾ ਦਿੱਤਾ ਅਤੇ ਉਹ ਹਰਿਮੰਦਰ ਦੀ ਪਰਿਕਰਮਾ ਵਿਚ ਜਾ ਡਿੱਗਾ। ਕਵੀ ਅਨੁਸਾਰ ਅਜਿਹਾ ਬ੍ਰਹਮ ਸ਼ਕਤੀ ਰਾਹੀਂ ਸੰਭਵ ਹੋਇਆ[15]। ਦੇਵੀ ਦੇਵਤਿਆਂ ਨੇ ਫੁੱਲਾਂ ਦੀ ਬਰਖਾ ਕੀਤੀ ਅਤੇ ਇੰਦਰ ਨੇ ਪੁਸ਼ਪ ਬਿਬਾਨ ਲਿਆਂਦਾ। ਬਾਬਾ ਜੀ ਸ਼ਹੀਦ ਹੋ ਕੇ ਸੁਰ ਲੋਕ ਵਿਚ ਵਾਸ ਕਰ ਗਏ[16]। ਇਥੇ ਉਨ੍ਹਾਂ ਦੀ ਯਾਦਗਾਰ ਕਾਇਮ ਹੋਈ ਅਤੇ ਗੁਰਦੁਆਰਾ ਬਣਾ ਦਿੱਤਾ ਗਿਆ। ਲੇਖਕ ਰਵਾਇਤੀ ਢੰਗ ਨਾਲ ਬਾਬਾ ਜੀ ਦੀ ਸ਼ਹੀਦੀ ਤੇ ਸੁਰਗਵਾਸ ਦਾ ਜ਼ਿਕਰ ਕਰਦਾ ਹੈ।

ਅਖੀਰ 'ਤੇ ਕਵੀ ਹੰਕਾਰ ਤਿਆਗਣ ਅਤੇ ਲਾਲਚ ਤੇ ਖੁਦੀ ਬਦਲੇ ਕੌਮ ਨੂੰ ਨਾ ਵੇਚਣ ਦੀ ਤਾਕੀਦ ਕਰਦਾ ਹੈ। ਪੰਥ ਨਾਲ ਪਿਆਰ, ਅੰਮ੍ਰਿਤ ਪਾਨ, ਬਾਣੀ ਦਾ ਪਾਠ, ਗੁਰਧਾਮ ਤੇ ਧਰਮ ਲਈ ਜੁੱਧ, ਪੰਥ ਦੀ ਸ਼ਾਨ ਉੱਚੀ ਕਰਨੀ ਲੇਖਕ ਦੇ ਆਦਰਸ਼ਾਂ ਵਿਚੋਂ ਪ੍ਰਗਟ ਹੁੰਦੇ ਹਨ।

ਤ੍ਰਿਲੋਕ ਸਿੰਘ ਦਰਵੇਸ਼ ਨੇ ਭਾਵੇ ਆਪਣੇ ਬਾਰੇ ਖਾਸ ਕੁਝ ਵੀ ਨਹੀਂ ਦੱਸਿਆ ਫਿਰ ਵੀ ਉਹ ਆਦਰਸ਼ਾਂ ਤੇ ਯੂਟੋਪੀਏ ਦਾ ਧਾਰਨੀ ਸਿੱਖ ਸਿੱਧ ਹੁੰਦਾ ਹੈ। ਇਸ ਦੇ ਨਾਲ ਹੀ ਉਹ ਭਾਵੇਂ ਰਵਾਇਤੀ ਕਿੱਸਾਕਾਰ ਹੈ, ਉਸ ਨੇ ਆਪ ਫਹਿਮ ਛੰਦਾਂ ਵਿਚ ਲਿਖਿਆ ਹੈ, ਫਿਰ ਵੀ ਉਸ ਵਿਚ ਕਲਾ ਹੈ ਅਤੇ ਉਸ ਨੂੰ ਕਾਵਿ ਜੁਗਤਾਂ ਦੀ ਵਰਤੋਂ ਆਉਂਦੀ ਹੈ। ਉਹ ਇਤਿਹਾਸਕ ਘਟਨਾ ਦੇ ਪਾਤਰਾਂ ਵੱਲ ਜ਼ਿਆਦਾ ਧਿਆਨ ਨਹੀਂ ਕਰਦਾ ਪਰ ਉਸ ਦਾ ਬਿਆਨ ਸਮੁੱਚੇ ਤੌਰ 'ਤੇ ਪ੍ਰਭਾਵਸ਼ਾਲੀ ਬਣ ਗਿਆ ਹੈ।

# ਟਿੱਪਣੀਆਂ ਤੇ ਹਵਾਲੇ


1. **ਪੰਜਾਬੀ ਸਾਹਿਤ ਕੋਸ਼** (ਸੰਪਾ. ਸ. ਸ. ਕੋਹਲੀ), ਭਾਗ 2, ਪੰਨਾ 374
2. ਜੋਗਿੰਦਰ ਸਿੰਘ ਰਮਦੇਵ, **ਪੰਜਾਬੀ ਲਿਖਾਰੀ ਕੋਸ਼**, ਨਿਊ ਬੁੱਕ ਕੰਪਨੀ, ਜਲੰਧਰ, 1964, ਪੰਨੇ 174, 23
3. ਤ੍ਰਿਲੋਕ ਸਿੰਘ ਦਰਵੇਸ਼, **ਪ੍ਰਸੰਗ ਬਾਬਾ ਦੀਪ ਸਿੰਘ ਜੀ ਸ਼ਹੀਦ**, ਮਿਹਰ ਸਿੰਘ ਸੁਰਿੰਦਰ ਸਿੰਘ, ਅੰਮ੍ਰਿਤਸਰ, ਮਿਤੀ ਰਹਿਤ, ਪੰਨਾ 17
4. **ਉਹੀ**, ਪੰਨਾ 5
5. **ਉਹੀ**, ਪੰਨਾ 9
6. **ਉਹੀ**, ਪੰਨਾ 10
7. **ਉਹੀ**, ਪੰਨਾ 10
8. **ਉਹੀ**, ਪੰਨਾ 11
9. **ਉਹੀ**, ਪੰਨਾ 11
10. **ਉਹੀ**, ਪੰਨਾ 12
11. **ਉਹੀ**, ਪੰਨਾ 14
12. **ਉਹੀ**, ਪੰਨਾ 15
13. **ਉਹੀ**, ਪੰਨਾ 16
14. **ਉਹੀ**, ਪੰਨਾ 16
15. **ਉਹੀ**, ਪੰਨਾ 22
16. **ਉਹੀ**, ਪੰਨਾ 22

ੴ ਸਤਿਗੁਰ ਪ੍ਰਸਾਦਿ ॥

# ਪ੍ਰਸੰਗ ਬਾਬਾ ਦੀਪ ਸਿੰਘ ਜੀ ਸ਼ਹੀਦ

## ਮੰਗਲਾ ਚਰਨ—ਦੋਹਿਰਾ

ਗੁਰ ਨਾਨਕ ਜੀ ਸਿਮਰੀਏ ਕਲਜੁਗ ਦੇ ਅਵਤਾਰ।
ਦੁੱਖ ਹਰਣ ਹਰਿਨਾਮ ਸੇ ਦੁਖੀਆਂ ਨਾਲ ਪਿਆਰ।
ਗੁਰ ਨਾਨਕ ਗੋਬਿੰਦ ਜੀ ਬਖਸ਼ਣ ਸਦਾ ਗਿਆਨ।
ਗੁਰਬਾਣੀ ਦੇ ਆਸਰੇ ਦੇਵਣ ਮੁਕਤੀ ਦਾਨ।
ਹੱਥ ਜੋੜ ਬੰਦਨਾ ਕਰਾਂ ਕ੍ਰਿਪਾ ਮੇਹਰਬਾਨ।
ਕਵਿਤਾ ਕਰਨ ਦੀ ਇਛਿਆ ਬਖਸ਼ੋ ਬੁੱਧ ਗਿਆਨ।
ਸਿਰਤਾਜ ਸ਼ਹੀਦਾਂ ਜੋ ਹੋਏ ਕਵੀਆਂ ਦੇ ਸਰਦਾਰ।
ਗੁਰ ਅਰਜਨ ਕੋ ਬੰਦਨਾ ਸਿਮਰੋ ਬਾਰੰਬਾਰ।
ਅੰਮ੍ਰਿਤ ਦਾਤੇ ਗੁਰੂ ਜੀ ਕਲਗੀਧਰ ਦਸਮੇਸ਼।
ਗਿੱਦੜੋਂ ਸ਼ੇਰ ਬਨਾਂਵਦੇ ਕੱਟਣ ਸਗਲ ਕਲੇਸ਼।
ਦੀਪ ਸਿੰਘ ਸ਼ਹੀਦ ਦਾ ਕਰਾਂ ਪ੍ਰਸੰਗ ਤਿਆਰ।
ਗੁਰ ਸੰਗਤ ਰਲ ਪੜ੍ਹੇਗੀ ਡਾਢੇ ਨਾਲ ਪਿਆਰ।

ਸਿਮਰਾਂ ਸ੍ਰੀ ਦਸਮੇਸ਼ ਨੂੰ ਦਿਨੇ ਰਾਤੀਂ ਅੰਮ੍ਰਿਤ ਦਾਤ ਹੈ ਜਿਸ ਸੰਸਾਰ ਬਖਸ਼ੀ।
ਭਾਰਤ ਦੀ ਮਰੀ ਹੋਈ ਜਨਤਾ ਨੂੰ ਕੀਤਾ ਸ਼ੇਰ ਤੇ ਹੱਥ ਤਲਵਾਰ ਬਖਸ਼ੀ।
ਦੌਲਤ ਇੱਜ਼ਤ ਤੇ ਧਰਮ ਬਚਾਵਨੇ ਲਈ ਹਿੰਮਤ ਸ਼ਕਤੀ ਸਾਹਿਬ ਅਪਾਰ ਬਖਸ਼ੀ।
ਜੀਵਨ ਬਖਸ਼ਿਆ ਨਵਾਂ ਤ੍ਰਿਲੋਕ ਸਿੰਘਾ ਨਵੀਂ ਖਾਲਸੇ ਤਾਈਂ ਮੁਹਾਰ ਬਖਸ਼ੀ।

## ਬਾਬਾ ਦੀਪ ਸਿੰਘ ਜੀ ਦੇ ਸਮੇਂ ਪੰਜਾਬ ਦੀ ਰਾਜਸੀ ਦਸ਼ਾ

ਭਾਰਤ ਵਰਸ਼ ਤੇ ਮੁਗਲਾਂ ਦਾ ਰਾਜ ਹੈਸੀ ਪਾਪ ਖੂਬ ਸੀ ਪੈਰ ਪਸਾਰ ਬੈਠਾ।
ਕਾਬਲ ਗਜ਼ਨੀ ਤੁਰਕਸਤਾਨ ਵਾਲਾ ਜ਼ਾਲਮ ਬਾਦਸ਼ਾਹ ਨੀਤ ਸੀ ਧਾਰ ਬੈਠਾ।
ਲੁੱਟਣ ਆਇਆ ਹਿੰਦ ਨੂੰ ਸਾਲ ਅੰਦਰ ਕਈ ਵਾਰ ਹੀ ਮੱਲਾਂ ਨੂੰ ਮਾਰ ਬੈਠਾ।
ਮੰਦਰ ਢਾਹ ਤੇ ਕਈ ਅਮੀਰ ਲੁੱਟੇ ਜ਼ਾਲਮ ਜ਼ੁਲਮ ਦੀ ਲੈ ਤਲਵਾਰ ਬੈਠਾ।

ਸੁੰਦਰ ਨਾਰੀਆਂ ਹਿੰਦ 'ਚੋਂ ਲੈ ਜਾਂਦਾ ਡਰ ਓਹ ਕਰਤਾਰ ਵਿਸਾਰ ਬੈਠਾ।
ਅਹਿਮਦ ਸ਼ਾਹ ਅਬਦਾਲੀ ਸੀ ਕਹਿਣ ਉਹਨੂੰ ਪੂਰਾ ਬਣ ਸ਼ੈਤਾਨ ਦਾ ਯਾਰ ਬੈਠਾ।
ਜਦੋਂ ਆਏ ਪੰਜਾਬ ਤਾਂ ਆਏ ਪਰਲੋ ਹਿੰਦੂ ਕਿਸਮਤ ਦੇ ਤਾਈਂ ਸੀ ਹਾਰ ਬੈਠਾ।
ਦੇਵੀ ਦੇਵਤੇ ਪਰਬਤਾਂ ਵੱਲ ਤੁਰ ਗਏ ਸਾਧੂ ਛੱਡ ਕੇ ਕਾਰ ਵਿਹਾਰ ਬੈਠਾ।
ਦਿਸੇ ਆਸਰਾ ਕੋਈ ਨਾ ਨਾਰੀਆਂ ਨੂੰ ਹਰ ਇਕ ਦੇ ਸੀਨੇ 'ਚ ਸਾਰ ਬੈਠਾ।
ਸੁਣ ਕੇ ਤਦੋਂ ਪੁਕਾਰ ਤ੍ਰਿਲੋਕ ਸਿੰਘ ਹੌਂਸਲਾ ਦਿਲ ਵਿਚ ਧਾਰ ਬੈਠਾ।

ਲੁੱਟਣ ਹਿੰਦ ਨੂੰ ਤੁਰੇ ਈਰਾਨ ਵਿਚੋਂ ਫੌਜਾਂ ਕਰ ਇਕੱਠੀਆਂ ਭਾਰੀਆਂ ਨੇ।
ਕੱਠੇ ਹੋ ਲੁਟੇਰੇ ਵੀ ਬਹੁਤ ਆਏ ਲਈਆਂ ਤੋਪਾਂ ਤਲਵਾਰਾਂ ਕਟਾਰੀਆਂ ਨੇ।
ਮਾਰੋ ਮਾਰ ਕਰਦੇ ਪੁੱਜੇ ਹਿੰਦ ਅੰਦਰ ਹਾਹਾਕਾਰ ਕੁਰਲਾਂਦੀਆਂ ਨਾਰੀਆਂ ਨੇ।
ਜੋ ਅੜਿਆ ਮਾਰਿਆ ਗਿਆ ਸੋਈ ਢਾਈਆਂ ਉੱਚੀਆਂ ਕਈ ਅਟਾਰੀਆਂ ਨੇ।
ਲੁੱਟ ਲਈ ਗੁਜਰਾਤ ਲਾਹੌਰ ਲੁੱਟਿਆ ਫੜੀਆਂ ਨਾਰੀਆਂ ਕਈ ਕੁਵਾਰੀਆਂ ਨੇ।
ਮੁਰਗੇ ਬੱਕਰੀਆਂ ਵਾਂਗ ਮਨੁੱਖ ਮਾਰੇ ਦੇਸ਼ ਮੱਚ ਗਈਆਂ ਹਾਰਾਕਾਰੀਆਂ ਨੇ।
ਹਾਕਮ ਰਲੇ ਲਾਹੌਰ ਦੇ ਨਾਲ ਤੁਰਕਾਂ ਜਿਨ੍ਹਾਂ ਮੰਨੀਆਂ ਚਾ ਸਰਦਾਰੀਆਂ ਨੇ।
ਦੁਸ਼ਮਣ ਸਿੰਘਾਂ ਦਾ ਜੱਗ ਤ੍ਰਿਲੋਕ ਸਿੰਘਾ ਥਾਂ ਥਾਂ 'ਤੇ ਸਫਾਂ ਖਿਲਾਰੀਆਂ ਨੇ।

ਅੰਮ੍ਰਿਤਸਰ 'ਤੇ ਨਿਗਾਹ ਸੀ ਦੁਸ਼ਮਣਾਂ ਦੀ ਦੁਸ਼ਮਣ ਆਯਾ ਸੀ ਵਿਚ ਹੰਕਾਰ ਭਾਈ।
ਉਹ ਸਮਝਦਾ ਸਿੰਘਾਂ ਦਾ ਘਰ ਏਹੋ ਜੀਵਨ ਸ਼ਸਤਰ ਦਾ ਹੈ ਭੰਡਾਰ ਭਾਈ।
ਜੇਕਰ ਇਸਨੂੰ ਕਰ ਬਰਬਾਦ ਦੇਈਏ ਹੋਵੇ ਸਿੰਘਾਂ ਦਾ ਅੰਤ ਸੰਸਾਰ ਭਾਈ।
ਇਹ ਸਮਝ ਕੇ ਮੂਰਖਾਂ ਡਾਹ ਤੋਪਾਂ ਦਿੱਤਾ ਢਾਹ ਸੀ ਘਰ ਕਰਤਾਰ ਭਾਈ।
ਮੰਦਰ ਗੇਰ ਸਰੋਵਰ ਨੂੰ ਪੂਰ ਦਿੱਤਾ ਵਾਹੀ ਜ਼ਾਲਮਾਂ ਅੰਨ੍ਹੀ ਤਲਵਾਰ ਭਾਈ।
ਰੋਂਦੀ ਜਨਤਾ ਛੱਡ ਕੇ ਸ਼ਹਿਰ ਨੱਸ ਗਈ ਛਾ ਗਿਆ ਸੀ ਦਿਨੇ ਅੰਧਕਾਰ ਭਾਈ।
ਆਸ ਪਾਸ ਦੇ ਨਗਰਾਂ ਨੂੰ ਘੇਰ ਕਰਕੇ ਫੜ ਲਈ ਜੋ ਸੁੰਦਰੀ ਨਾਰ ਭਾਈ।
ਲੁੱਟੇ ਘਰ ਤੇ ਬੱਚਿਆਂ ਮਾਰ ਦਿੱਤਾ ਬਹੁਤ ਸਿੰਘਾਂ ਦਾ ਕੀਤਾ ਸੰਘਾਰ ਭਾਈ।
ਹਿਰਦਾ ਨੱਪ ਕੇ ਬੈਠ ਭਗਵਾਨ ਗਿਆ ਤੁਰਕ ਡਾਕੂ ਦੀ ਦੇਖ ਕੇ ਕਾਰ ਭਾਈ।
ਜੋਸ਼ ਸਿੰਘਾਂ ਨੂੰ ਆਇਆ ਤ੍ਰਿਲੋਕ ਸਿੰਘਾ ਯੁੱਧ ਕਰਨ ਲੱਗੇ ਖੰਡੇਧਾਰ ਭਾਈ।

## ਬੈਂਤ

ਮਰਦੇ ਨਹੀਂ ਉਹ ਹੋਂਵਦੇ ਅਮਰ ਭਾਈਓ ਧਰਮ ਦੇਸ਼ ਸੇ ਕਰਨ ਪਿਆਰ ਜੇਹੜੇ।
ਰੱਖਿਆ ਨਾਰੀ ਸਤਿਕਾਰ ਗੁਰਧਾਮ ਬਦਲੇ ਹੱਸ ਹੱਸ ਕੇ ਵਾਰਨ ਪਰਵਾਨ ਜੇਹੜੇ।
ਸ਼ਰਨ ਆਏ ਮਜ਼ਲੂਮ ਗਰੀਬ ਸੰਦੀ ਕਰਨ ਰਾਖੀ ਤੇ ਦੇਣ ਸਤਿਕਾਰ ਜੇਹੜੇ।

ਸੇਵਾ ਨਾਮ ਇਸ਼ਨਾਨ ਤੇ ਦਾਨ ਕਰਦੇ ਕਰਦੇ ਵਿਦਿਆ ਰਾਗ ਪਰਚਾਰ ਜੇਹੜੇ।
ਊਚ ਨੀਚ ਦੇ ਫਰਕ ਨੂੰ ਛੱਡ ਕੇ ਜੋ ਸਮਝਣ ਰੱਬ ਦੀ ਰੂਹ ਨਰ ਨਾਰ ਜੇਹੜੇ।
ਸਾਧੂ ਹੋ ਸਤਿਨਾਮ ਦਾ ਜਾਪ ਕਰਦੇ ਦਿਲੋਂ ਤਿਆਗਦੇ ਕੁਲ ਹੰਕਾਰ ਜੇਹੜੇ।
ਰਾਜਾ ਹੋ ਕੇ ਕਰਨ ਨਿਆਇ ਸੱਚਾ ਦੁਸ਼ਟਾਂ ਮਾਰਦੇ ਫੜ ਤਲਵਾਰ ਜੇਹੜੇ।
ਸਤਵਾਦੀ ਮਾਨੁੱਖ ਤ੍ਰਿਲੋਕ ਸਿੰਘਾ ਦਿਨੇ ਰਾਤ ਹੀ ਜੱਪਣ ਕਰਤਾਰ ਜੇਹੜੇ।

## ਬੈਂਤ

ਮੁਖੀਆ ਮਿਸਲ ਸ਼ਹੀਦਾਂ ਦਾ ਦੀਪ ਸਿੰਘ ਸੀ ਬਾਬਾ ਆਖ ਕੇ ਸਾਰੇ ਬੁਲਾਂਵਦੇ ਜੀ।
ਬੰਦਾ ਸਿੰਘ ਦੇ ਸਮੇਂ ਪੰਜਾਬ ਅੰਦਰ ਨਾਲ ਮੁਗਲਾਂ ਜੰਗ ਕਰਾਂਵਦੇ ਜੀ।
ਬੰਦਾ ਸਿੰਘ ਸ਼ਹੀਦ ਜਾਂ ਹੋ ਗਿਆ ਇੱਜ਼ਤ ਪੰਥ ਦੀ ਆਪ ਰਖਾਂਵਦੇ ਜੀ।
ਪੰਥ ਖਾਲਸੇ ਦੇ ਬਣੇ ਆਪ ਆਗੂ ਸੇਵਾ ਧਰਮ ਦੀ ਖੂਬ ਕਰਾਂਵਦੇ ਜੀ।
ਮਹਾਂ ਬਲੀ ਵਿਦਵਾਨ ਸੀ ਸਿਦਕ ਵਾਲੇ ਨਾਮ ਵਾਹਿਗੁਰੂ ਨਿੱਤ ਜਪਾਂਵਦੇ ਜੀ।
ਵਿਚ ਮਾਲਵੇ ਗੁਰੂ ਕੀ ਜੋ ਕਾਂਸ਼ੀ ਦਮਦਮਾ ਗੁਰਧਾਮ ਸਦਾਂਵਦੇ ਜੀ।
ਬਾਬਾ ਦੀਪ ਸਿੰਘ ਜੀ ਉਥੇ ਕਰ ਡੇਰਾ ਲੰਗਰ ਗੁਰੂ ਦਾ ਖੂਬ ਚਲਾਂਵਦੇ ਜੀ।
ਘੋੜੇ ਅਤੇ ਹਥਿਆਰਾਂ ਨੂੰ ਕਰਨ ਕੱਠੇ ਅੰਮ੍ਰਿਤ ਨੀਵਿਆਂ ਤਾਈਂ ਛਕਾਂਵਦੇ ਜੀ।
ਸੇਵਾ ਗੁਰੂ ਗ੍ਰੰਥ ਤੇ ਪੰਥ ਕਰਦੇ ਸੇਵਾ ਵਿਚ ਤਲਵੰਡੀ ਦੇ ਪਾਂਵਦੇ ਜੀ।
ਸਾਰੇ ਦਲਾਂ ਵਿਚ ਆਪਦਾ ਮਾਣ ਵੱਡਾ ਨੇੜੇ ਹੋਇਕੇ ਫਤਹਿ ਗਜਾਂਵਦੇ ਜੀ।
ਧਨੁੱਖ ਨੇਜੇ ਤਲਵਾਰ ਦੇ ਧਨੀ ਪੂਰੇ ਦੁਸ਼ਮਣ ਦਲ ਦੇ ਤਾਈਂ ਡਰਾਂਵਦੇ ਜੀ।
ਮੁਗਲ ਕੰਬਦੇ ਸ਼ੇਰ ਦੀ ਬੜ੍ਹਕ ਸੁਣ ਕੇ ਮਜ਼ਾ ਸੂਰਮੇ ਨਾਲ ਨਾ ਲਾਂਵਦੇ ਜੀ।
ਸਾਰਾ ਮਾਲਵਾ ਆਪਦੀ ਕਦਰ ਕਰਦਾ ਤਾਈਂ ਸਿੱਖਾਂ ਦੇ ਸੁਖ ਪਹੁੰਚਾਂਵਦੇ ਜੀ।
ਆਗੂ ਪੰਥ ਦੀ ਸੱਚੇ ਤ੍ਰਿਲੋਕ ਸਿੰਘਾ, ਕੋਲੋਂ ਮੌਤ ਦੇ ਭੌ ਨਾ ਖਾਂਵਦੇ ਜੀ।

ਕਬਿੱਤ ॥ ਦਮ ਦਮਹ ਸਾਹਿਬ ਵਿਚ ਮਾਲਵੇ ਦਾ ਸ਼ੇਰ ਬੈਠਾ,
ਦੋ ਕੁ ਹਜ਼ਾਰ ਕੋਲ ਸੂਰੇ ਬਲਵਾਨ ਸੀ।
ਘਰੋਂ ਚੱਲ ਆਏ ਜੇਹੜੇ ਲੜਨ ਮਰਨ ਲਈ,
ਜੀਵਨ ਦੇ ਤਾਈਂ ਕਰ ਦਿੱਤਾ ਬਲੀਦਾਨ ਸੀ।
ਉੱਚੇ ਉੱਚੇ ਕਦ ਫਬ ਬੈਠੇ ਹਥਿਆਰਾਂ ਸੰਗ,
ਦੇਖ ਹੋਈਏ ਦੰਗ ਜੋ ਨਿਰਾਲੀ ਉਹਨਾਂ ਸ਼ਾਨ ਜੀ।
ਮਾਝੇ ਦੇ ਸਹਾਈ ਅਤੇ ਸੰਤ ਸਿਪਾਹੀ ਯਾਰੋ,
ਜਪਦੇ ਜ਼ਬਾਨੋਂ ਨਾਮ ਸ੍ਰੀ ਭਗਵਾਨ ਸੀ।

## ਇਕ ਸਿੰਘ ਨੇ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਹਾਲ ਦੱਸਣਾ

### ਕੋਰੜਾ ਛੰਦ

ਨੈਣੋਂ ਜਾਵੇ ਨੀਰ ਦਿਲ ਬਹੁਤ ਸੱਲਿਆ ।
ਬੋਲਿਆ ਨਾ ਜਾਵੇ ਹੈ ਕਲੇਜਾ ਹੱਲਿਆ ।
ਮੁਗਲ ਪਠਾਣਾਂ ਜ਼ੁਲਮ ਕਮਾਇਆ ਹੈ ।
ਚੜ੍ਹ ਅਬਦਾਲੀ ਜਾਂ ਪੰਜਾਬ ਆਇਆ ਹੈ ।
ਪਿੰਡਾਂ ਵਿਚ ਪੁੱਜ ਘਰ ਘਰ ਲੁੱਟਿਆ ।
ਅੜਿਆ ਜੋ ਅੱਗੇ ਸੋਈ ਖ਼ੂਬ ਕੁੱਟਿਆ ।
ਨੰਗੇ ਜੋ ਮਛੰਦ੍ਰਾਂ ਨੇ ਰੌਲਾ ਪਾਇਆ ਹੈ ।
ਚੜ੍ਹ ਅਬਦਾਲੀ ਜਾਂ ਪੰਜਾਬ ਆਇਆ ਹੈ ।
ਚੁਣ ਲਈਆਂ ਸੁੰਦਰ ਜਵਾਨ ਨਾਰੀਆਂ ।
ਰੋਣ ਕੁਰਲਾਉਣ ਕਿਸਮਤ ਮਾਰੀਆਂ ।
ਸਾਰੀਆਂ ਨੂੰ ਉੱਤੇ ਗੱਡਿਆਂ ਬੈਠਾਇਆ ਹੈ । ਚੜ੍ਹ....
ਰੋਂਦੇ ਵੀਰ ਮਾਵਾਂ ਪੇਸ਼ ਨਾ ਕੋਈ ਗਈ ਹੈ ।
ਸਿਖਰ ਦੁਪਹਿਰੇ ਲੁੱਟੀ ਜੀ ਪੰਜਾਬ ਗਈ ਹੈ ।
ਹਾਹਾਕਾਰ ਹੋਈ ਧਰਤ ਹਿਲਾਇਆ ਹੈ ਚੜ੍ਹ...
ਲੁੱਟ ਕੇ ਲਾਹੌਰ ਪਾਪੀ ਅੱਗੇ ਆਏ ਜੀ ।
ਹਰੇ ਖੇਤਾਂ ਵਿਚ ਉਹਨਾਂ ਪੈਰ ਪਾਏ ਜੀ ।
ਅੰਮ੍ਰਿਤਸਰ ਝੱਟ ਘੇਰਾ ਪਾਇਆ ਹੈ । ਚੜ੍ਹ ਅਬਦਾਲੀ...
ਉੱਚੇ ਮਹਿਲ ਘਰਾਂ ਤਾਈਂ ਅੱਗ ਲਾਈ ਜੀ ।
ਦੁਖੀ ਹੋ ਕੇ ਸ਼ਹਿਰੋਂ ਨੱਠ ਪਈ ਲੁਕਾਈ ਜੀ ।
ਕਿਸੇ ਜਰਵਾਣੇ ਨਾ ਤਰਸ ਖਾਇਆ ਹੈ । ਚੜ੍ਹ ਅਬਦਾਲੀ...
ਗੁਰੂ ਪਾਸ ਢਾਹੇ ਕੀਤੀ ਬੁਰਿਆਈ ਹੈ ।
ਸੁਧਾਸਰ ਵਿਚ ਉਹਨਾਂ ਮਿੱਟੀ ਪਾਈ ਹੈ ।
ਮੰਦਰ ਨੂੰ ਢਾਇਕੇ ਸਾਫ ਚਾ ਕਰਾਇਆ ਹੈ । ਚੜ੍ਹ ਅਬਦਾਲੀ...
ਗੁਰੂ ਧਾਮ ਢੱਠਾ ਦਿਲ ਸਾਰੇ ਢੱਠ ਗਏ ।
ਕਹਿੰਦੇ ਲੋਕ ਸਿੰਘ ਨੇ ਕਿਧਰ ਨੱਠ ਗਏ ।
ਸਿੰਘਾਂ ਤਾਈਂ ਲੱਭਦਾ ਮੈਂ ਏਥੇ ਆ ਗਿਆ ।

ਬੀਤਿਆ ਹੈ ਹਾਲ ਆਪ ਨੂੰ ਸੁਣਾ ਗਿਆ ।
ਤਲੀ ਉੱਤੇ ਸਿਰ ਸਿੰਘਾਂ ਨੇ ਰਚਾਇਆ ਹੈ ।
ਚੜ੍ਹ ਅਬਦਾਲੀ ਜਾਂ ਪੰਜਾਬ ਆਇਆ ਹੈ ।
ਫੜ੍ਹੋ ਹੱਥ ਤੇਗਾਂ ਦੇਰ ਨਹੀਂ ਕੀਜੀਏ ।
ਸਿੱਖੀ ਦੀ ਹੈ ਸ਼ਾਨ ਅੱਜ ਰੱਖ ਲੀਜੀਏ ।
ਸੀਨਾ ਪਾੜ ਹਾਲ ਤੁਸਾਂ ਨੂੰ ਸੁਣਾਇਆ ਹੈ ।
ਚੜ੍ਹ ਅਬਦਾਲੀ ਜਾਂ ਪੰਜਾਬ ਆਇਆ ਹੈ ।
ਸਦੇ ਸਿੰਘ ਸਾਰੇ ਜੇਹੜੇ ਰਹਿੰਦੇ ਦੂਰ ਨੇ ।
ਦੁਸ਼ਮਣ ਵੱਲ ਦੇਖਦੇ ਜੋ ਘੂਰ ਘੂਰ ਨੇ ।
ਮੌਤ ਦਾ ਸਬਕ ਗੁਰੂ ਨੇ ਪੜ੍ਹਾਇਆ ਹੈ ।
ਚੜ੍ਹ ਅਬਦਾਲੀ ਜਾਂ ਪੰਜਾਬ ਆਇਆ ਹੈ ।

## ਬਾਬਾ ਦੀਪ ਸਿੰਘ ਜੀ ਦੀ ਪ੍ਰਤੱਗਿਆ

### ਬੈਂਤ

ਸੁਣ ਕੇ ਕਥਾ ਗੁਰ ਧਾਮ ਦੇ ਢੱਠਣੇ ਦੀ, ਵਿਚ ਗੁੱਸੇ ਦੇ ਬਾਬਾ ਜੀ ਆਂਵਦੇ।
ਖੰਡਾ ਵਿਚ ਮਿਆਨ 'ਚੋਂ ਕਰੇ ਉੱਚਾ, ਨਾਲ ਜ਼ੋਰ ਦੇ ਚਾ ਘੁਮਾਂਵਦੇ ਜੀ।
ਚੇਹਰਾ ਨਾਲ ਕ੍ਰੋਧ ਦੇ ਲਾਲ ਹੋਇਆ, ਇਉਂ ਗੁੱਸੇ ਸੇ ਬਚਨ ਅਲਾਂਵਦੇ ਜੀ।
ਉਹਨਾਂ ਵੈਰੀਆਂ ਦਾ ਮੈਂ ਕਰਾਂ ਕੀਮਾਂ, ਗੁਰੂ ਧਾਮ ਤਾਈਂ ਜੇਹੜੇ ਢਾਂਵਦੇ ਜੀ।
ਅੰਮ੍ਰਿਤਸਰ ਹੈ ਜੀਵਨ ਦਾ ਕੁੰਡ ਭਾਈਓ, ਦੁਖੀ ਤਨ ਵਾਲੇ ਜਿਥੇ ਨ੍ਹਾਂਵਦੇ ਜੀ।
ਐਸੇ 'ਸਰ' ਨੂੰ ਜਿਨ੍ਹਾਂ ਨੇ ਪੂਰਿਆ ਹੈ, ਗਲ ਮੌਤ ਦੇ ਜੱਫੀਆਂ ਪਾਂਵਦੇ ਜੀ।
ਸੁਧਾਸਰ ਦੇ ਵੱਲ ਚੜ੍ਹਾਈ ਕਰਨੀ, ਇਹ ਆਖ ਜੈਕਾਰਾ ਬੁਲਾਂਵਦੇ ਜੀ।
ਜਥੇਦਾਰ ਦਾ ਸੁਣ ਕੇ ਹੁਕਮ ਸਾਰੇ, ਖੰਡੇ ਖਿੱਚ ਕੇ ਛਾਲਾਂ ਲਗਾਂਵਦੇ ਜੀ।
ਮਾਰੂ ਜੰਗ ਦਾ ਵੱਜੇ ਤ੍ਰਿਲੋਕ ਸਿੰਘਾ, ਧਰਤੀ ਪਰਬਤ ਅਸਮਾਨ ਕੰਬਾਂਵਦੇ ਜੀ।

### ਵਾਰ

ਦਮਦਮੇ ਸਾਹਿਬ ਤੋਂ ਚੜ੍ਹ ਪੇ, ਸਿੰਘ ਗੁਰੂ ਦੁਲਾਰੇ।
ਪਿਆ ਜੋਸ਼ ਸੀ ਠਾਠਾਂ ਮਾਰਦਾ, ਛੱਡੇ ਜੈਕਾਰੇ।
ਨੀਲੇ ਬਸਤਰ ਪਹਿਨ ਕੇ, ਦੁਮਾਲੇ ਸਵਾਰੇ।
ਦੋਧਾਰੀ ਤੇਗੇਂ ਹੱਥਾਂ ਵਿਚ, ਕਮਰ ਕੱਸ ਕਟਾਰੇ।

ਉਹ ਨਾਗਾਂ ਵਾਂਗੂ ਪੇਲਦੇ, ਮਾਰਨ ਫੁੰਕਾਰੇ।
ਦੇਸ਼ ਧਰਮ ਤੋਂ ਮਰਨ ਦਾ, ਜੋਸ਼ ਠਾਠਾਂ ਮਾਰੇ।
ਸਿੱਖਿਆ ਜੋ ਦਸਮੇਸ਼ ਦੀ, ਸਭ ਸੁਣਨ ਪਿਆਰੇ।
ਚੜ੍ਹ ਬੈਠੇ ਉੱਤੇ ਰਾਕੀਆਂ, ਅੱਗੇ ਰੱਖ ਨਗਾਰੇ।
ਚੜ੍ਹੀ ਫੌਜ ਅਕਾਲ ਦੀ, ਹੁਕਮ ਕਰਤਾਰੇ।
ਬਾਬਾ ਦੀਪ ਸਿੰਘ ਜੀ ਅੱਗੇ, ਜੇਹੜਾ ਲਲਕਾਰੇ।
ਵਧੀ ਚਲੋ ਸਿੰਘੋ ਸੂਰਿਓ, ਪੁੱਜੋ ਸੁਧਾ ਕਿਨਾਰੇ।
ਦੁਸ਼ਮਣ ਫੜ ਫੜ ਮਾਰਦੇ, ਜੇਹੜੇ ਪਾਪੀ ਹਤਿਆਰੇ।
ਉਨ੍ਹਾਂ ਅੰਮ੍ਰਿਤ ਦਾ ਸਰ ਪੂਰਿਆ, ਉਹ ਕਿਸਮਤ ਹਾਰੇ।
ਅਸਾਂ ਉਨ੍ਹਾਂ ਦੇ ਸਿਰ ਕੱਟਣੇ, ਤਨ ਚੀਰਨੇ ਭਾਰੇ।
ਵਧੀ ਚਲੋ ਸਿੰਘੋ ਅੱਗੇ ਨੂੰ, ਪਈ ਅਣਖ ਪੁਕਾਰੇ।
ਦਾਸੀ ਤੁਸਾਂ ਦੀ ਮੌਤ ਹੈ, ਜਮ ਕਾਜ ਸਵਾਰੇ।
ਹੋਣੀ ਗੀਤ ਹੈ ਗਾਂਵਦੀ, ਖੁਸ਼ੀ ਮੰਗਲਚਾਰੇ।
ਭਾਰਤ ਅਸਾਡਾ ਵਤਨ ਹੈ, ਅਸੀਂ ਵਤਨ ਪਿਆਰੇ।
ਤੁਰਕ ਲੁਟੇਰੇ ਲੁੱਟਦੇ, ਦੁਖੀ ਮਰਦ ਤੇ ਨਾਰੇ।
ਸੁਖੀ ਬਣਾਉਣਾ ਸਭਸ ਨੂੰ, ਵਿਚ ਇਸ ਸੰਸਾਰੇ।
ਸੇਵਾ ਕਰ 'ਦਰਵੇਸ਼' ਦੀ, ਸੁੱਖ ਪਾਉ ਪਰਵਾਰੇ।

## ਵਾਰ

ਦੂਰ ਦੂਰ ਤੋਂ ਆ ਰਲੇ, ਸਿੰਘ ਬਲੀ ਮੁਲਤਾਨੀ।
ਆਏ ਚੱਲ ਮਲਵਈ ਵੀਰ, ਜਿਨ੍ਹਾਂ ਭਰੀ ਜਵਾਨੀ।
ਹੱਥ ਵਿਚ ਨੇਜਾ ਰੰਗਲਾ, ਕੰਧੇ ਧਨੁੱਖ ਦੀ ਕਾਨੀ।
ਗੁੱਸੇ ਦੀ ਅੱਗ ਭੜਕਦੀ, ਡਰ ਜਾਏ ਭਵਾਨੀ।
ਤੁਰ ਆਏ ਹੋਣ ਸ਼ਹੀਦ ਸਨ, ਘਰ ਛੱਡ ਜਨਾਨੀ।
ਮਾਂ ਦੇ ਰੋਕਿਆਂ ਨਾ ਰੁਕੇ, ਪਿਉ ਗਲ ਫੁਰਮਾਨੀ।
ਬਹਿ ਜਾ ਘਰ ਤੂੰ ਪੁੱਤਰਾ, ਬੁਰੇ ਤੁਰਕ ਪਠਾਨੀ।
ਪਰ ਗੱਲ ਨਾ ਸੁਣੀ ਕਿਸੇ ਨੇ, ਝੱਟ ਹੋਈ ਰੁਵਾਨੀ।
ਅਣਖ ਧਰਮ ਦੇ ਵਾਸਤੇ, ਸੀ ਮਰਨ ਦੀ ਠਾਨੀ।
ਤੁਰ ਪੈ ਗੱਭਰੂ ਘਰਾਂ ਤੋਂ, ਬੰਨ੍ਹ ਮੌਤ ਦੀ ਗਾਨੀ।
ਤਿਲਕ ਸ਼ਹੀਦੀ ਭੈਣ ਨੇ, ਲਾਏ ਮਾਂ ਸੁਵਾਨੀ।

ਨਹੀਂ ਰੋਕਿਆ ਯੁੱਧ ਤੋਂ, ਕਿਸੇ ਮਾਂ ਸਠਿਆਨੀ।
ਤੁਰੇ ਜਦੋਂ ਰਲ ਸੂਰਮੇ, ਘਟਾ ਚੜ੍ਹੇ ਅਸਮਾਨੀ।
ਅੱਗੋਂ ਲੁਕਦੇ ਜਾਣ ਸਭ, ਪਾਪੀ ਤੁਰਕਾਨੀ।
ਸਤਲੁਜ ਲੰਘ ਬਿਆਸ ਨੂੰ, ਦੇਖ ਹੋਈ ਹੈਰਾਨੀ।
ਉਜੜਿਆ ਸਾਰਾ ਦੇਸ਼ ਸੀ, ਦਿਸੇ ਖੇਤ ਨਾ ਕਾਨੀ।
ਹਿੰਦੂ ਸਿੱਖਾਂ ਵਾਸਤੇ, ਹੋਈ ਬੜੀ ਵੈਰਾਨੀ।
ਸੀਨਾ ਸਿੰਘ ਦਾ ਫਟ ਗਿਆ, ਅੱਖ ਲਾਲ ਕਰਾਨੀ।
ਫੜ ਲੌ ਸਿੰਘੋ ਮਿਲੇ ਜੋ, ਵਿਚ ਦੇਸ਼ ਈਰਾਨੀ।
ਸਿਰ ਕੱਟੋ ਇਕ ਵਾਰ ਸੰਗ, ਮੁੜ ਮੰਗੇ ਨਾ ਪਾਣੀ।
ਯਾਦ ਕਰਾ ਦਿਓ ਤੁਰਕ ਨੂੰ, ਸਿੰਘੋ ਉਹਦੀ ਨਾਨੀ।
ਦੇਖੇ ਨਾ ਵੱਲ ਪੰਜਾਬ ਦੇ, ਕੋਈ ਮੁਗਲ ਜ਼ਨਾਨੀ।
ਤੇਗ ਚਲਾਵੋ ਸਾਰ ਦੀ, ਛੱਡ ਜਾਓ ਨਿਸ਼ਾਨੀ।
ਵਾਰਾਂ ਗਾਏ ਤ੍ਰਿਲੋਕ ਸਿੰਘ, ਵਿਚ ਵੱਡੇ ਦੀਵਾਨੀ।

## ਬੈਂਤ

ਖਬਰ ਦਿੱਤੀ ਹਲਕਾਰੇ ਲਾਹੌਰ ਜਾ ਕੇ, ਦਲ ਖਾਲਸਾ ਚੜ੍ਹ ਕੇ ਆਏ ਸੂਬੇ।
ਬਾਬਾ ਦੀਪ ਸਿੰਘ ਚੜ੍ਹਿਆ ਮਾਲਵੇ ਤੋਂ, ਸਿੰਘ ਸਾਥ ਨੇ ਕਈ ਰਲਾਏ ਸੂਬੇ।
ਬਦਲਾ ਲੈਣ ਲਈ ਆਏ ਨੇ ਤੇਰੇ ਕੋਲੋਂ, ਕਸਮ ਗੁਰੂ ਦੀ ਅੱਜ ਓਹਣ ਖਾਏ ਸੂਬੇ।
ਅਹਿਮਦ ਸ਼ਾਹ ਅਬਦਾਲੀ ਜੋ ਬੁਰਾ ਕੀਤਾ, ਸੁਧਾਸਰ ਨੂੰ ਦਿੱਤਾ ਪੂਰਾਏ ਸੂਬੇ।
ਜੀਵਨ ਮਰਨ ਹੈ ਸਿੰਘਾਂ ਦਾ ਇਸ ਥਾਂ 'ਤੇ, ਅਹਿਮਦ ਅੱਗ ਨੂੰ ਗਿਆ ਹੈ ਲਾਏ ਸੂਬੇ।
ਸੱਦੋ ਉਸ ਨੂੰ ਫੌਜ ਤਿਆਰ ਕਰੋ, ਅੱਗੋਂ ਮਿਲੀਏ ਉਹਨਾਂ ਨੂੰ ਧਾਏ ਸੂਬੇ।
ਅੰਮ੍ਰਿਤਸਰ ਤੋਂ ਪਰੇ ਹੀ ਜੰਗ ਹੋਵੇ, ਦਈਏ ਸਿੰਘਾਂ ਨੂੰ ਮਾਰ ਭਜਾਏ ਸੂਬੇ।
ਮੁਗਲ ਰਾਜ ਦੇ ਨਾਲ ਨਾ ਲੜ ਸਕਣ, ਫੌਜ ਦੱਬ ਕੇ ਦੇ ਚੜ੍ਹਾਏ ਸੂਬੇ।
ਸਾਰੇ ਠਾਣਿਆਂ ਵੱਲ ਫੁਰਮਾਨ ਲਿਖਦੇ, ਕੋਈ ਸਿੰਘਾਂ ਨੂੰ ਦੇਵੇ ਨਾ ਥਾਏ ਸੂਬੇ।
ਛੇਤੀ ਕਰੋ 'ਤ੍ਰਿਲੋਕ' ਜੇ ਚਾਹੇ ਬਚਨਾ, ਨਹੀਂ ਤੇ ਤੁਝ ਨੂੰ ਦੇਣ ਮੁਕਾਏ ਸੂਬੇ।

## ਬੈਂਤ

ਸੁਣਦੇ ਸਾਰ ਹੀ ਸੂਬੇ ਨੇ ਹੁਕਮ ਦਿੱਤਾ, ਏਸੇ ਵੇਲੇ ਹੀ ਫੌਜਾਂ ਚੜ੍ਹਾਓ ਜਲਦੀ।
ਅੰਮ੍ਰਿਤਸਰ ਤੋਂ ਦੂਰ ਹੀ ਜਾ ਘੇਰੋ, ਹੱਥੋ ਹੱਥ ਫੜ ਸਿੰਘ ਮੁਕਾਓ ਜਲਦੀ।
ਫੌਜ ਚਾਰ ਚੁਫੇਰੇ ਦੀ ਹੋਏ ਕੱਠੀ, ਦੀਪ ਸਿੰਘ ਨੂੰ ਫੜ ਲਿਆਓ ਜਲਦੀ।

ਸਿੰਘ ਵੱਸਣ ਨਹੀਂ ਦੇਣੇ ਪੰਜਾਬ ਅੰਦਰ, ਜਥੇਬੰਦ ਹੈ ਫੌਜ ਕਰਾਓ ਜਲਦੀ।
ਮੇਰੀ ਵਲੋਂ ਹੈ ਖੁੱਲ੍ਹ ਜੋ ਜੀ ਚਾਹੇ, ਕਾਫਰ ਮਾਰਨ ਲਈ ਸ਼ੋਰ ਮਚਾਓ ਜਲਦੀ।
ਰਾਖਾ ਤੁਸਾਂ ਦਾ ਆਪ ਖੁਦਾ ਹੋਵੇ, ਵਿਚ ਹਿੰਦ ਇਸਲਾਮ ਵਧਾਓ ਜਲਦੀ।

## ਚੱਬੇ ਤੇ ਤਰਨ ਤਾਰਨ ਵਿਚਾਲੇ ਸਿੰਘਾਂ ਤੇ ਤੁਰਕਾਂ ਦਾ ਯੁੱਧ ਹੋਣਾ

ਟੱਪ ਕੇ ਬਿਆਸਾ ਸਿੰਘ ਮਾਝੇ ਆਏ ਜੀ।
ਤਰਨ ਤਾਰਨ ਦੇ ਦਰਸ ਪਾਏ ਜੀ।
ਪੁੱਜੇ ਜਦੋਂ ਚੱਬੇ ਸ਼ਾਹੀ ਫੌਜ ਆਈ ਸੀ।
ਦੋਹਾਂ ਦਲਾਂ ਵਿਚ ਛਿੜ ਪਈ ਲੜਾਈ ਸੀ।
ਕਟਾ ਵੱਢ ਸ਼ੁਰੂ ਹੋਈ ਤਲਵਾਰ ਦੀ।
ਸਿਰ ਉੱਤੇ ਹੋਣੀ ਕਿਲਕਾਂ ਸੀ ਮਾਰਦੀ।
ਜ਼ੋਰਾਂ ਉੱਤੇ ਭਾਈਓ ਸਿੰਘਾਂ ਦੀ ਚੜ੍ਹਾਈ ਸੀ।
ਦੋਹਾਂ ਦਲਾਂ ਵਿਚ ਛਿੜ ਪਈ ਲੜਾਈ ਸੀ।
ਬਾਬਾ ਦੀਪ ਸਿੰਘ ਖੰਡੇ ਨੂੰ ਘੁਮਾਂਵਦੇ।
ਤਿੰਨਾਂ ਤਿੰਨਾਂ ਤੁਰਕਾਂ ਦੇ ਸਿਰ ਲਾਂਹਵਦੇ।
ਕੰਨਾਂ ਉੱਤੇ ਹੱਥ ਤੌਬਾ ਹੀ ਮਚਾਈ ਸੀ। ਦੋਹਾਂ...
ਲੜਦਾ ਰਸੂਲ ਜਾਨੀ ਖਾਂ ਵੀ ਲੜਦਾ।
ਮਗਰ ਮੁਗਲ ਸੂਬੇ ਖਾਨ ਲੜਦਾ।
ਤੁਰਕਾਂ ਦੀ ਸਿੰਘਾਂ ਹੋਸ਼ ਜੀ ਗਵਾਈ ਸੀ।
ਦੋਹਾਂ ਦਲਾਂ ਵਿਚ ਛਿੜ ਪਈ ਲੜਾਈ ਸੀ।
ਬਾਜ ਸਿੰਘ ਉੱਡੇ ਬਾਜ ਦੇ ਸਮਾਨ ਜੀ।
ਨੇਜੇ ਨਾਲ ਸੁੱਟੇ ਘੋੜੇ ਤੋਂ ਪਠਾਨ ਜੀ।
ਲੋਥ ਉੱਤੇ ਲੋਥ ਧਰਤ ਵਿਛਾਈ ਸੀ। ਦੋਹਾਂ ਦਲਾਂ...।
ਤੇਗਾ ਸਿੰਘ ਹੱਥੋਂ ਤੇਲੀ ਪੀਰ ਮਰਿਆ।
ਪਾਣੀ ਦਾ ਨਾ ਘੁੱਟ ਕਿਸੇ ਕੋਲੋਂ ਸਰਿਆ।
ਰੱਤ ਮਿੱਝ ਵਾਲੀ ਨਦੀ ਚਾ ਗਵਾਈ ਸੀ। ਦੋਹਾਂ ਦਲਾਂ...
ਚਲੋ ਗੁਰੂ ਧਾਮ ਚਲੋ ਸੁਧਾਸਰ ਜੀ।
ਗੋਦ ਦਸਮੇਸ਼ ਚਲੋ ਜਾਵੇ ਮਾਰ ਜੀ।
ਸਿੰਘਾਂ ਗੁਰਚਰਨਾਂ ਮੇਂ ਲਿਵ ਲਾਈ ਸੀ। ਦੋਹਾਂ ਦਲਾਂ...

ਪੱਬਾਂ ਭਾਰ ਹੋ ਕੇ ਲੜਦੇ ਜਵਾਨ ਜੀ ।
ਖੁੰਢੀ ਹੋ ਕੇ ਕਈਆਂ ਹੱਥੋਂ ਟੁੱਟੀ ਕਿਰਪਾਨ ਜੀ ।
ਟੁੱਟਿਆ ਨਾ ਦਿਲ ਖੰਜਰ ਚਲਾਈ ਸੀ । ਦੋਹਾਂ ਦਲਾਂ...
ਸੈਂਕੜੇ ਨੇ ਸਿੰਘ ਸ਼ਹੀਦੀਆਂ ਨੂੰ ਪਾਂਵਦੇ ।
ਸ੍ਰੀ ਦਸਮੇਸ਼ ਦੀ ਹੈ ਗੋਦ ਜਾਂਵਦੇ ।
ਤੁਰਕਾਂ ਨੂੰ ਨਾਨੀ ਯਾਦ ਜੀ ਕਰਾਈ ਸੀ । ਦੋਹਾਂ ਦਲਾਂ...
ਸੂਰਜ ਸ਼ਰਮਾਇਆ ਦੇਖ ਕੇ ਲੜਾਈ ਨੂੰ ।
ਵਿਧ ਮਾਤਾ ਛੱਡ ਬੈਠੀ ਸੀ ਪੜ੍ਹਾਈ ਨੂੰ ।
ਸਿੰਘ ਤ੍ਰਿਲੋਕ ਕਥਾ ਏਹ ਸੁਣਾਈ ਸੀ ।
ਦੋਹਾਂ ਦਲਾਂ ਵਿਚ ਛਿੜ ਪਈ ਲੜਾਈ ਸੀ ।

ਕਬਿੱਤ ॥ ਬਾਬੇ ਦੀਪ ਸਿੰਘ ਜੁੱਧ ਕੀਤਾ ਜੇਹੜਾ ਜੋਸ਼ ਸੰਗ,
ਤਿਸਦੀ ਮਿਸਾਲ ਮਿਲੇ ਵਿਚ ਇਤਿਹਾਸ ਨਾ ।
ਜਿਹਨੂੰ ਖੰਡਾ ਮਾਰ ਦੇਂਦੇ ਮੰਗਦਾ ਨਾ ਪਾਣੀ ਮੁੜ,
ਡਿਗਦਾ ਧਰਤ ਉੱਤ ਰਹਿੰਦੇ ਸਵਾਸ ਨਾ ।
ਘੋੜੇ ਦੇ ਸਮੇਤ ਕਈਆਂ ਸਾਰਿਆਂ ਸਵਾਰਾਂ ਤਾਈਂ,
ਮੁਗਲਾਂ ਦੀ ਗੱਲ ਕੋਈ ਆਉਣ ਦਿੱਤੀ ਰਾਸ ਨਾ ।
ਸੂਬੇਦਾਰ ਸੈਨਾਪਤੀ ਦੇਖ ਕੇ ਹੈਰਾਨ ਹੋਏ,
ਲੜਦਾ ਕੀ ਸਿੰਘ ? ਕੁਝ ਆਵੇ ਵਿਸ਼ਵਾਸ ਨਾ ।
ਬਾਰਾਂ ਸੇਰ ਪੱਕਾ ਖੰਡਾ ਹੱਥ ਹੈਸੀ ਸੂਰਮੇ ਦੇ,
ਵੈਰੀ ਦੇ ਸੀ ਲਹੂ ਸੰਗ ਲਾਲ ਗਿਆ ਰੰਗਿਆ ।
ਗੋਲੀਆਂ ਦੇ ਵਾਂਗ ਚੀਰ ਸੂਰਮੇ ਧਰਤ ਸੁੱਟੇ,
ਖਾਲੀ ਸੀ ਮੈਦਾਨ ਹੋਇਆ ਜਿਥੋਂ ਸਿੰਘ ਲੰਘਿਆ ।
ਰੋਕਦਾ ਮੁਗਲ ਕੋਈ ਆਪਣੇ ਭਰਾਉ ਤਾਈਂ,
ਪਿੱਛੇ ਹਟ ਬੱਚਾ ਜਾ ਤੂੰ ਸਿਰ ਦਿਆ ਨੰਗਿਆ ।
ਮਾਰ ਕੇ ਗੁਲੱਥਾ ਸਿੰਘ ਸੇਕ ਦੇਵੇ ਬੂਥਾ ਤੇਰਾ,
ਦੰਦਾਂ ਨੂੰ ਭੰਨਾਏ ਬੈਠੋਂ ਭੇੜ ਵੇ ਭੜੰਗਿਆ ।
ਅਰਜਨ ਭੀਮ ਵਾਂਗ ਲੜਦਾ ਸੀ ਦੀਪ ਸਿੰਘ,
ਸੱਪ ਦਾ ਸੀ ਜੀਭ ਵਾਂਗ ਖੰਡਾ ਨਾਚ ਕਰਦਾ ।
ਸਿਰ ਰੇੜੇ ਵੈਰੀਆਂ ਦੇ ਵਾਂਗ ਹਦਵਾਣਿਆਂ ਦੇ,

ਚੀਰੇ ਜਾਂਦੇ ਏਵੇਂ ਜਿਵੇਂ ਚੀਰੀ ਦਾ ਹੈ ਸਰਦਾ ।
ਘੋੜਾ ਗਿਆ ਮਾਰਿਆ ਨਾ ਕੱਖ ਪਰਵਾਹ ਕੀਤੀ,
ਲੋਥਾਂ ਦੇ ਸੀ ਟਿੱਲੇ ਉੱਤੋਂ ਸਿੰਘ ਜਾਵੇ ਤਰਦਾ ।
ਅੱਲਾ ਮੈਨੂੰ ਰੱਖੀਂ ਆਖੇ ਮੁਗਲ ਜਵਾਨ ਕੋਈ,
ਪੜ੍ਹਾਂਗਾ ਨਮਾਜ਼ ਅਤੇ ਹੋਵਾਂ ਤੇਰਾ ਬਰਦਾ ।

ਕਬਿੱਤ ॥ ਮਾਰ ਮਾਰ ਮੁਗਲਾਂ ਦੇ ਸੱਥਰ ਵਿਛਾਏ ਦਿੱਤੇ,
ਕਿਸੇ ਨੱਕ ਕੰਨ ਕਿਸੇ ਧੜ ਗਿਆ ਵੱਢਿਆ ।
ਕੱਟੀ ਗਈ ਲੱਤ ਪਿਆ ਤੜਫੇ ਮੈਦਾਨ ਵਿਚ,
ਘੋੜੇ ਦੇ ਹੈ ਸੁੰਬ ਨੱਪ ਆਂਦਰਾਂ ਨੂੰ ਕੱਢਿਆ ।
ਮੰਗਦਾ ਜੇ ਪਾਣੀ ਕੋਈ ਮੌਤ ਦੀ ਸ਼ਰਾਬ ਮਿਲੇ,
ਡਿਗਿਆ ਧਰਤ ਉੱਤੇ ਟੁੱਟ ਗਿਆ ਹੱਡਿਆ ।
ਪਿੱਛੇ ਵੱਲ ਨੱਠ ਉੱਠੇ ਵੈਰੀ ਤ੍ਰਿਲੋਕ ਸਿੰਘਾ,
ਅੜਿਆ ਜੋ ਅੱਗੇ ਉਹੋ ਸਿੰਘਾਂ ਨਾਹੀਂ ਛੱਡਿਆ ।

ਕਬਿੱਤ ॥ ਕਟਾ ਵੱਢ ਦੇਖ ਗੁੱਸਾ ਖਾਧਾ ਸੀ ਈਰਾਨੀਆਂ ਨੇ,
ਮਹਾਂਬਲੀ ਸੂਰਮੇ ਜੋ ਉਮਰ ਜਵਾਨ ਜੀ ।
ਅੱਠ ਸੱਤ ਅੱਗੇ ਵਧੇ ਬਾਬਾ ਦੀਪ ਸਿੰਘ ਵੱਲ,
ਹੱਥ ਵਿਚ ਫੜ ਸਾਰੇ ਕੋਰੀ ਕਿਰਪਾਨ ਜੀ ।
ਮਾਰ ਦੇਣਾ ਫੜ ਲੈਣਾ ਅੱਜ ਦੀਪ ਸਿੰਘ ਤਾਈਂ,
ਸਾਰਿਆਂ ਨੇ ਚਿਤ ਵਿਚ ਧਰਿਆ ਧਿਆਨ ਸੀ ।
ਬੰਦਿਆਂ ਦੇ ਵੱਸ ਕੁਝ ਨਹੀਂ ਤ੍ਰਿਲੋਕ ਸਿੰਘਾ,
ਹੋਵੇਗਾ ਹੈ ਉਹੋ ਜੋ ਕਰੇ ਭਗਵਾਨ ਜੀ ।

## ਬੈਂਤ

ਅਲੀ ਗੁਲੀ ਨਸੀਰ ਰਸੂਲ ਰਲ ਕੇ, ਬਾਬਾ ਦੀਪ ਸਿੰਘ ਦੇ ਵੱਲ ਆਂਵਦੇ ਨੇ।
ਬਾਹੂਬਲ ਦਾ ਉਹਨਾਂ ਨੂੰ ਮਾਣ ਵੱਡਾ, ਢਾਲ ਹੱਥ ਤਲਵਾਰ ਲਿਸ਼ਕਾਂਵਦੇ ਨੇ।
ਅਲੀ ਅਲੀ ਪੁਕਾਰਦੇ ਉਹ ਉੱਚੀ, ਅੱਖਾਂ ਗੁੱਸੇ ਨਾਲ ਲਾਲ ਕਰਾਂਵਦੇ ਨੇ।
ਆ ਓਏ ਸਿੰਘਾ ਅੱਜ ਬਲ ਦਿਖਾ ਸਾਨੂੰ, ਨੇੜੇ ਆਕੇ ਉਹ ਉਲਾਂਵਦੇ ਨੇ।
ਸੁਣਦੇ ਸਾਰ ਹੀ ਸਿੰਘ ਨੂੰ ਰੋਹ ਚੜ੍ਹਿਆ, ਵੱਲ ਉਹਨਾਂ ਦੇ ਝੱਟ ਹੀ ਧਾਂਵਦੇ ਨੇ।

ਰੁਸਤਮ ਵਾਂਗਰਾਂ ਵੇਖ ਤ੍ਰਿਲੋਕ ਸਿੰਘਾ, ਬਲੀ ਬਾਬਾ ਜੀ ਯੁੱਧ ਮਚਾਂਵਦੇ ਨੇ।
ਦੁਸ਼ਮਣ ਦੇਖ ਕੇ ਸਿੰਘ ਨਾ ਪਿੱਛੇ ਹਟਦਾ, ਕਰੇ ਜਾਨ ਦੀ ਨਹੀਂ ਪਰਵਾਹ ਬੇਲੀ।
ਕਦੀ ਪਿੱਠ 'ਤੇ ਵਾਰ ਨਾ ਸਿੰਘ ਖਾਵੇ, ਦੇਵੇ ਦੁਸ਼ਮਣਾਂ ਦੇ ਆਹੂ ਲਾਹ ਬੇਲੀ।
ਬਾਬਾ ਦੀਪ ਸਿੰਘ ਸਾਹਮਣੇ ਹੋ ਲੜਿਆ, ਦੱਸ ਦਿੱਤਾ ਲੜਾਈ ਦਾ ਰਾਹ ਬੇਲੀ।
ਗੁਲੀ ਮਰ ਗਿਆ ਅਲੀ ਦੀ ਬਾਂਹ ਲੱਥੀ, ਉੱਚੀ ਮਾਰੀ ਨਸੀਰ ਨੇ ਧਾਹ ਬੇਲੀ।
ਘੋਰ ਯੁੱਧ ਹੋਇਆ ਸਾਰੇ ਦੰਗ ਰਹਿ ਗਏ, ਪਿੱਛੇ ਮੁੜ ਪੈ ਮਾਰ ਨੂੰ ਖਾ ਬੇਲੀ।
ਵਾਰ ਖੰਡੇ ਦਾ ਖਾਲੀ ਨਾ ਕੋਈ ਜਾਵੇ, ਵਾਰ ਰੋਕਦੇ ਢਾਲ ਨੂੰ ਡਾਹ ਬੇਲੀ।
ਸੂਰਜ ਦੇਖ ਕੇ ਬੱਦਲਾਂ ਹੇਠ ਹੋਇਆ, ਦਿੱਤਾ ਗਰਮੀ ਤੋਂ ਸਿੰਘ ਬਚਾ ਬੇਲੀ।
ਅਰਜਨ, ਭੀਮ ਤੇ ਲਛਮਣ ਦੇ ਵਾਂਗਰਾਂ ਸੀ, ਦਿੱਤੀ ਦੁਸ਼ਮਣਾਂ ਅਲਖ ਮੁਕਾ ਬੇਲੀ।
ਤੋਬਾ ਤੋਬਾ ਕੀਤਾ ਸਾਰੇ ਮੁਸਲਿਆਂ ਨੇ, ਯਾਦ ਉਨ੍ਹਾਂ ਨੂੰ ਆਇਆ ਅਲਾਹ ਬੇਲੀ।
ਤਿੰਨਾਂ ਕੋਹਾਂ ਵਿਚ ਲੋਥ 'ਤੇ ਲੋਥ ਚੜ੍ਹ ਗਈ, ਚੇਤੇ ਕਰਦੇ ਸਭ ਗੁਨਾਹ ਬੇਲੀ।
ਲਹੂ ਮਿਝ ਦੇ ਨਾਲ ਸੀ ਤਿਲਕਣ ਹੋਈ, ਨਾ ਕੋਈ ਕਿਸੇ ਦਾ ਕਰੇ ਵਸਾਹ ਬੇਲੀ।
ਕਿਸ ਵੇਲੇ ਜਵਾਨ ਨੇ ਡਿੱਗ ਪੈਣਾ, ਕਦੋਂ ਮੁੱਕਣਾ ਜੀਵਨ ਦਾ ਸਾਹ ਬੇਲੀ।
ਮਰੇ ਤੁਰਕੜੇ ਰੂਹਾਂ ਸੀ ਜਾਂ ਪਈਆਂ, ਵਿਚ ਦੋਜਖਾਂ ਸੰਦੜੀ ਭਾਹ ਬੇਲੀ।
ਨਾਲ ਹੌਂਸਲੇ ਦੱਸ ਤ੍ਰਿਲੋਕ ਸਿੰਘਾ, ਕੀਤਾ ਸਿੰਘ ਨੇ ਕੀ ਵਰਤਾ ਬੇਲੀ।

## ਵਾਕ ਕਵੀ

ਹੋਣੀ ਵਰਤਦੀ ਆਈ ਪੈਗੰਬਰਾਂ ਤੇ, ਹੋਣੀ ਛੱਡਿਆ ਨਹੀਂ ਅਵਤਾਰ ਭਾਈ।
ਮਾਨਧਾਤਾ ਦਲੀਪ ਨਾ ਸਗਰ ਦਿਸਦੇ, ਉਮਰ ਜਿਨ੍ਹਾਂ ਦੀ ਕਈ ਹਜ਼ਾਰ ਭਾਈ।
ਲਛਮਣ ਰਾਮ ਵੀ ਰਹੇ ਨਾ ਜੱਗ ਉੱਤੇ, ਜਿਨ੍ਹਾਂ ਮਾਰਿਆ ਰਾਵਣ ਹੁਸ਼ਿਆਰ ਛਾਈ।
ਨਾਲ ਪਾਵਿਆਂ ਕਾਲ ਨੂੰ ਬੰਨ੍ਹਿਆ ਸੀ, ਕੋਈ ਨਾ ਦਿਸਦਾ ਅੱਜ ਸੰਸਾਰ ਭਾਈ।
ਵਿਸ਼ਵਾਮਿੱਤਰ ਵਸ਼ਿਸ਼ਟ ਨਾ ਨਜ਼ਰ ਆਉਂਦੇ, ਜਿਨ੍ਹਾਂ ਭਗਤੀ ਦੇ ਚੁੱਕੇ ਸਿਰ ਭਾਰ ਭਾਈ।
ਸੁਲੇਮਾਨ ਸਕੰਦਰ ਵੀ ਤੁਰ ਚੁੱਕੇ, ਸੁਖ ਜਿਨ੍ਹਾਂ ਦੇ ਕੋਲ ਅਪਾਰ ਭਾਈ।
ਰਚੇ ਜਿਨ੍ਹਾਂ ਸਵਰਗ ਸਨ ਧਰਤ ਉੱਤੇ, ਬਾਹੂ ਬਲ ਦਾ ਜਿਨ੍ਹਾਂ ਹੰਕਾਰ ਭਾਈ।
ਸੀਜ਼ਰ ਨਿਲਸਨ ਨਪੋਲੀਅਨ ਨਹੀਂ ਰਹੇ, ਕੀਤਾ ਸਾਗਰਾਂ ਨੂੰ ਜਿਨ੍ਹਾਂ ਪਾਰ ਭਾਈ।
ਗਿਣਤੀ ਆਵੇ ਨਾ ਜਿੰਨੇ ਸੰਸਾਰ ਹੋਏ, ਇਸ ਭੇਤ ਨੂੰ ਜਾਣੇ ਕਰਤਾਰ ਭਾਈ।
ਕੰਮ ਉਹਨਾਂ ਦਾ ਜੱਗ 'ਤੇ ਅਮਰ ਰਹਿੰਦਾ, ਕਰਦੇ ਜੇਹੜੇ ਨੇ ਨੇਕੀ ਦੀ ਕਾਰ ਭਾਈ।
ਧਰਮ ਦੇਸ਼ ਲਈ ਜੇਹੜੇ ਨੇ ਸ਼ਹੀਦ ਹੁੰਦੇ, ਜੱਗ ਗਾਂਵਦਾ ਉਹਨਾਂ ਦੀ ਵਾਰ ਭਾਈ।
ਰਹਿਣਾ ਥਿਰ ਨਹੀਂ ਏਸ ਜਹਾਨ ਉੱਤੇ, ਕਾਹਨੂੰ ਬੈਠੀਏ ਪੈਰ ਪਸਾਰ ਭਾਈ।
ਨੇਕੀ ਧਰਮ ਦਾ ਕਰੀਏ ਕਰਮ ਉੱਠ ਕੇ, ਕਰੀਏ ਦੇਸ਼ ਦੇ ਨਾਲ ਪਿਆਰ ਭਾਈ।

ਧੀਆਂ ਪੁੱਤਰਾਂ ਪਾਲੀਏ ਭਜਨ ਕਰੀਏ, ਹੋਵੇ ਘਰ ਸੁਚੱਜੜੀ ਨਾਰ ਭਾਈ।
ਹੋਣੀ ਚੱਬੇ ਦੇ ਵਿਚ ਮੈਦਾਨ ਪੁੱਜੀ, ਜਿੱਥੇ ਚਲਦੀ ਅੰਨ੍ਹੀ ਤਲਵਾਰ ਭਾਈ।
ਦਿਓ ਕਦ ਦੇ ਸੂਰਮੇ ਜਾਏ ਡੇਗੀ, ਰੋੜੇ ਫੁੱਲ ਨਾ ਦੇਖਦੀ ਖਾਰ ਭਾਈ।
ਰਣਭੂਮੀ ਦੇ ਵਿਚ ਜਵਾਨ ਸੁੱਤੇ, ਖੁੱਭੀ ਕਿਸੇ ਦੇ ਸੀਨੇ ਕਟਾਰ ਭਾਈ।
ਲਹੂ ਮਿੱਟੀ ਸੰਗ ਲਿਬੜੇ ਵਾਲ ਦੇਖੇ, ਕੱਥੀ ਕਿਸੇ ਦੇ ਸਿਰੋਂ ਦਸਤਾਰ ਭਾਈ।
ਬਾਬਾ ਦੀਪ ਸਿੰਘ ਦੇ ਵੱਲ ਹੋਣੀ, ਗਈ ਬੈਠ ਖਿਲਾਰ ਪਰਿਵਾਰ ਭਾਈ।
ਸਿਰ ਲੱਥਦਾ ਤਿਵੇਂ ਤ੍ਰਿਲੋਕ ਸਿੰਘਾ, ਕਥਾ ਕਰ ਤੂੰ ਝੱਟ ਤਿਆਰ ਭਾਈ।

## ਬਾਬਾ ਦੀਪ ਸਿੰਘ ਜੀ ਦਾ ਸਿਰ ਲੱਥਣਾ

### ਬੈਂਤ

ਅਲੀ ਖਾਨ ਬਹਾਦਰ ਤੇ ਅੱਲਾ ਦਿੱਤਾ, ਸਮੇਂ ਆਪਣੇ ਦੇ ਸੂਰਬੀਰ ਆਏ।
ਬਾਬਾ ਦੀਪ ਸਿੰਘ ਨਾਲ ਉਹ ਲੜਨ ਲੱਗੇ, ਨੇਜਾ ਖੰਡਾ ਤੇ ਧਨੁੱਖ ਸਭ ਤੀਰ ਆਏ।
ਕੱਲਾ ਸੂਰਮਾ ਸਾਰਿਆਂ ਨਾਲ ਲੜਦਾ, ਮਾਰਨ ਵਾਸਤੇ ਘੱਤ ਵਹੀਰ ਆਏ।
ਅੱਲਾ ਦਿੱਤੇ ਵਸਾਹ ਕੇ ਵਾਰ ਕੀਤਾ, ਸਿਰ ਧੜ ਵਿਚਾਲੇ ਦਾ ਚੀਰ ਆਏ।
ਬਾਬਾ ਦੀਪ ਸਿੰਘ ਦਾ ਸਿਰ ਧਰਤ ਡਿੱਗਾ, ਧੜ ਰਿਹਾ ਖਲੋਤਾ ਅਖੀਰ ਆਏ।
ਕੌਤਕ ਦੇਖ ਤੂੰ ਅੱਗੇ ਤ੍ਰਿਲੋਕ ਸਿੰਘਾ, ਮੁਗਲ ਜਿੱਤ ਕਿ ਕਿਵੇਂ ਦਿਲਗੀਰ ਆਏ।

## ਇਕ ਸਿੰਘ ਨੇ ਬਾਬਾ ਦੀਪ ਸਿੰਘ ਜੀ ਨੂੰ ਬਚਨ ਯਾਦ ਕਰਾਉਣਾ

ਪਿਆਰਾ ਸਿੰਘ ਸੀ ਸਿੰਘ ਦਾ ਨਾਮ ਯਾਰੋ, ਦੀਪ ਸਿੰਘ ਦੇ ਨਾਲ ਪਿਆਰ ਆਇਆ।
ਬੰਦਾ ਸਿੰਘ ਵੇਲੇ ਰਲਿਆ ਨਾਲ ਇਹਨਾਂ, ਰਿਹਾ ਲੜਦਾ ਬੜਾ ਹੁਸ਼ਿਆਰ ਆਇਆ।
ਕਿਹਾ ਸਿੰਘ ਨੇ ਜੋੜ ਕੇ ਹੱਥ ਦੋਵੇਂ, ਕਿਉਂ ਬਾਬਾ ਜੀ ਬਚਨ ਵਿਸਾਰ ਆਇਆ।
ਕੀਤਾ ਕੌਲ ਸੀ ਸੀਸ ਹੈ ਭੇਟ ਕਰਨਾ, ਸੁਧਾਸਰ ਗੁਰਧਾਮ ਵਿਚਾਰ ਆਇਆ।
ਸੁਧਾਸਰ ਪਰ ਏਥੋਂ ਹੈ ਦੂਰ ਡਾਢਾ, ਮਿਣੀਏ ਗਿਣੀਏ ਤਾਂ ਮੀਲ ਹੈ ਚਾਰ ਆਇਆ।
ਪਰ ਆਪ ਸ਼ਹੀਦੀਆਂ ਪਾ ਚੱਲੇ, ਬਾਜ਼ੀ ਜੀਵਨ ਦੀ ਕਾਸਨੂੰ ਹਾਰ ਆਇਆ।
ਬਚਨ ਪਾਲਣਾ ਮਰਦ ਦਾ ਕੰਮ ਹੁੰਦਾ, ਬੱਧਾ ਬਚਨ ਦਾ ਇਹ ਸੰਸਾਰ ਆਇਆ।
ਚੱਬੇ ਪਿੰਡ ਦੇ ਕੋਲ ਸ਼ਹੀਦ ਹੋਏ, ਕਿਸੇ ਕੰਮ ਸ਼ਹੀਦੀ ਦਾ ਭਾਰ ਆਇਆ।
ਦੁਸ਼ਮਣ ਮਾਰਦਾ ਫਿਰੇ ਲਲਕਾਰਿਆਂ ਨੂੰ, ਬੇੜਾ ਆਪਣਾ ਆਪ ਉਹ ਤਾਰ ਆਇਆ।
ਦਿਲ ਟੁੱਟਿਆ ਖਾਲਸੇ ਦਲ ਦਾ ਹੈ, ਆਪ ਜੇਹਾ ਹੈ ਜੀਹਦਾ ਸਰਦਾਰ ਆਇਆ।
ਸੀਸ ਤਲੀ ਪਿਆਰੇ ਦੀ ਗਲੀ ਜਾਣਾ, ਸੱਚੇ ਆਸ਼ਕਾਂ ਕੌਲ ਕਰਾਰ ਆਇਆ।

ਜਿੱਤ ਹਾਰ ਤੋਂ ਪਹਿਲਾਂ ਹੀ ਛੱਡ ਤੁਰ ਗਏ, ਗਿਆ ਲੁੱਟਿਆ ਜੀਵਨ ਬਹਾਰ ਆਇਆ।
ਮੰਨੋ ਬੇਨਤੀ ਉੱਠ ਕੇ ਜੁੱਧ ਕਰ ਲੌ, ਵੈਰੀ ਚੜ੍ਹ ਕੇ ਕਈ ਹਜ਼ਾਰ ਆਇਆ।
ਉੱਠੋ ਦੇਰ ਨਾ ਕਰੋ ਤ੍ਰਿਲੋਕ ਸਿੰਘਾ, ਰਾਖਾ ਆਪਦਾ ਅੱਜ ਕਰਤਾਰ ਆਇਆ।

## ਬਾਬਾ ਜੀ ਦੇ ਕੱਟੇ ਹੋਏ ਧੜ ਸਿਰ ਨੇ ਭਾਖਿਆ ਦੇਣੀ

ਤੇਰੇ ਬਚਨਾਂ ਨੂੰ ਤੋਲ ਦੇਖਿਆ ਮੈਂ, ਕਰ ਦਿੱਤਾ ਈ ਮੈਨੂੰ ਗਿਆਨ ਵੀਰਾ।
ਗੁਰੂ ਧਾਮ ਦੇ ਵਿਚ ਜ਼ਰੂਰ ਪੁੱਜਾਂ, ਕਰਨ ਸਤਿਗੁਰੂ ਮੇਰੀ ਕਲਿਆਣ ਵੀਰਾ।
ਕੀਤੇ ਬਚਨ ਤੋਂ ਪਿੱਛੇ ਨਾ ਮੂਲ ਹਟੀਏ, ਏਹੋ ਧਰਮ ਹੈ ਸੱਚਾ ਇਨਸਾਨ ਵੀਰਾ।
ਵੈਰੀ ਮਾਰਨੇ ਅਜੇ ਮੈਂ ਰੱਜ ਕੇ ਹਨ, ਜੀਵਤ ਅਜੇ ਹਨ ਮੇਰੇ ਪ੍ਰਾਣ ਵੀਰਾ।
ਡੇਰਾ ਗੁਰ ਚਰਨਾਂ ਵਿਚ ਹੋਏ ਮੇਰਾ, ਗੁਰ ਚਰਨਾਂ ਨਾਲ ਧਿਆਨ ਵੀਰਾ।
ਸਤਿਨਾਮ ਦਾ ਜਾਪ ਉਚਾਰ ਕਰਕੇ, ਪੂਰੇ ਕਰਦਿਆਂ ਤੇਰੇ ਫੁਰਮਾਨ ਵੀਰਾ।
ਸਿਰ ਤਲੀ ਰੱਖ ਕੇ ਇਕ ਵਾਰੀ, ਲੜਾਂ ਵਿਚ ਮੈਂ ਇਸ ਮੈਦਾਨ ਵੀਰਾ।
ਸ਼ਕਤੀ ਗੁਰਾਂ ਦੀ ਤਾਈਂ ਹੈ ਜੱਗ ਮੰਨੇ, ਗੁਰੂ ਹੋਣ ਅੱਜ ਮੇਹਰਬਾਨ ਵੀਰਾ।
ਕੌਤਕ ਨਵਾਂ ਹੀ ਦੁਨੀਆਂ ਦੇਖ ਲਵੇ, ਜਿਊਂਦੀ ਗੱਲ ਇਹ ਰਹੇ ਜਹਾਨ ਵੀਰਾ।
ਮੁਗਲ ਗਿਣ ਕੇ ਹੋਰ ਮੈਂ ਮਾਰ ਦੇਵਾਂ, ਮਾਰਾਂ ਤੁਰਕ ਈਰਾਨੀ ਪਠਾਨ ਵੀਰਾ।
ਰੋਣੇ ਪਿੱਟਣੇ ਹਿੰਦ ਤੋਂ ਬਾਹਰ ਪੈਵਣ, ਰੋਣ ਮਾਰੀਆਂ ਤੁਰਕਸਤਾਨ ਵੀਰਾ।
ਅਮਰ ਆਤਮਾ ਹੁੰਦੀ ਤ੍ਰਿਲੋਕ ਸਿੰਘਾ, ਏਹੋ ਆਖਦੇ ਵੇਦ ਪੁਰਾਨ ਵੀਰਾ।

## ਬੈਂਤ

ਸੁਣੀ ਭਾਖਿਆ ਸਿੰਘਾ ਨੇ ਆਣ ਜਦੋਂ, ਹੋਇਆ ਹੌਂਸਲਾ ਤਦੋਂ ਕਮਾਲ ਦਾ ਜੀ।
ਨਾਲ ਜੋਸ਼ ਦੇ ਜੁੱਧ ਨੂੰ ਕਰਨ ਲੱਗੇ, ਸਿੰਘ ਘਾਲਣਾ ਹੋਰ ਹੀ ਘਾਲਦਾ ਸੀ।
ਸਿਰ ਹੱਥ 'ਤੇ ਰੱਖ ਕੇ ਦੀਪ ਸਿੰਘ ਜੀ, ਕੀਤੇ ਬਚਨਾਂ ਤਾਈਂ ਹੈ ਪਾਲਦਾ ਜੀ।
ਯੁੱਧ ਕਰਨ ਲੱਗਾ ਮੁੜ ਕੇ ਸਿੰਘ ਬਲੀ, ਕੌਤਕ ਦੇਖ ਤੂੰ ਦੀਨ ਦਿਆਲ ਦਾ ਜੀ।
ਮੁਗਲ ਸੈਨਾ ਇਹ ਦੇਖ ਹੈਰਾਨ ਹੋਈ, ਲੱਥਾ ਸਿਰ 'ਤੇ ਦੁਸ਼ਮਣਾਂ ਭਾਲਦਾ ਜੀ।
ਖੰਡਾ ਜਿਸ ਨੂੰ ਵੱਜਦਾ ਉੱਠਦਾ ਨਾ, ਉੱਤਰ ਦੇਂਦਾ ਨਾ ਕਿਸੇ ਸਵਾਲ ਦਾ ਜੀ।
ਕੋਈ ਨਾ ਮੰਗਦਾ ਪਾਣੀ ਮੈਦਾਨ ਅੰਦਰ, ਦਰਸ਼ਨ ਕਰਦਾ ਖੂਨ ਦੇ ਤਾਲ ਦਾ ਜੀ।
ਅੱਲਾ ਦਿੱਤੇ ਨੂੰ ਬਾਬੇ ਜੀ ਘੇਰ ਲਿਆ, ਪਤਾ ਪੁੱਛਿਆ ਮੁੜ ਕੇ ਹਾਲ ਦਾ ਜੀ।
ਵਾਰ ਖੰਡੇ ਦਾ ਕੀਤਾ ਕਮਾਲ ਦਾ ਜੀ, ਘੋਲ ਕੀਤਾ ਸੀ ਮਾਈ ਦੇ ਲਾਲ ਦਾ ਜੀ।
ਅੱਲਾ ਦਿੱਤੇ ਨੂੰ ਮਾਰ ਕੇ ਸਿੰਘ ਜੀ ਨੇ, ਨਾਹਰਾ ਛੱਡਿਆ ਸ੍ਰੀ ਅਕਾਲ ਦਾ ਜੀ।
ਮਰਿਆ ਜਾਨੀ ਤੇ ਨਾਲ ਰਸੂਲ ਮਰਿਆ, ਰਾਹ ਫੜਿਆ ਕਈਆਂ ਰਸਾਲ ਦਾ ਜੀ।

ਨੱਠੇ ਤੁਰਕ ਸੀ ਹੋ ਹੈਰਾਨ ਡਾਢੇ, ਸਮਾਂ ਪੁੱਜਿਆ ਨੇੜੇ ਸੀ ਕਾਲ ਦਾ ਜੀ।
ਤੋਬਾ ਮੇਰੀ ਨਾ ਜਿਉਂਦਾ ਕੋਈ ਰਿਹਾ, ਨਾਹਰਾ ਲੱਗਿਆ ਇਸ ਖਿਆਲ ਦਾ ਜੀ।
ਜਿਊਣਾ ਜੱਗ 'ਤੇ ਔਖਾ ਤ੍ਰਿਲੋਕ ਸਿੰਘਾ, ਜਦੋਂ ਮੁਰਦਾ ਜਵਾਨਾਂ ਨੂੰ ਭਾਲਦਾ ਜੀ।

## ਸਿਰ ਤੋਂ ਬਿਨਾਂ ਧੜ ਲੜਦਾ ਦੇਖ ਕੇ ਤੁਰਕ ਫੌਜ ਨੇ ਡਰਨਾ

### ਕੋਰੜਾਂ ਛੰਦ

ਬਾਬਾ ਦੀਪ ਸਿੰਘ ਸਿਰ ਤਲੀ ਰੱਖਿਆ।
ਦੂਜੇ ਹੱਥ ਵਿਚ ਖੰਡਾ ਬਲੀ ਰੱਖਿਆ।
ਜਾਵੇਂ ਜੇਤੂ ਪਇਆ ਨਾ ਕਦੀ ਹਾਰਦਾ।
ਬਾਬਾ ਦੀਪ ਸਿੰਘ ਤੁਰਕਾਂ ਨੂੰ ਮਾਰਦਾ।
ਕੌਤਕ ਏਹ ਦੇਖ ਹੋਏ ਨੇ ਹੈਰਾਨ ਜੀ।
ਬਹੁਤਿਆਂ ਦੇ ਡਰ ਨੇ ਸੁਕਾਏ ਪ੍ਰਾਣ ਜੀ।
ਹੱਥ ਵਿਚ ਲਿਸ਼ਕੇ ਜੋ ਖੰਡਾ ਸਾਰਦਾ। ਬਾਬਾ...।
ਦੂਰ ਸੀ ਖਲੋਤਾ ਸੂਬੇਦਾਰ ਤੱਕਦਾ।
ਵਰਤਿਆ ਕੀ ਭਾਣਾ ਦੇਖ ਨਹੀਂ ਅੱਕਦਾ।
ਬਿਨਾਂ ਧੜ ਦੇਖੋ ਸਿੰਘ ਲਲਕਾਰਦਾ। ਬਾਬਾ...।
ਛੱਡ ਕੇ ਜਵਾਨ ਤੇ ਮੈਦਾਨ ਭੱਜਦੇ।
ਅੜੇ ਜੇਹੜਾ ਕੋਈ ਉਸਦੇ ਪ੍ਰਾਣ ਭੱਜਦੇ।
ਹੁਕਮ ਨਾ ਮੰਨੇ ਕੋਈ ਫੌਜਦਾਰ ਦਾ। ਬਾਬਾ...।
ਮੁਰਦਿਆਂ ਦੇ ਨਾਲ ਲੜਨਾ ਐਹਸਾਨ ਨਾ।
ਸ਼ਕਤੀ ਹੈ ਕੋਈ ਖਾਕੀ ਇਨਸਾਨ ਨਾ।
ਕੁਝ ਨਾ ਵਿਗਾੜੇ ਵਾਰ ਤਲਵਾਰ ਦਾ। ਬਾਬਾ...।
ਜਾਨ ਨੂੰ ਬਚਾਓ ਨੱਠੋ ਘਰਾਂ ਵੱਲ ਨੂੰ।
ਮਾਰ ਸੁੱਟੂ ਸਾਰਿਆਂ ਨੂੰ ਘੜੀ ਪਲ ਨੂੰ।
ਭਾਰਾ ਇਹਦਾ ਖੰਡਾ ਕਹਿਰ ਹੈ ਗੁਜਾਰਦਾ। ਬਾਬਾ...।
ਦਿਓ ਦੇ ਸਮਾਨ ਬੰਦਾ ਕੋਈ ਖੁਦਾਈ ਹੈ।
ਨੱਠਣ ਦੇ ਵਿਚ ਅਸਾਂ ਦੀ ਭਲਾਈ ਹੈ।
ਧੰਨ ਏਹਦਾ ਗੁਰੂ ਸ਼ਕਤੀ ਉਭਾਰਦਾ। ਬਾਬਾ...।
ਸੁਣ ਗੱਲਾਂ ਫੌਜਦਾਰ ਘਬਰਾ ਗਿਆ।

ਖਿੱਲਰੀ ਜਾਂ ਫੌਜ ਦੁੱਖ ਉਹਨੂੰ ਖਾ ਗਿਆ ।
ਅੱਗੇ ਕੋਈ ਨਾ ਹੋਏ ਪਾਸਾ ਪਿਆ ਹਾਰਦਾ । ਬਾਬਾ...।
ਬਾਬਾ ਜੀ ਦੇ ਤਾਈਂ ਸਿੰਘਾਂ ਜਦੋਂ ਤੱਕਿਆ ।
ਦੇਖਿਆ ਨਾ ਸਿੰਘ ਲੜਦਾ ਹੈ ਅੱਕਿਆ ।
ਤਦੋਂ ਸਿੰਘ ਖੰਡੇ ਨੂੰ ਸਵਾਰਦਾ ।
ਬਾਬਾ ਦੀਪ ਸਿੰਘ ਤੁਰਕਾਂ ਨੂੰ ਮਾਰਦਾ ।

ਕਬਿੱਤ ॥ ਤੁਰਕ ਹੈਰਾਨ ਹੋਏ ਕੌਤਕ ਖੁਦਾ ਦੇਖ,
ਬਿਨਾਂ ਸਿਰ ਧੜ ਪਿਆ ਰਣ ਵਿਚ ਲੜਦਾ ।
ਭੈ ਭੀਤ ਡਾਢਾ ਹੋਇਆ ਤੁਰਕ ਦਲੇਰ ਯਾਰੋ,
ਡਰਦੀ ਜਵਾਲਾ ਨਾਲ ਤਨ ਮਨ ਸੜਦਾ ।
ਨੱਠੇ ਜਾਂਦੇ ਅਲੀ ਤਾਈਂ ਅੱਜ ਵੱਧ ਰਾਮ ਸਿੰਘ,
ਮਾਰਾ ਖੰਡਾ ਕੱਟਦਾ, ਕਾਂ ਧੌਣੋਂ ਜਾ ਕੇ ਫੜਦਾ ।
ਸੁਧਾਸਰ ਵੱਲ ਗਿਆ ਜੈ ਸਿੰਘ ਜਾਨ ਵਾਧੇ,
ਮਲੋ ਮਲੀ ਉਸੇ ਤਾਈਂ ਮਾਰ ਦੇਂਦੇ ਜੇਹੜਾ ਅੱਗੋਂ ਅੜਦਾ ।
ਚੱਬੇ ਤੋਂ ਲੈ ਸ਼ਹਿਰ ਤੱਕ ਲੋਥ ਉੱਤੇ ਲੋਥ ਚੜ੍ਹੀ,
ਸਿੰਘਾਂ ਅਤੇ ਤੁਰਕਾਂ ਦਾ ਜੰਗ ਹੋਇਆ ਭਾਰੀ ਜੀ ।
ਭਾਰੀ ਫੌਜ ਲੈ ਕੇ ਆਇਆ ਨਬੀਆ ਰਸੂਲ ਅੱਲਾ,
ਸੁੱਸਰੀ ਦੇ ਵਾਂਗ ਲੇਟੀ ਫੌਜ ਉਹਦੀ ਸਾਰੀ ਜੀ ।
ਸਾਰੀ ਫੌਜ ਮਰੀ ਦੇਖ ਨੱਠ ਗਿਆ ਆਪ ਦੂਲਾ,
ਸ਼ਰਮ ਦੀ ਸੀਨੇ ਵਿਚ ਵੱਜ ਗਈ ਕਟਾਰੀ ਜੀ ।
ਕਟਾਰੀ ਸੀਨੇ ਖਾ ਕੇ ਗਿਆ ਦੋਜਕਾਂ ਤੁਰ ਪਾਪੀ,
ਖਲਕਤ ਜਿਸ ਕੀਤੀ ਬਹੁਤ ਦੁਖਿਆਰੀ ਜੀ ।
ਗੁਰੂ ਧਾਮ ਹਿਤ ਸਿੰਘ ਲੜੇ ਜਾਨ ਤੋੜ ਤੋੜ,
ਭੁੱਖ ਤੇ ਪਿਆਸ ਨੇ ਸੀ ਸਿੰਘਾਂ ਨੂੰ ਸਤਾਇਆ ਨਾ ।
ਸਨਮੁਖ ਹੋ ਕੇ ਸਿੰਘ ਲੜਦੇ ਸ਼ਹੀਦ ਹੋਏ,
ਨੱਸ ਕਿਸੇ ਇਕ ਵਾਰ ਪਿੱਠ ਉੱਤੇ ਖਾਇਆ ਨਾ ।
ਅਣਖ ਬਹਾਦਰੀ ਦਾ ਦਿੱਤਾ ਸੀ ਸਬੂਤ ਚੰਗਾ,
ਵੈਰੀਆਂ ਦੇ ਨਾਲ ਸਿੰਘਾਂ ਪਿਆਰ ਨੂੰ ਵਧਾਇਆ ਨਾ ।
ਲਾਲਚ ਦੇ ਵਿਚ ਆ ਕੇ ਜੀਵਨ ਨਾ ਨਾਸ ਕੀਤਾ,

ਟਿੱਕਾ ਜੋ ਕਲੰਕ ਉਹਨਾਂ ਮੱਥੇ ਉੱਤੇ ਲਾਇਆ ਨਾ।
ਸਿੰਘ ਜੋ ਸ਼ਹੀਦ ਹੋਏ ਰਣ ਭੂਮੀ ਵਿਚ ਯਾਰੋ,
ਗੁਰੂ ਕੀਤੀ ਮੇਹਰ ਪਹੁੰਚੇ ਕੋਲ ਕਰਤਾਰ ਜੀ।
ਮੁਕਤ ਭੁਗਤ ਅਤੇ ਪਾਏ ਗਏ ਜੁਗਤ ਤਾਈਂ,
ਹੋਇਕੇ ਅਮਰ ਪੁੱਜੇ ਹਰੀ ਦੇ ਦੁਆਰ ਜੀ।
ਭੱਟਾਂ ਤੇ ਕਵੀਸ਼ਰਾਂ ਨੇ ਜੱਗ ਗਾਇਆ, ਰੱਜ ਰੱਜ
ਤੁਰੀਆਂ ਸ਼ਹੀਦਾਂ ਦੀਆਂ ਵਾਰਾਂ ਸੰਸਾਰ ਜੀ।
ਤੁਰ ਜਾਣਾ ਸਾਰਿਆਂ ਨੇ ਜੱਗੋਂ ਤ੍ਰਿਲੋਕ ਸਿੰਘਾ,
ਚੰਗੇ ਜੱਗ ਜੇਹੜੇ ਐਸੀ ਕਰਦੇ ਨੇ ਕਾਰ ਜੀ।

ਕਬਿੱਤ ॥ ਮੁਰਦਿਆਂ ਨੂੰ ਸਾਂਭੇ ਬਿਨਾਂ ਤੁਰਕ ਮੈਦਾਨੋਂ ਨੱਠਾ,
ਸੁਧਾਸਰ ਨੇੜੇ ਸਿੰਘ ਝਟ ਪਟ ਆਂਵਦੇ।
ਗੁਰੂ ਦੇ ਦੀਦਾਰ ਦੀ ਸੀ ਭੁੱਖ ਵਿਚ ਆਤਮਾ ਦੇ,
ਗੁਰੂ ਧਾਮ ਪੁਜ ਰਜ ਦਰਸ਼ਨਾਂ ਨੂੰ ਪਾਂਵਦੇ।
ਢੱਠਿਆ ਮੰਦਰ ਅਤੇ ਪੂਰਿਆ ਸੀ ਸਰ ਦੇਖ,
ਚਿੱਤ ਵਿਚ ਪੱਕੀਆਂ ਸੁਗੰਧਾਂ ਸਭ ਖਾਂਵਦੇ।
ਮਾਰਾਂਗੇ ਤੁਰਕ ਅਤੇ ਤੁਰਕ ਬਲੌਨ ਏਹਨੂੰ,
ਚੰਦਰੇ ਤੁਰਕ ਜੇਹੜੇ ਮੰਦਰਾਂ ਨੂੰ ਢਾਂਹਵਦੇ।

ਕਬਿੱਤ ॥ ਚੱਲ ਪਰਦੇਸੀ ਜੇਹੜੇ ਆਉਂਦੇ ਹਿੰਦ ਵਿਚ ਯਾਰੋ,
ਅੰਨ ਧੰਨ ਲੁੱਟ ਜੇਹੜੇ ਚੁੱਕਦੇ ਨੇ ਨਾਰੀਆਂ।
ਨਾਰੀਆਂ ਵਿਚਾਰੀਆਂ ਜੋ ਜੀਵਨ ਪਟਾਰੀਆਂ ਨੇ,
ਕਾਬਲ ਕੰਧਾਰ ਜਾ ਕੇ ਵਿਕਦੀਆਂ ਸਾਰੀਆਂ।
ਭਾਰਤ ਦਾ ਨਾਮ ਤਦੋਂ ਹੁੰਦਾ ਬਦਨਾਮ ਯਾਰੋ,
ਐਸੀਆਂ ਹੈ ਲੁੱਟਾਂ ਬੰਦ ਕਰੀਏ ਚਾ ਸਾਰੀਆਂ।
ਗੁਰੂ ਰੱਖੇ ਮਿਹਰ ਸਿੰਘਾਂ ਉੱਤੇ ਤ੍ਰਿਲੋਕ ਸਿੰਘਾ,
ਆਉਂਦੀਆਂ ਮੁਸੀਬਤਾਂ ਨੇ ਇਨ੍ਹਾਂ ਸਿਰ ਭਾਰੀਆਂ।

## ਬਾਬਾ ਦੀਪ ਸਿੰਘ ਜੀ ਨੇ ਰਾਮਸਰ ਦੇ ਨੇੜੇ ਪੁੱਜਣਾ ਤੇ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ ਵਿਚ ਸੀਸ ਭੇਟ ਕਰਨਾ

ਗੁਰ ਸ਼ਕਤੀ ਆਣ ਕੇ ਹੋਈ ਪ੍ਰਗਟ, ਜਦੋਂ ਧੜ ਨੇ ਫੜੀ ਕਿਰਪਾਨ ਵੀਰੋ।
ਵੈਰੀ ਡਰ ਕੇ ਛੱਡ ਮੈਦਾਨ ਗਿਆ, ਆਕੜ ਖਾਨ ਸੀ ਜੇਹੜਾ ਪਠਾਨ ਵੀਰੋ।
ਸਿੰਘ ਚੱਬੇ ਤੋਂ ਚੱਲ ਕੇ ਆਏ ਅੱਗੇ, ਨੇੜੇ ਸ਼ਹਿਰ ਦੇ ਪੁੱਜ ਕੇ ਜਾਨ ਵੀਰੋ।
ਰਾਮਸਰ ਦੇ ਅੱਗੇ ਲੜਾਈ ਹੋਈ, ਧਰਤੀ ਹੋ ਗਈ ਲਹੂ ਲੁਹਾਨ ਵੀਰੋ।
ਰਾਖੇ ਸ਼ਹਿਰ ਦੇ ਤੁਰਕ ਪਠਾਨ ਜੇਹੜੇ, ਉਹ ਵੀ ਲੁਕ ਗਏ ਕਿਸੇ ਮਕਾਨ ਵੀਰੋ।
ਫਿਕਰ ਉਨ੍ਹਾਂ ਨੂੰ ਜਾਨਾਂ ਦਾ ਪੈ ਗਿਆ ਸੀ, ਬਾਲ ਬੱਚਿਆਂ ਦੂਰ ਕਰਾਨ ਵੀਰੋ।
ਖਾਲੀ ਹੋ ਗਿਆ ਸ਼ਹਿਰ ਤੇ ਹਰੀ ਮੰਦਰ, ਚਰਨ ਧੂੜ ਵਿਚ ਹੋਣ ਇਸ਼ਨਾਨ ਵੀਰੋ।
ਹਰੀ ਮੰਦਰ ਦੀ ਸੇਵਾ ਨੂੰ ਕਰਨ ਲੱਗੇ, ਸਿਦਕੀ ਸਿੱਖ ਤੇ ਸੁਘੜ ਸੁਜਾਨ ਵੀਰੋ।
ਬਾਬਾ ਦੀਪ ਸਿੰਘ ਦੀ ਸੁਣੋ ਪੂਰੀ ਕਥਾ, ਪੂਰਾ ਕਰਕੇ ਹੁਣ ਧਿਆਨ ਵੀਰੋ।
ਮਹਾਂ ਬਲੀ ਨਿਰਭੈ ਨਿਰਵੈਰ ਜੋਧਾ, ਵੱਡਾ ਹੋਇਆ ਹੈ ਵਿਚ ਜਹਾਨ ਵੀਰੋ।
ਉਹਦੇ ਜੇਹਾ ਨਾ ਮਿਲੇ ਜਹਾਨ ਵਿਚੋਂ, ਧਰਮੀ ਸਿਦਕੀ ਨੇਕ ਇਨਸਾਨ ਵੀਰੋ।
ਗੁਰੂ ਧਾਮ 'ਚੋਂ ਦੁਸ਼ਮਣਾਂ ਦੂਰ ਕੀਤਾ, ਕੀਤਾ ਆਪਣਾ ਆਪ ਕੁਰਬਾਨ ਵੀਰੋ।
ਲੜਿਆ ਸੂਰਮਾ ਅੰਤ ਦੀ ਵਾਰ ਆ ਕੇ, ਮਾਰੇ ਸੈਂਕੜੇ ਸਨ ਮੁਸਲਮਾਨ ਵੀਰੋ।
ਬਾਕੀ ਬਚੇ ਜੋ ਸਿਰ 'ਤੇ ਪੈਰ ਰੱਖ ਕੇ, ਛੱਡ ਗਏ ਜਿਊਂਦੇ ਮੈਦਾਨ ਵੀਰੋ।
ਫਤਹਿ ਸਿੰਘ ਦੀ ਹੋਈ ਮੈਦਾਨ ਅੰਦਰ, ਗੁਰੂ ਆਪ ਹੋਏ ਮੇਹਰਬਾਨ ਵੀਰੋ।
ਧਰਮ ਹੋ ਗਿਆ ਪੂਰਾ ਤਾਂ ਬਾਬਾ ਜੀ ਨੇ, ਕੀਤਾ ਆਤਮਾ ਤਾਈਂ ਫੁਰਮਾਨ ਵੀਰੋ।
ਕਰਕੇ ਹੁਣ ਅਰਦਾਸ ਤ੍ਰਿਲੋਕ ਸਿੰਘਾ, ਚਾਹੀਏ ਚੱਲਣਾ ਵੱਲ ਭਗਵਾਨ ਵੀਰੋ।

### ਬੈਂਤ

ਕਮਲ ਚਰਨਾਂ ਵੱਲ ਧਿਆਨ ਕਰਕੇ, ਕਿਹਾ ਬਾਬਾ ਜੀ ਦੀਨ ਦਿਆਲ ਸਤਿਗੁਰ।
ਮਾੜਾ ਜਿਹਾ ਇਕ ਸਿੱਖ ਹਾਂ ਮੈਂ ਤੇਰਾ, ਆਪ ਅਪਰ ਅਪਾਰ ਕ੍ਰਿਪਾਲ ਸਤਿਗੁਰ।
ਜਿੰਨੀ ਸਰੀ ਬਣੀ ਸੇਵਾ ਕਰ ਦਿੱਤੀ, ਕਰਨਾ ਭੁੱਲ ਦਾ ਨਹੀਂ ਖਿਆਲ ਸਤਿਗੁਰ।
ਭੁੱਲਣਹਾਰ ਇਨਸਾਨ ਅੰਦਰ, ਸਿਰਫ ਅਭੁੱਲ ਵੈਸ਼ਾਲ ਸਤਿਗੁਰ।
ਤੇਰੇ ਚਰਨਾਂ ਦੇ ਵਿਚ ਹਾਂ ਆਣ ਪੁੱਜਾ, ਹੋਵੇ ਮੇਰੇ 'ਤੇ ਆਪ ਨਿਹਾਲ ਸਤਿਗੁਰ।
ਰੱਖੋ ਆਪਣੇ ਚਰਨਾਂ ਵਿਚ ਮੈਨੂੰ, ਤੇਰੇ ਦਰ ਨੂੰ ਆਇਆ ਹਾਂ ਭਾਲ ਸਤਿਗੁਰ।

## ਬੈਂਤ

ਰਾਮਸਰ ਦੇ ਨੇੜੇ ਖਲੋ ਕਰਕੇ, ਬਾਬਾ ਦੀਪ ਸਿੰਘ ਜ਼ੋਰ ਲਗਾ ਦਿੱਤਾ।
ਵਾਂਗਰ ਗੋਲੇ ਜਾਂ ਗੇਂਦ ਦੇ ਸੀਸ ਤਾਈਂ, ਹੱਥੋਂ ਜ਼ੋਰ ਘੁਮਾ ਚਲਾ ਦਿੱਤਾ।
ਡਿੱਗਾ ਵਿਚ ਪਰਕਰਮਾ ਦੇ ਜਾ ਕਰਕੇ, ਬ੍ਰਹਮ ਸ਼ਕਤੀ ਨੇ ਐਸਾ ਉੜਾ ਦਿੱਤਾ।
ਜਦੋਂ ਸੀਸ ਪਰਕਰਮਾ ਦੇ ਵਿਚ ਡਿੱਗਿਆ, ਤਦੋਂ ਸਿੰਘ ਨੇ ਫਰਜ਼ ਨਿਭਾ ਦਿੱਤਾ।
ਬਚਨ ਪਾਲਿਆ ਮੂੰਹੋਂ ਜੋ ਕੱਢਿਆ ਸੀ, ਸਿੱਖੀ ਸਿਦਕ ਦੇ ਤਾਈਂ ਮੀਂਹ ਵਰਸਾ ਦਿੱਤਾ।
ਧੜ ਡਿੱਗਿਆ ਆਤਮਾ ਉੱਠ ਤੁਰ ਗਈ, ਇੰਦਰ ਪੁਸ਼ਪ ਬਿਬਾਨ ਲਿਆ ਦਿੱਤਾ।
ਆਏ ਸਾਰੇ ਸ਼ਹੀਦ ਸੀ ਮਿਲਣ ਅੱਗੋਂ, ਹਾਰ ਫੁੱਲਾਂ ਦਾ ਗਲੇ ਵਿਚ ਪਾ ਦਿੱਤਾ।
ਜੈ ਜੈ ਕਾਰ ਸੁਰ ਲੋਕ ਦੇ ਵਿਚ ਹੋਈ, ਆਸਣ ਗੁਰੂ ਦੀ ਗੋਦ ਸਜਾ ਦਿੱਤਾ।
ਕੀਤਾ ਨਾਚ ਅਪੱਛਰਾਂ ਰੱਜ ਕੇ ਸੀ, ਨਾਰਦ ਸ਼ਿਵ ਜੀ ਦੇ ਤਾਈਂ ਨਚਾ ਦਿੱਤਾ।
ਉੱਚੀ ਪਦਵੀ ਪਾਈ ਸ਼ਹੀਦ ਸਿੰਘ ਨੇ, ਰੋਸ਼ਨ ਨਾਮ ਜਹਾਨ ਕਰਾ ਦਿੱਤਾ।
ਮਾਤ ਲੋਕ ਉੱਤੇ ਸਿੰਘਾਂ ਸਾਥੀਆਂ ਨੇ, ਧੜ ਸੀਸ ਦੇ ਤਾਈਂ ਉਠਾ ਦਿੱਤਾ।
ਅੰਗੀਠਾ ਚਿਣ ਕੇ ਕੀਤਾ ਸਸਕਾਰ ਉਹਨਾਂ, ਬਾਣੀ ਭੋਗ ਸੰਗ ਵੰਡ ਵੰਡਾ ਦਿੱਤਾ।
ਯਾਦਗਾਰ ਸ਼ਹੀਦ ਦੀ ਕਾਇਮ ਹੋਈ, ਸੋਹਣਾ ਗੁਰਦੁਆਰਾ ਬਣਾ ਦਿੱਤਾ।
ਖਾਤਰ ਕੌਮ ਤੇ ਧਰਮ ਲਈ ਮਰਨ ਵਾਲਾ, ਸਿੱਧਾ ਰਾਹ ਸ਼ਹੀਦੀ ਖੁਲ੍ਹਾ ਦਿੱਤਾ।
ਮੇਲੇ ਲਗਦੇ ਅੱਜ ਤ੍ਰਿਲੋਕ ਸਿੰਘਾ, ਸੱਚਾ ਜੋੜ ਪ੍ਰਸੰਗ ਸੁਣਾ ਦਿੱਤਾ।
ਸਿੱਖ ਪੰਥ ਅੱਗੇ ਬੇਨਤੀ ਹੈ, ਦੇਖੋ ਅੱਜ ਇਤਿਹਾਸ ਵਿਚਾਰ ਸਿੰਘੋ।
ਗੁਰੂ ਧਾਮਾਂ ਤੇ ਪੰਥ ਦੀ ਲਾਜ ਰੱਖੀ, ਨਹੀਂ ਚਿੱਤ ਦੇ ਵਿਚ ਹੰਕਾਰ ਸਿੰਘੋ।
ਛੱਡੋ ਤੁਸੀਂ ਹੰਕਾਰ ਤੇ ਕਰੋ ਸੇਵਾ, ਖੁਸ਼ੀ ਹੋਵੇਗਾ ਆਪ ਕਰਤਾਰ ਸਿੰਘੋ।
ਲਾਲਚ ਖੁਦੀ ਬਦਲੇ ਵੇਚੋ ਕੌਮ ਨਾਹੀਂ, ਕਰੋ ਪੰਥ ਦੇ ਨਾਲ ਪਿਆਰ ਸਿੰਘੋ।
ਅੰਮ੍ਰਿਤ ਛਕ ਕੇ ਬਾਣੀ ਦਾ ਪਾਠ ਕਰੀਏ, ਹੋਵੇ ਜੀਵਨ ਦਾ ਤਦੋਂ ਸੁਧਾਰ ਸਿੰਘੋ।
ਗੁਰੂ ਧਾਮ ਤੇ ਧਰਮ ਦੇ ਰੱਖਣੇ ਲਈ, ਜੁੱਧ ਕਰੀਏ ਫੜ ਤਲਵਾਰ ਸਿੰਘੋ।
ਸਿੱਖੀ ਜੀਵਨ ਸੰਸਾਰ ਤੇ ਬਹੁਤ ਉੱਚਾ, ਆਪ ਇਸ ਦਾ ਕਰੀਏ ਸਤਿਕਾਰ ਸਿੰਘੋ।
ਸ਼ਾਨ ਪੰਥ ਦੀ ਉੱਚੀ ਤ੍ਰਿਲੋਕ ਸਿੰਘਾ, ਜਸ ਗਾਵੀਏ ਨਰ ਤੇ ਨਾਰ ਸਿੰਘੋ।

# ਦਇਆ ਸਿੰਘ ਦਿਲਬਰ

## ਵਾਰ ਬਾਬਾ ਦੀਪ ਸਿੰਘ ਸ਼ਹੀਦ

ਗਿਆਨੀ ਦਇਆ ਸਿੰਘ ਦਿਲਬਰ ਨਵਾਂ ਸ਼ਹਿਰ ਦੁਆਬਾ ਤੋਂ ਹਨ। ਇਨ੍ਹਾਂ ਨੇ ਧਾਰਮਿਕ ਗੀਤ, ਕਵਿਤਾਵਾਂ, ਪ੍ਰਸੰਗ, ਵਾਰਾਂ ਤੇ ਲੋਕ ਗੀਤ ਲਿਖੇ। ਇਨ੍ਹਾਂ ਦੀਆਂ ਕੁਝ ਰਚਨਾਵਾਂ ਗੀਤ—**ਦਿਲਬਰ ਦੇ ਗੀਤ, ਦਿਲਬਰ ਤਰਾਨੇ, ਦਿਲਬਰ ਸੰਗੀਤ, ਗਾਉਂਦਾ ਦਿਲਬਰ**, **ਗੀਤਾਂ ਵਿਚ ਦਿਲਬਰ, ਸੱਥਰਾਂ 'ਤੇ ਸੌਣ ਵਾਲਿਆ**, ਕਵਿਤਾਵਾਂ—**ਦਿਲਬਰ ਉਡਾਰੀਆਂ, ਦਿਲਬਰ ਰੀਝਾਂ, ਦਿਲਬਰ ਦੀ ਦੁਨੀਆਂ**, ਪ੍ਰਸੰਗ—**ਦਿਲਬਰ ਪ੍ਰਸੰਗ, ਦਿਲਬਰ ਸਧਰਾਂ**, ਵਾਰਾਂ—**ਦਿਲਬਰ ਵਾਰਾਂ**, ਲੋਕ ਗੀਤ—**ਦਿਲਬਰ ਦੇ ਲੋਕ ਗੀਤ, ਰੰਗੀਲਾ ਜੋਬਨ, ਦਿਲਬਰ ਬਾਝੋਂ ਜੀ ਨਹੀਂ ਲਗਦਾ**, ਆਦਿ ਹਨ।

**ਦਿਲਬਰ ਵਾਰਾਂ** (1972) ਪੁਸਤਕ ਭਾਰਤ ਪਾਕ 1971 ਦੀ ਲੜਾਈ ਤੋਂ ਪ੍ਰਭਾਵਿਤ ਹੋ ਕੇ ਲਿਖੀ ਗਈ ਹੈ। ਇਸ ਵਿਚ ਜ਼ਿਆਦਾ ਕਰਕੇ ਪਉੜੀ ਦਾ ਨਿਸ਼ਾਨੀ ਛੰਦ ਵਰਤਿਆ ਗਿਆ ਹੈ। ਇਸ ਵਿਚ ਵਾਰ ਭਾਈ ਬਚਿੱਤਰ ਸਿੰਘ, ਵਾਰ ਬਾਬਾ ਦੀਪ ਸਿੰਘ ਸ਼ਹੀਦ, ਵਾਰ ਸ. ਅਜੀਤ ਸਿੰਘ, ਵਾਰ ਸ. ਜੁਝਾਰ ਸਿੰਘ, ਵਾਰ ਸ਼ਾਮ ਸਿੰਘ ਅਟਾਰੀ, ਵਾਰ ਚੌਧਰੀ ਨੱਥੇ ਦੀ, ਵਾਰ ਕੇਵਲ ਸਿੰਘ ਕੋਟਲੀ ਖਾਨ, ਵਾਰ ਬੋਤਾ ਸਿੰਘ ਗਰਜਾ ਸਿੰਘ, ਕੇਸਰੀ ਝੰਡੇ ਦੀ ਵਾਰ, ਅਤੇ ਤਿੰਨ ਵਾਰਾਂ—ਬੰਗਲਾ ਦੇਸ ਦੀ ਵਾਰ, ਪਾਕਿਸਤਾਨ ਤੇ ਭਾਰਤ ਜੁੱਧ ਦੀ ਵਾਰ, ਬੰਗਲਾ ਦੇਸ ਦੀ ਵਾਰ ਜਗਜੀਤ ਸਿੰਘ ਅਰੋੜਾ—ਭਾਰਤ ਪਾਕ ਜੁੱਧ ਬਾਰੇ ਹਨ।

ਇਸ ਦੀ ਵਿਚਾਰਧਾਰਾ ਆਮ ਪੱਧਰ ਦੀ ਹੈ। ਸਿੱਖ ਇਤਿਹਾਸ ਬਾਰੇ ਸਮਝ ਵੀ ਸਾਧਾਰਨ ਹੈ ਅਤੇ ਭਾਰਤ ਪਾਕ ਜੁੱਧ ਸੰਬੰਧੀ ਵਕਤੀ ਦੇਸ਼ ਭਗਤੀ ਵੀ ਝਲਕਦੀ ਹੈ।

ਵਾਰ ਬਾਬਾ ਦੀਪ ਸਿੰਘ ਸ਼ਹੀਦ, ਉਨ੍ਹਾਂ ਦੀ ਸ਼ਹੀਦੀ ਦੀ ਘਟਨਾ ਦੁਆਲੇ ਵਲੀ ਗਈ ਹੈ। ਇਸ ਵਿਚ ਘਟਨਾ ਪ੍ਰਤੀ ਆਮ ਲੋਕਾਂ ਵਾਲੀ ਪਹੁੰਚ ਹੈ ਅਤੇ ਇਸ ਦਾ ਪ੍ਰਗਟਾਅ ਵੀ ਬੀਰ ਰਸੀ ਹੈ। ਇਹ ਰਚਨਾ ਵੀ ਬਾਕੀ ਰਚਨਾਵਾਂ ਵਾਂਗ 1971 ਦੇ ਭਾਰਤ ਪਾਕ ਜੁੱਧ ਤੋਂ ਉਪਜੇ ਵਾਤਾਵਰਣ ਨੂੰ ਵਕਤੀ ਦੇਸ਼ ਭਗਤੀ ਨਾਲ ਗਰਮਾਉਣ ਦੇ ਸਮਰੱਥ ਹੈ।

ਤੂੰ ਸਿੰਘਾਂ ਉੱਤੇ ਫਖਰ ਕਰੀਂ ਸਦਾ ਹਿੰਦੁਸਤਾਨਾ।
ਦੇ ਕੁਰਬਾਨੀ ਜਿਹਨਾਂ ਨੇ ਰੱਖ ਲਈਆਂ ਸ਼ਾਨਾਂ।[1]
ਜੋ ਦੇਸ ਲਈ ਕੁਰਬਾਨੀਆਂ ਕਰ ਗਏ ਨਰ ਨਾਰਾਂ।
ਜੱਗ ਢਾਡੀ ਗਾਉਂਦੇ ਦਿਲਬਰਾ ਉਹਨਾਂ ਦੀਆਂ ਵਾਰਾਂ।[2]

ਅਲੰਕਾਰਾਂ ਤੇ ਪ੍ਰਤੀਕਾਂ ਆਦਿ ਵਿਚ ਨਵੀਨਤਾ ਵੀ ਹੈ—

ਓਥੇ ਘੋੜੇ ਪੈਲਾਂ ਪਾਂਵਦੇ, ਲਾ ਲਾ ਉਡਾਰਾਂ ।
ਜਿਵੇਂ ਮਾਲ ਰੋਡ 'ਤੇ ਚਲਦੀਆਂ, ਖਹਿ ਖਹਿ ਕੇ ਕਾਰਾਂ[3] ।

ਦਿਲਬਰ ਨੇ ਆਮ ਲੋਕਾਂ ਦੇ ਨੇੜੇ ਰਹਿਣ ਦੀ, ਜਾਪਦਾ ਹੈ, ਕਾਫੀ ਕੋਸ਼ਿਸ਼ ਕੀਤੀ ਹੈ ।

## ਟਿੱਪਣੀਆਂ ਤੇ ਹਵਾਲੇ

1. ਦਇਆ ਸਿੰਘ ਦਿਲਬਰ, **ਦਿਲਬਰ ਵਾਰਾਂ**, ਮਿਹਰ ਸਿੰਘ ਸੁਰਿੰਦਰ ਸਿੰਘ, ਅੰਮ੍ਰਿਤਸਰ, 1972, ਪੰਨਾ 40
2. **ਉਹੀ**, ਪੰਨਾ 51
3. **ਉਹੀ**, ਪੰਨਾ 38

# ਵਾਰ ਬਾਬਾ ਦੀਪ ਸਿੰਘ ਸ਼ਹੀਦ

## ਦੁਰਾਨੀ ਦਾ ਚੌਥਾ ਹਮਲਾ

ਜਦ ਆਉਂਦਾ ਰਿਹਾ ਪੰਜਾਬ 'ਤੇ ਚੜ੍ਹ ਸ਼ਾਹ ਦੁਰਾਨੀ।
ਉਹਨੂੰ ਚੌਥੀ ਵਾਰੀ ਸੱਦਿਆ ਬੇਗਮ ਮੁਗਲਾਨੀ।
ਉਹਨੂੰ ਚਿੱਠੀ ਪਾਈ ਬਾਦਸ਼ਾਹ ਆਲਮਗੀਰ ਸਾਨੀ।
ਉਹਨੂੰ ਪੜ੍ਹ ਕੇ ਖੁਸ਼ੀਆਂ ਚੜ੍ਹ ਗਈਆਂ ਹੋ ਗਈ ਮਨ ਭਾਨੀ।
ਉਹਨੇ ਕੀਤਾ ਸ਼ੁਕਰ ਰਸੂਲ ਦਾ ਪੜ੍ਹ ਆਇਤ ਕੁਰਾਨੀ।
ਉਸ ਝੰਡਾ ਹਰਿਆ ਚੁੱਕਿਆ ਜਹਾਦ ਨਿਸ਼ਾਨੀ।
ਉਸ ਟੁੰਬ ਜਗਾਈ ਬੀਰਤਾ ਤੇ ਅਣਖ ਪਠਾਨੀ।
ਉਸ ਢੋਲ ਵਜਾਤਾ ਜੰਗ ਦਾ ਫੌਰਨ ਐਲਾਨੀ।
ਉਸ ਪਿੰਡੀਂ ਭੇਜੇ ਮੌਲਵੀ ਕਰਕੇ ਸ਼ੈਤਾਨੀ।
ਉਹਨਾਂ ਕਰ ਤਕਰੀਰਾਂ ਜੋਸ਼ ਵਿਚ ਚੁੱਕੇ ਤੁਰਕਾਨੀ।
ਨਾਂ ਸੁਣ ਕੇ ਮਜ਼ਹਬੀ ਜੰਗ ਦਾ ਭੜਕੇ ਅਫਗਾਨੀ।
ਉਹ ਕੱਠੇ ਹੋ ਗਏ ਦੇਸ਼ ਲਈ ਦੇਵਣ ਕੁਰਬਾਨੀ।
ਸ਼ਾਹ ਨਾਹਰਾ ਮਾਰਿਆ ਐਲੀ ਦਾ ਵਿਚ ਜੋਸ਼ ਜਵਾਨੀ।
ਉਸ ਆਖਿਆ ਉੱਠੋ ਯੋਧਿਓ ਕਰ ਲਓ ਮਨ ਮਾਨੀ।
ਤੁਸੀਂ ਜੋਹ ਲਏ ਅੱਗੇ ਜਾਇਕੇ ਸਭ ਹਿੰਦੁਸਤਾਨੀ।
ਨਾਂ ਸੁਣ ਕੇ ਤੁਹਾਡਾ ਕੰਬਦੇ ਵੱਡੇ ਅਭਿਮਾਨੀ।
ਤੁਸੀਂ ਉਹਨਾਂ ਦੀ ਔਲਾਦ ਹੋ ਜੋ ਬੀਰ ਲਾਸਾਨੀ।
ਤੁਸੀਂ ਜਿਸ ਦਮ ਜਾ ਕੇ ਪੀ ਲਿਆ ਰਾਵੀ ਦਾ ਪਾਣੀ।
ਤਾਂ ਦਿੱਲੀ ਤੀਕਰ ਛਾ ਜਊ ਸਭ ਮੁਰਦੇ ਹਾਣੀ।
ਉਸ ਲਿਆ ਜਰਨੈਲ ਜਹਾਨ ਖਾਂ ਜੰਗਾਂ ਦਾ ਜਾਨੀ।
ਇਕ ਦਲ ਚੜ੍ਹਿਆ ਪੰਜਾਬ ਤੇ ਕਹਿਰੀ ਤੂਫਾਨੀ।

## ਪਠਾਣਾਂ ਦੀ ਚੜ੍ਹਾਈ

ਉਹ ਚੜ੍ਹ ਪਏ ਐਲੀ ਐਲੀ ਦੇ ਲਾ ਲਾ ਕੇ ਨਾਹਰੇ।
ਉਹਨਾਂ ਆਖਿਆ ਭਾਰਤ ਲੁੱਟਣੀ ਚਾ ਦਿਲ ਵਿਚ ਧਾਰੇ।

ਉਹਨਾਂ ਲਈਆਂ ਤੇਗਾਂ ਬਰਛੀਆਂ ਗੰਡਾਸੇ ਭਾਰੇ।
ਉਨ੍ਹਾਂ ਤੋਪਾਂ ਲਈਆਂ ਅੱਗ ਦੇ ਉਗਲਣ ਅੰਗਿਆਰੇ।
ਲਾ ਮਹਿੰਦੀ ਗਾਨੇ ਬੰਨ੍ਹ ਲਏ ਜੋਸ਼ ਕਰਾਰੇ।
ਓਥੇ ਮਾਵਾਂ ਹੱਥੀਂ ਅਪਨੀ ਕਈ ਪੁੱਤ ਸ਼ੰਗਾਰੇ।
ਉਹਨਾਂ ਦੁੰਬੇ ਖਾਧੇ ਰੱਜ ਕੇ ਸਭ ਫਿਰਨ ਡਕਾਰੇ।
ਪਰ ਪਤਾ ਲੱਗੂ ਜਦ ਸਿੰਘਾਂ ਨੇ ਰਣ ਵਿਚ ਵੰਗਾਰੇ।

## ਲੁੱਟ ਮਾਰ

ਉਹ ਲੰਘੇ ਅਟਕ ਝਨਾਂ ਨੂੰ ਕਰ ਮਾਰੋ ਮਾਰੀ।
ਉਹਨਾਂ ਲਏ ਨਜ਼ਰਾਨੇ ਆਣ ਕੇ ਲਾਹੌਰੋਂ ਭਾਰੀ।
ਉਹਨਾਂ ਬਾਰਾਂ ਕੁ ਦਿਨ ਕੱਟ ਕੇ ਫਿਰ ਕਰ ਲਈ ਤਿਆਰੀ।
ਸੀ ਮੁਗਲ ਸੋਚਦੇ ਆ ਗਈ ਦਿੱਲੀ ਦੀ ਵਾਰੀ।
ਉਹ ਬਿਨ ਜੰਗੋਂ ਹੀ ਜਾ ਵੜੇ ਦਿੱਲੀ ਬਲਕਾਰੀ।
ਕਿਸੇ ਯੋਧੇ ਨੇ ਨਾ ਰੋਕਿਆ ਨਾ ਫੌਜ ਵੰਗਾਰੀ।
ਓਹਨਾਂ ਕਤਲੇ ਆਮ ਮਚਾ ਦਿੱਤੀ ਹੱਥ ਤੇਗ ਸਵਾਰੀ।
ਓਹਨਾਂ ਲੁੱਟੇ ਸ਼ਾਹ ਅਮਰਿ ਕਈ ਰੋਕੀ ਸਰਦਾਰੀ।
ਓਹਨਾਂ ਸੋਹਣੀ ਲੜਕੀ ਛੱਡੀ ਨਾ ਵਿਆਹੀ ਜਾਂ ਕਵਾਰੀ।
ਓਹਨਾਂ ਮਥਰਾ ਤੀਕਰ ਲੁੱਟ ਲਈ ਧਨ ਦੌਲਤ ਸਾਰੀ।
ਓਹਨਾਂ ਘਰ ਘਰ ਪਿੱਟਨੇ ਪਾ ਦਿੱਤੇ ਰੋਵਨ ਨਰ ਨਾਰੀ।

## ਖਾਲਸੇ ਦੀ ਦਲੇਰੀ

ਉਹ ਲੁੱਟਾਂ ਲੁੱਟ ਕੇ ਦਿੱਲੀਓਂ ਜਦ ਵਾਪਸ ਆਏ।
ਪੰਜਾਬ 'ਚ ਸਿੰਘਾਂ ਸੂਰਿਆਂ ਜੈਕਾਰ ਬੁਲਾਏ।
ਉਹਨਾਂ ਲੁੱਟੇ ਹੋਏ ਮਾਲ 'ਚੋਂ ਹਿੱਸੇ ਵੰਡਵਾਏ।
ਉਹਨਾਂ ਅਹਿਮਦ ਸ਼ਾਹ ਦੀ ਫੌਜ ਦੇ ਛੱਕੇ ਛੁਡਵਾਏ।
ਜਦ ਚੰਗੇ ਬੀਰ ਬਹਾਦਰਾਂ ਨੇ ਹੱਥ ਵਿਖਾਏ।
ਤਾਂ ਸੜ ਬਲ ਕੋਇਲੇ ਹੋ ਕੇ ਸ਼ਾਹ ਹੁਕਮ ਚੜ੍ਹਾਏ।

## ਅਬਦਾਲੀ ਦਾ ਹੁਕਮ

ਉਹਨੇ ਸੱਕੇ ਪੁੱਤ ਤੈਮੂਰ ਨੂੰ ਦੇ ਜ਼ੁੰਮੇਵਾਰੀ।
ਉਹਨੂੰ ਦਿੱਤੀ ਆਪ ਲਾਹੌਰ ਦੀ ਉਸ ਸੂਬੇਦਾਰੀ।
ਇਕ ਸੈਨਾਪਤੀ ਜਹਾਨ ਖਾਂ ਸੰਗ ਪਲਟਨ ਭਾਰੀ।
ਕਿਹਾ ਖਤਮ ਕਰ ਦਿਉ ਸਿੰਘਾਂ ਨੂੰ ਵਾਹ ਲਾ ਕੇ ਸਾਰੀ।
ਮੈਂ ਰੋਲ ਕੇ ਛੱਡਣੀ ਇਹਨਾਂ ਦੀ ਸਿੱਖੀ ਸਰਦਾਰੀ।
ਇਹ ਮੁੜ ਮੁੜ ਕਰਨ ਸ਼ਰਾਰਤਾਂ ਹੱਥ ਲੈਣੇ ਕਾਰੀ।

## ਜਹਾਨ ਖਾਂ ਦਾ ਜ਼ੁਲਮ

ਤਾਂ ਚਾੜ੍ਹੀ ਫੌਜ ਜਹਾਨ ਖਾਂ ਝੱਟ ਚਾਰ ਚੁਫੇਰੇ।
ਉਸ ਅੰਮ੍ਰਿਤਸਰ ਵਿਚ ਆਣ ਕੇ ਖੁਦ ਲਾ ਲਏ ਡੇਰੇ।
ਉਸ ਹਰਿਮੰਦਰ ਨੂੰ ਪਾ ਲਏ ਫੌਜਾਂ ਦੇ ਘੇਰੇ।
ਉਸ ਕਤਲ ਮਚਾਈ ਸ਼ਹਿਰ ਵਿਚ ਚਾ ਮੂੰਹ ਹਨੇਰੇ।
ਉਸ ਹਿੰਦੂ ਸਿੱਖ ਉਜਾੜ ਤੇ ਘਰ ਬਾਰ ਬਥੇਰੇ।
ਉਸ ਤੇਗ ਦੀ ਧਾਰ ਲੰਘਾ ਦਿੱਤੇ ਕਈ ਵੱਡ ਵਡੇਰੇ।
ਉਸ ਧਰਮੀਆਂ ਦੇ ਸਿਰ ਵੱਢ ਕੇ ਬਾਜ਼ਾਰੀਂ ਫੇਰੇ।
ਉਸ ਅੱਗਾਂ ਲਾ ਕੇ ਸਾੜ ਤੇ ਕਈ ਮਹਿਲ ਬਨੇਰੇ।
ਉਸ ਘਰ ਘਰ ਪਿੱਟਣੇ ਪਾ ਦਿੱਤੇ ਕਰ ਜ਼ੁਲਮ ਘਨੇਰੇ।
ਉਹ ਨੀਹਾਂ ਵਿਚ ਬਰੂਦ ਦੇ ਹਰਿਮੰਦਰ ਗੇਰੇ।
ਉਹ ਪੂਰਨ ਲੱਗਾ ਤਾਲ ਨੂੰ ਕਰ ਪਾਪ ਵਧੇਰੇ।
ਉਥੇ ਕਹਿਰੀ ਬਾਗਾਂ ਮਿਲਦੀਆਂ ਸੀ ਸੰਝ ਸਵੇਰੇ।
ਕਿਸੇ ਸਿੰਘਾਂ ਨੂੰ ਜਾ ਦੱਸਿਆ ਕਰ ਪੰਧ ਲੰਮੇਰੇ।
ਹੁਣ ਰਣ ਵਿਚ ਵਿਖੇ ਜਾਣਗੇ ਮਰਦਾਂ ਦੇ ਜੇਰੇ।

## ਸਿੰਘਾਂ ਦਾ ਦੀਵਾਨ

ਸ੍ਰੀ ਦਮਦਮੇ ਸਾਹਿਬ ਵਿਚ ਸਜਿਆ ਸੀ ਦਰਬਾਰ।
ਸੰਗਤ ਬੈਠੀ ਸੁਣ ਰਹੀ ਆਸਾ ਜੀ ਦੀ ਵਾਰ।
ਅੰਮ੍ਰਿਤ ਵੇਲਾ ਨਾਮ ਦੇ ਸਭ ਨੂੰ ਚੜ੍ਹੇ ਖੁਮਾਰ।
ਰਾਗੀ ਕਰਦੇ ਕੀਰਤਨ ਸਾਜ਼ਾਂ ਦੀ ਟੁਣਕਾਰ।

ਬੈਠੇ ਲਾ ਸਮਾਧੀਆਂ ਸਿੰਘ ਸੂਰੇ ਸਰਦਾਰ।
ਹੱਥਾਂ ਦੇ ਵਿਚ ਸਿਮਰਨੇ ਗਾਤਰੇ ਵਿਚ ਤਲਵਾਰ।
ਹਿਰਦੇ ਦੇ ਵਿਚ ਵੱਸ ਰਿਹਾ ਸਤਿਗੁਰ ਕਲਗੀਧਾਰ।
ਆਤਮ ਰਸ ਸੀ ਛਾ ਰਿਹਾ ਹੋ ਰਹੀ ਜੈ ਜੈ ਕਾਰ।
ਕਈ ਸੇਵਾ ਕਰਨ ਪਏ ਰਹੇ ਨੇ ਜਨਮ ਸਵਾਰ।
ਬਾਹਾਂ ਅੱਗੇ ਖੜ੍ਹੇ ਲੈ ਸ਼ਸਤਰ ਪਹਿਰੇਦਾਰ।
ਬੈਠਾ ਤਾਬੇ ਗੁਰਾਂ ਦੀ ਰਿਹਾ ਸੀ ਚੌਰ ਉਲਾਰ।
ਮਿਸਲ ਸ਼ਹੀਦਾਂ ਦੀਪ ਸਿੰਘ ਉੱਘਾ ਜਥੇਦਾਰ।

## ਸੂਹੇ ਨੇ ਖਬਰ ਦੇਣੀ

ਏਨੇ ਚਿਰ ਨੂੰ ਆ ਗਿਆ ਅੰਮ੍ਰਿਤਸਰੋਂ ਜਵਾਨ।
ਧੜ ਧੜ ਛਾਤੀ ਧੜਕਦੀ ਚਿਹਰਾ ਲਹੂ ਲੁਹਾਨ।
ਅੱਖਾਂ ਦੇ ਵਿਚ ਅੱਥਰੂ ਗੁੱਸੇ ਵਿਚ ਗਲਤਾਨ।
ਆ ਕੇ ਮੱਥਾ ਟੇਕਿਆ ਉਸ ਨੇ ਵਿਚ ਦੀਵਾਨ।
ਭੋਗ ਪਿਆ ਜਾਂ ਵਾਰ ਦਾ ਖੜ ਗਿਆ ਉਹ ਬਲਵਾਨ।
ਭਰੀ ਸੰਗਤ ਵਿਚ ਵਾਰਤਾ ਲੱਗਾ ਇਉਂ ਸੁਨਾਣ।
ਹਰਿਮੰਦਰ 'ਤੇ ਟੁੱਟ ਕੇ ਪੈ ਗਿਆ ਖਾਨ ਜਹਾਨ।
ਉਸ ਤਾਲ ਮਿੱਟੀ ਪਾ ਪੂਰਿਆ ਜਿੱਥੇ ਕਰੋ ਇਸ਼ਨਾਨ।
ਉਹ ਹਰਿਮੰਦਰ ਪਿਆ ਢਾਂਵਦਾ ਸਤਿਗੁਰ ਦਾ ਅਸਥਾਨ।
ਓਥੇ ਕੇਸਰੀ ਲੀਰਾਂ ਹੋ ਗਿਆ ਹਰਿਆ ਝੁੱਲੇ ਨਿਸ਼ਾਨ।
ਉਹਨੇ ਤੇਗ ਦੀ ਧਾਰ ਲੰਘਾ ਦਿੱਤੇ ਕਈ ਬਿਰਧ ਜਵਾਨ।
ਜੇ ਹੁਣ ਨਾ ਸਿੰਘਾ ਬਹੁੜਿਓਂ ਲੈ ਕੇ ਹੱਥ ਕਿਰਪਾਨ।
ਤਾਂ ਮਿੱਟੀ ਦੇ ਵਿਚ ਮਿਲ ਜਾਊ ਸਿੱਖ ਕੌਮ ਦੀ ਸ਼ਾਨ।
ਕਲਗੀਧਰ ਦੀ ਸ਼ਾਨ ਤੋਂ ਵਾਰੋ ਆਪਣੀ ਜਾਨ।
ਹੋ ਜਾਓ ਜੱਗ ਤੋਂ ਸੁਰਖਰੂ ਗਾਊ ਜੱਸ ਜਹਾਨ।
ਜਿਸ ਦਮ ਜਥੇਦਾਰ ਨੇ ਸੁਣਿਆ ਇਹ ਬਿਆਨ।
ਸੁਣਦਿਆਂ ਲੂੰ ਲੂੰ ਫਰਕਿਆ ਚੜ੍ਹਿਆ ਜੋਸ਼ ਜਹਾਨ।

## ਬਾਬਾ ਜੀ ਦਾ ਜੋਸ਼

ਗੱਲ ਸੁਣ ਕੇ ਜਥੇਦਾਰ ਦੇ ਅੱਗ ਲੱਗੀ ਸੀਨੇ ।
ਉਸ ਆਖਿਆ ਚੜ੍ਹ ਕੇ ਆ ਗਏ ਕੋਈ ਕਾਇਰ ਕਮੀਨੇ ।
ਉਹ ਬੈਠੇ ਮੱਲ ਗੁਰਧਾਮ ਨੂੰ ਬੁਜ਼ਦਿਲ ਬੇ ਦੀਨੇ ।
ਸਿੰਘ ਤੁਰ ਗਏ ਬੀਕਾਨੇਰ ਨੂੰ ਲੰਘ ਗਏ ਮਹੀਨੇ ।

ਉੱਠਿਆ ਬਾਬਾ ਦੀਪ ਸਿੰਘ ਫੜ ਕੇ ਦੋ ਧਾਰਾ ।
ਉਹਦੇ ਨੇਤਰ ਹੋ ਗਏ ਲਾਲ ਜਿਉਂ ਭਖਦਾ ਅੰਗਿਆਰਾ ।
ਉਹਦੇ ਸਿਰ 'ਤੇ ਚੱਕਰ ਚਮਕਦੇ ਮਾਰਨ ਲਿਸ਼ਕਾਰਾ ।
ਉਹਦੇ ਮੱਥੇ ਮੁੜ੍ਹਕਾ ਆ ਗਿਆ ਜਿਵੇਂ ਡਲ੍ਹਕੇ ਪਾਰਾ ।

ਉਹਦੇ ਡੌਲੇ ਫਰਕੇ ਜੋਸ਼ ਵਿਚ ਛੱਡਿਆ ਜੈਕਾਰਾ ।
ਉਹਨੇ ਧਰਤੀ 'ਤੇ ਪੱਬ ਮਾਰਿਆ ਹਿੱਲ ਗਿਆ ਮੁਨਾਰਾ ।
ਉਹ ਚੱਲਿਆ ਕਰਨ ਅਜ਼ਾਦ ਸੀ ਗੁਰਧਾਮ ਪਿਆਰਾ ।
ਜਿਵੇਂ ਰਾਂਝਾ ਚੱਲਿਆ ਝੰਗ ਨੂੰ ਛੱਡ ਤਖਤ ਹਜ਼ਾਰਾ ।

ਉਸ ਆਖਿਆ ਬੀਰ ਬਹਾਦਰੋ ਕਰ ਲਵੋ ਤਿਆਰਾ ।
ਅੱਜ ਪੀਓ ਸ਼ਹੀਦੀ ਜਾਮ ਨੂੰ ਆ ਜਾਏ ਨਜ਼ਾਰਾ ।
ਉਸ ਆਖਿਆ ਕਲੰਗੀ ਵਾਲਿਆ ਇਕ ਤੇਰਾ ਸਹਾਰਾ ।
ਅੱਜ ਅਮਰਤ ਸ਼ਕਤੀ 'ਦਿਲਬਰਾ' ਵੇਖੂ ਜੱਗ ਸਾਰਾ ।

## ਸਿੰਘਾਂ ਦਾ ਉੱਤਰ

ਗੱਲ ਸੁਣ ਕੇ ਭੜਕੇ ਖਾਲਸੇ ਛੱਡਦੇ ਜੈ ਕਾਰੇ ।
ਉਹ ਬੋਲੇ ਅੱਗੋਂ ਜੋਸ਼ ਵਿਚ ਦਸਮੇਸ਼ ਦੁਲਾਰੇ ।
ਅਸੀਂ ਸੀਸ ਤਲੀ 'ਤੇ ਰੱਖੀਏ ਕਰ ਦਿਓ ਇਸ਼ਾਰੇ ।
ਇਕ ਪਲ ਵਿਚ ਚੋਟਾਂ ਲਾ ਦਈਏ ਰਣਜੀਤ ਨਗਾਰੇ ।

ਅਸੀਂ ਤੁਰਕਾਂ ਉੱਤੇ ਟੁੱਟੀਏ ਲਾ ਕੇ ਬਲ ਸਾਰੇ ।
ਅਸੀਂ ਰਾਮ ਸਰੋਵਰ ਨ੍ਹਾ ਲਈਏ ਲਾ ਲਹੂ ਵਿਚ ਤਾਰੇ ।

ਅਸੀਂ ਭੇਟ ਚੜ੍ਹਾਈਏ ਸਿਰਾਂ ਦੀ ਜਾ ਗੁਰੂ ਦਵਾਰੇ ।
ਅਸੀਂ ਫੁੱਲਾਂ ਵਾਂਗ ਮਧੋਲੀਏ ਅੱਗ ਦੇ ਅੰਗਿਆਰੇ ।

ਅਸੀਂ ਦਸ ਦਸ ਲੱਖ ਜਵਾਨ ਤੋਂ ਹਾਂ ਚਾਲੀ ਭਾਰੇ ।
ਅਸੀਂ ਨਾਦਰ ਸ਼ਾਹ ਨੂੰ ਲੁੱਟਿਆ ਨਹੀਂ ਉਸ ਤੋਂ ਹਾਰੇ ।
ਇਹ ਚੇਲੇ ਅਹਿਮਦ ਸ਼ਾਹ ਦੇ ਹਨ ਕੀ ਵਿਚਾਰੇ ।
ਅਸੀਂ ਲਾੜੀ ਮੌਤ ਵਿਆਹ ਲਈਏ ਲੈ ਲਾਵਾਂ ਚਾਰੇ ।

ਅਸੀਂ ਵੀਰ ਅਜੀਤ ਜੁਝਾਰ ਦੇ ਦਿਲ ਚਾ ਕਵਾਰੇ ।
ਅਸੀਂ ਦਾਗ ਗੁਲਾਮੀ ਧੋਵੀਏ ਪਾ ਖ਼ੂਨ ਫੁਹਾਰੇ ।
ਅਸੀਂ ਗਿਣ ਗਿਣ ਬਦਲੇ ਲੈ ਲਈਏ ਜੋ ਕੀਤੇ ਕਾਰੇ ।
ਜਿਹਨਾਂ ਕੀਤੇ ਸਾਡੇ ਦੇਸ਼ ਨੂੰ ਲੁੱਟਣ ਦੇ ਚਾਰੇ ।

ਅਸੀਂ ਖੈਬਰੋਂ ਪਾਰ ਲੰਘਾ ਦਈਏ ਕਰਕੇ ਲੰਗਾਰੇ ।
ਅਸੀਂ ਜਿਸ ਦਮ ਹੱਥ ਵਿਚ ਪਕੜ ਲਏ ਖੰਡੇ ਦੋ ਧਾਰੇ ।
ਸਾਡੇ ਅੰਗ ਸੰਗ ਕਲਗੀ ਵਾਲੜਾ ਨਹੀਂ ਕੱਲੇ ਕਾਰੇ ।
ਇਹ ਸੁਣ ਕੇ ਜਥੇਦਾਰ ਨੇ ਕਰ ਲਏ ਤਿਆਰੇ ।
ਉਹਨੇ ਉੱਠ ਅਰਦਾਸਾ ਸੋਧਿਆ ਗੁਰ ਚਰਨ ਮਝਾਰੇ ।

## ਜਥੇਦਾਰ ਨੇ ਅਰਦਾਸਾ ਸੋਧਣਾ

ਗੁਰ ਚਰਣੀ ਖੜਕੇ ਸਿੰਘ ਨੇ ਅਰਦਾਸ ਗੁਜ਼ਾਰੀ ।
ਸੁਣ ਮੀਰੀ ਪੀਰੀ ਵਾਲਿਆ ਸਤਿਗੁਰ ਬਲਕਾਰੀ ।
ਅੱਜ ਤੇਰੇ ਚਰਨੀਂ ਢਹਿ ਪਿਆ ਤਲਵਾਰ ਪੁਜਾਰੀ ।
ਇਸ ਜਿੰਦੜੀ ਨਾਲੋਂ ਕੌਮ ਦੀ ਹੈ ਅਣਖ ਪਿਆਰੀ ।

ਅਸੀਂ ਰਣ ਤੱਤੇ ਵਿਚ ਜਾਣ ਦੀ ਕਰ ਲਈ ਤਿਆਰੀ ।
ਹੈ ਅੰਮ੍ਰਿਤਸਰ ਵਿਚ ਜ਼ਾਲਮਾਂ ਅੱਤ ਚੁੱਕੀ ਭਾਰੀ ।
ਮੈਂ ਖੰਡੇ ਨਾਲ ਵਗਾ ਦਿਆਂ ਲਹੂ ਦੀ ਪਿਚਕਾਰੀ ।
ਮੈਂ ਹੋਲੀ ਖੇਡਾਂ ਖ਼ੂਨ ਦੀ ਬਣ ਕ੍ਰਿਸ਼ਨ ਮੁਰਾਰੀ ।

ਮੈਂ ਹਰਿਮੰਦਰ ਛਡਵਾਵਣਾ ਵਾਹ ਲਾ ਕੇ ਸਾਰੀ ।
ਮੈਂ ਪਾਠ ਕਰਾਂ ਰਹਿਰਾਸ ਦਾ ਲਾ ਲਹੂ ਵਿਚ ਤਾਰੀ ।
ਮੈਂ ਜਾਮ ਸ਼ਹੀਦੀ ਪੀਵਣਾ ਬਣ ਗੁਰੂ ਦੀਦਾਰੀ ।
ਹੁਣ ਤੈਨੂੰ ਸ਼ਰਮਾਂ ਸਤਿਗੁਰੂ ਪੱਤ ਰੱਖੀਂ ਸਾਰੀ ।

ਮੈਂ ਹੱਥ ਵਿਚ ਖੰਡਾ ਪਕੜ ਕੇ ਦਲ ਦੁਸ਼ਟ ਮੁਕਾਵਾਂ ।
ਮੈਂ ਨਦੀ ਵਗਾ ਕੇ ਲਹੂ ਦੀ ਫਿਰ ਉਸ ਵਿਚ ਨ੍ਹਾਵਾਂ ।
ਮੈਂ ਜ਼ਾਲਮ ਦਾ ਲਹੂ ਪੀ ਕੇ ਤੇ ਪਿਆਸ ਬੁਝਾਵਾਂ ।
ਮੈਂ ਗਿਣ ਗਿਣ ਮਾਰਾਂ ਸੂਰਮੇ ਅੱਜ ਵੱਟੇ ਲਾਹਵਾਂ ।

ਹਰਿਮੰਦਰ ਤਖਤ ਅਕਾਲ ਨੂੰ ਅਜ਼ਾਦ ਕਰਾਵਾਂ ।
ਫਿਰ ਲੈਣੀਆਂ ਲਾੜੀ ਮੌਤ ਨਾਲ ਮੈਂ ਜਾ ਕੇ ਲਾਵਾਂ ।
ਮੈਂ ਕੀਤੇ ਹੋਏ ਬਚਨ ਨੂੰ ਅੱਜ ਤੋੜ ਨਿਭਾਵਾਂ ।
ਪੱਤ ਰੱਖੀਂ ਸੱਚੇ ਪਾਤਸ਼ਾਹ ਫਿਰ ਸਚਖੰਡ ਜਾਵਾਂ ।

## ਬਾਬਾ ਜੀ ਦੀ ਚੜ੍ਹਾਈ

ਚੜ੍ਹਿਆ ਬਾਬਾ ਦੀਪ ਸਿੰਘ ਹੱਥ ਪਕੜ ਭਵਾਨੀ ।
ਉਸ ਫੌਜ ਗੁਰਾਂ ਦੀ ਲਾਡਲੀ ਲੈ ਲਈ ਮਸਤਾਨੀ ।
ਉਸ ਸੱਦੀ ਵਾਜਾਂ ਮਾਰ ਕੇ ਲਾੜੀ ਕੁਰਬਾਨੀ ।
ਓਹ ਚੱਲਿਆ ਵਾਰਨ ਦੇਸ਼ ਤੋਂ ਜੋਬਨ ਤੇ ਜੁਆਨੀ ।

ਉਸ ਦਿਲ ਵਿਚ ਧਾਰੀ ਮੌਤ ਦੀ ਕਰਨੀ ਮਹਿਮਾਨੀ ।
ਓਸਿ ਮੋਢੇ ਭੱਥਾ ਪਾ ਲਿਆ ਦਸਮੇਸ਼ ਨਿਸ਼ਾਨੀ ।
ਉਹਦੇ ਮੱਥੇ ਦਿਸਣ ਤਿਉੜੀਆਂ ਜਿਉਂ ਹਰਫ਼ ਕੁਰਾਨੀ ।
ਉਹਦੇ ਨੈਣ ਚੰਗਾੜੇ ਅੱਗ ਦੇ ਫੂਕਣ ਅਫਗਾਨੀ ।

ਉਸ ਸਮਝਿਆ ਜੱਗ ਨੂੰ ਨਾਸ਼ਵਾਨ ਝੂਠਾ ਤੇ ਫਾਨੀ ।
ਉਸ ਆਖਿਆ ਧਰਮ ਤੋਂ ਵਾਰਨੀ ਆਪਣੀ ਜ਼ਿੰਦਗਾਨੀ ।
ਝੱਟ ਸਿੰਘਾਂ ਨੂੰ ਲਲਕਾਰਿਆ ਯੋਧੇ ਲਾਸਾਨੀ ।

ਹੁਣ ਜਿਊਂਦੇ ਜਾਣ ਪੰਜਾਬ 'ਚੋਂ ਨਾ ਘਰੀਂ ਦੁਰਾਨੀ ।
'ਦਿਲਬਰ' ਯਾਦ ਕਰਾ ਦਿਓ ਤੁਰਕਾਂ ਨੂੰ ਨਾਨੀ ।

## ਤੁਰਕਾਂ ਦੀ ਤਿਆਰੀ

ਜਾਂ ਤੁਰਕਾਂ ਓਧਰ ਸਿੰਘਾਂ ਦੀਆਂ ਸੁਣ ਲਈਆਂ ਚੜ੍ਹਾਈਆਂ ।
ਉਹਨਾਂ ਕੱਠੀਆਂ ਕਰਕੇ ਪਲਟਨਾਂ ਕਰੀਆਂ ਤਗੜਾਈਆਂ ।

ਉਹਨਾਂ ਡੱਟ ਕੇ ਲਾ ਲਏ ਮੋਰਚੇ ਮੱਚ ਗਈਆਂ ਦੁਹਾਈਆਂ ।
ਉਹਨਾਂ ਕੱਢ ਕੇ ਆਦਮ ਖਾਣੀਆਂ ਤੇਗਾਂ ਲਿਸ਼ਕਾਈਆਂ ।

ਉਹਨਾਂ ਹੱਥੀਂ ਫੜੀਆਂ ਬਰਛੀਆਂ ਲਹੂ ਦੀਆਂ ਤਿਰਹਾਈਆਂ ।
ਉਹਨਾਂ ਲਾ ਗੰਡਾਸੇ ਛਵੀਆਂ ਧਾਰਾਂ ਬਣਵਾਈਆਂ ।

ਉਹਨਾਂ ਚਿਲੇ ਚਾੜ੍ਹ ਕਮਾਨ ਦੇ ਤੰਦਾਂ ਟੁਣਕਾਈਆਂ ।
ਉਹਨਾਂ ਭੱਥਿਆਂ ਵਿਚੋਂ ਤੀਰ ਪਏ ਲੈਂਦੇ ਅੰਗੜਾਈਆਂ ।

ਉਹਨਾਂ ਤੋਪਾਂ ਲਈਆਂ ਦੋਜ਼ਖੀ ਜੋ ਕਰਨ ਤਬਾਹੀਆਂ ।
ਉਹਨਾਂ ਲਏ ਬੰਦੂਕਾਂ ਰਹਿਕਲੇ ਕਰ ਦੇਣ ਸਫਾਈਆਂ ।

ਉਹਨਾਂ ਲੈ ਲੈ ਨਾਮ ਬਹਿਸ਼ਤ ਦਾ ਬਹੁ ਜਲ੍ਹੀਆਂ ਪਾਈਆਂ ॥
ਉਥੇ ਜੰਗੀ ਚੜ੍ਹਤਾਂ ਤੱਕ ਕੇ ਕੰਬੀਆਂ ਪਾਤਸ਼ਾਹੀਆਂ ।

ਉਹਨਾਂ ਕਾਬਲ ਅਤੇ ਕੰਧਾਰ ਤੱਕ ਖਬਰਾਂ ਪਹੁੰਚਾਈਆਂ ।
ਚੜ੍ਹ ਆ ਗਏ ਓਧਰੋਂ ਖਾਲਸੇ ਕਰਕੇ ਤੇ ਧਾਹੀਆਂ ਪ
ਹੁਣ ਰਣ ਵਿਚ ਦੱਸਦੇ 'ਦਿਲਬਰਾ' ਜਿਉਂ ਤੇਗਾਂ ਵਾਹੀਆਂ ।

## ਖਾਲਸੇ ਦਾ ਹੱਲਾ

ਜਦ ਸੂਹੇ ਦਿੱਤੀਆਂ ਆਣ ਕੇ ਰਣ ਦੀਆਂ ਰਪੋਟਾਂ ।
ਤਾਂ ਸਿੰਘਾਂ ਝੱਟ ਰਣਜੀਤ 'ਤੇ ਲਾ ਦਿੱਤੀਆਂ ਚੋਟਾਂ ।

ਉਹਨਾਂ ਹੱਲਾ ਕਹਿਰੀ ਬੋਲਿਆਂ ਲੈ ਗੁਰ ਦੀਆਂ ਓਟਾਂ ।
ਉਹ ਚੜ੍ਹ ਪਏ ਝੱਟ ਗੁਰਧਾਮ 'ਚੋਂ ਕੱਢਣ ਲਈ ਖੋਟਾਂ ।

ਉਹਨਾਂ ਬਾਜ਼ੀ ਲਾਈ ਸਿਰਾਂ ਦੀ ਜਿੱਤਣ ਲਈ ਗੋਟਾਂ ।
ਹੁਣ ਗਿਣ ਗਿਣ ਬਦਲੇ ਲੈਵਣੇ ਨਹੀਂ ਹੋਣੀਆਂ ਛੋਟਾਂ ।

## ਜੰਗ ਦਾ ਨਜ਼ਾਰਾ

ਝੱਟ ਬਿਗਲ ਵੱਜ ਗਿਆ ਜੰਗ ਦਾ ਜੁੱਟੇ ਖਾ ਖਾਰਾਂ।
ਇਕ ਦਮ ਰਣਜੀਤ ਨਗਾਰਿਆਂ ਪਾਈਆਂ ਗੁੰਜਾਰਾਂ।

ਸਭ ਇਕ ਦੂਜੇ 'ਤੇ ਟੁੱਟ ਪਏ ਲੈ ਕੇ ਤਲਵਾਰਾਂ।
ਪਏ ਤੀਰ ਚੱਲਦੇ ਨਾਗ ਜਿਉਂ ਮਾਰੇ ਫੁੰਕਾਰਾਂ।

ਕਿਤੇ ਚੱਲ ਚੱਲ ਚੱਕਰ ਉੱਡਦੇ ਬੰਨ੍ਹ ਬੰਨ੍ਹ ਕਤਾਰਾਂ।
ਕਿਤੇ ਕੜ ਕੜ ਚੱਲਣ ਗੋਲੀਆਂ ਡਾਰਾਂ ਦੀਆਂ ਡਾਰਾਂ।

ਕਿਤੇ ਛਵੀ ਗੰਡਾਸੇ ਬਰਛੀਆਂ ਲਾਹ ਰਹੇ ਸਥਾਰਾਂ।
ਜਿਵੇਂ ਵੱਢ ਵੱਢ ਰੱਖੀਆਂ ਖੇਤ ਵਿਚ ਕ੍ਰਿਸਾਨ ਜਵਾਰਾਂ।

ਓਥੇ ਸੱਟਾਂ ਖਾ ਖਾ ਡਿਗਦੇ ਕਈ ਬੀਰ ਹਜ਼ਾਰਾਂ।
ਜਿਵੇਂ ਡਿੱਗਣ ਵਿਚ ਭੁਚਾਲ ਦੇ ਕਈ ਮਹਿਲ ਮੁਨਾਰਾਂ।

ਓਥੇ ਤੇਗਾਂ ਗਾਟੇ ਵੱਢਦੀਆਂ ਤੇ ਚੱਲਣ ਕਟਾਰਾਂ।
ਜਿਵੇਂ ਵਾਢੀ ਪਾਈ ਕਣਕ ਨੂੰ ਜੱਟਾਂ ਜ਼ਿਮੀਂਦਾਰਾਂ।

ਓਥੇ ਬਰਛੇ ਚੱਲਣ ਲਹੂ ਨਾਲ ਰੰਗ ਰੰਗ ਕੇ ਧਾਰਾਂ।
ਜਿਵੇਂ ਸੁਰਖੀ ਲਾ ਕੇ ਪੈਂਦੀਆਂ ਗਿੱਧਾ ਮੁਟਿਆਰਾਂ।

ਓਥੇ ਗੋਲੇ ਸਹਿ ਸਹਿ ਤੋਪ ਦੇ ਡਿੱਗਣ ਖਾ ਮਾਰਾਂ।
ਜਿਵੇਂ ਮਾਰੀ ਸੱਟ ਵਦਾਣ ਦੀ ਸਿਰ ਵਿਚ ਲੁਹਾਰਾਂ।

ਓਥੇ ਲਹੂ ਦੀਆਂ ਨਿਕਲਣ ਤਨਾਂ 'ਚੋਂ ਉੱਡ ਉੱਡ ਫੁਹਾਰਾਂ।
ਜਿਵੂੰ ਫੁੱਟਣ ਕਿਸੇ ਪਹਾੜ 'ਚੋਂ ਚਸ਼ਮੇ ਦੀਆਂ ਧਾਰਾਂ।

ਸਿਰ ਬਾਝੋਂ ਦਿੱਸਣ ਧੜ ਪਏ ਕੋਈ ਲਵੇ ਨਾ ਸਾਰਾਂ।
ਜਿਉਂ ਮੋਛੇ ਸੁੱਟੇ ਵੱਢ ਕੇ ਤਿੱਖੇ ਹਥਿਆਰਾਂ।

ਓਥੇ ਘੋੜੇ ਪੈਲਾਂ ਪਾਂਵਦੇ ਲਾ ਲਾ ਉਡਾਰਾਂ।
ਜਿਵੇਂ ਮਾਲ ਰੋਡ 'ਤੇ ਚੱਲਦੀਆਂ ਖਹਿ ਖੀਹ ਕੇ ਕਾਰਾਂ।

ਸਭ ਇਕ ਦੂਜੇ ਤੋਂ ਵੱਧ ਕੇ ਪਏ ਮਾਰਨ ਮਾਰਾਂ।
ਓਥੇ ਸਿਰੀਆਂ ਦਿਸਣ ਰੁਲਦੀਆਂ ਨਲੀਏਰ ਬਜ਼ਾਰਾਂ।

ਨਾ ਕੋਈ ਕਿਸੇ ਨੂੰ ਬਹੁੜਿਆ ਨਾ ਲਈਆਂ ਸਾਰਾਂ।
ਓਥੇ ਕੀਤੇ ਕੌਲ ਪੁਜਾਏ ਨਾ ਮਿੱਤਰਾਂ ਤੇ ਯਾਰਾਂ।

ਓਥੇ ਪੀਤੀ ਰੱਤ ਕਲਜੋਗਣਾਂ ਲੈ ਲੈ ਡਕਾਰਾਂ।
ਸੀ ਜਿਹੜੀਆਂ ਕੱਲ ਸੁਹਾਗਣਾਂ ਲੁੱਟ ਰਹੀਆ ਬਹਾਰਾਂ।

ਉਹਨਾਂ ਰੰਗਲੇ ਚੂੜੇ ਭੰਨ ਲਏ ਬਿਨ ਕਰੇ ਦੀਦਾਰਾਂ।
ਕੱਲ ਸੇਜਾਂ ਮਾਨਣ ਜਿਹੜੀਆਂ ਲਾ ਹਾਰ ਸ਼ਿੰਗਾਰਾਂ।

ਓਹ ਜ਼ੁਲਫਾਂ ਗਲ ਪਾ ਰੋਂਦੀਆਂ ਭੰਨ ਸੁਹਾਗ ਪਟਾਰਾਂ।
ਜਿਹਨਾਂ ਲਾੜੇ ਤੋਰੇ ਜੰਗ ਨੂੰ ਗਾਨੇ ਬੰਨ੍ਹ ਨਾਰਾਂ।

ਉਹ ਕੋਠੇ ਚੜ੍ਹ ਚੜ੍ਹ ਤੱਕਦੀਆਂ ਲਾ ਕੇ ਲਿਵਤਾਰਾਂ।
ਪਰ ਸੂਰੇ ਜੁੱਟੇ ਜੰਗ ਵਿਚ ਛੱਡ ਮੋਹ ਪਿਆਰਾਂ।

ਕਈ ਹੱਲੇ ਬੋਲੇ ਗਾਜ਼ੀਆਂ ਕਈ ਸਿੰਘ ਸਰਦਾਰਾਂ।
ਪਰ ਕਿਸੇ ਨਾ ਛੱਡੇ ਮੋਰਚੇ ਨਾ ਮੰਨੀਆਂ ਹਾਰਾਂ।

ਭਖ ਰਹੀਆਂ ਚਿਹਰੇ ਲਾਲੀਆਂ ਜਿਉਂ ਚੜ੍ਹੇ ਸ਼ਕਾਰਾਂ ।
'ਦਿਲਬਰ' ਢਾਡੀ ਗਾਉਣਗੇ ਮਰਦਾਂ ਦੀਆਂ ਵਾਰਾਂ ।

## ਬਾਬਾ ਜੀ ਨੇ ਸ਼ਹੀਦੀ ਪਾਉਣੀ

ਦੀਪ ਸਿੰਘ ਨੇ ਕਹਿਰ ਦਾ ਜਦ ਜੰਗ ਮਚਾਇਆ ।
ਵੇਖ ਕੇ ਖਾਨ ਜਮਾਲ ਦੇ ਲਹੂ ਅੱਖੀਂ ਛਾਇਆ ।
ਉਹ ਘੋੜੇ ਚੜ੍ਹਿਆ ਅਜ਼ਲ ਦੇ ਝੱਟ ਵਧਦਾ ਆਇਆ ।
ਉਸ ਆਣ ਕੇ ਬਾਬਾ ਸਾਹਿਬ ਨੂੰ ਲਲਕਾਰਾ ਲਾਇਆ ।
ਅੱਗੋਂ ਬਾਬੇ ਦੀਪ ਸਿੰਘ ਖੰਡਾ ਲਿਸ਼ਕਾਇਆ ।
ਹੋਏ ਲੀਡਰ ਆਮ੍ਹੋ ਸਾਹਮਣੇ ਟਿਲ ਫੌਜਾਂ ਲਾਇਆ ।
ਘਾਣ ਲਹੂ ਤੇ ਮਿੱਝ ਦਾ ਹੋ ਗਿਆ ਸਵਾਇਆ ।
ਦੋਹਾਂ ਰਲ ਕੇ ਜੋਸ਼ ਵਿਚ ਜਦ ਵਾਰ ਚਲਾਇਆ ।
ਸੀਸ ਦੋਹਾਂ ਦੇ ਲੱਥ ਗਏ ਰੱਬ ਖੇਲ ਰਚਾਇਆ ।

## ਕਿਸੇ ਨੇ ਬੋਲੀ ਮਾਰਨੀ

ਬਾਬਾ ਜੀ ਨੂੰ ਕਿਸੇ ਨੇ ਆ ਬੋਲੀ ਮਾਰੀ ।
ਤੁਸਾਂ ਕੀਤਾ ਕੌਲ ਨਿਭਾਇਆ ਨਾ ਹੋ ਅੰਮ੍ਰਿਤ ਧਾਰੀ ।
ਤੁਸਾਂ ਕਿਹਾ ਅਜ਼ਾਦ ਕਰਾ ਕੇ ਗੁਰ ਨਗਰੀ ਪਿਆਰੀ ।
ਤਾਂ ਫੇਰ ਸ਼ਹੀਦੀ ਪਾਵਸਾਂ ਅਰਦਾਸ ਗੁਜ਼ਾਰੀ ।

ਅਜੇ ਰਾਮ ਸਰੋਵਰ ਚਾਰ ਮੀਲ ਦੀ ਵਿੱਥ ਹੈ ਭਾਰੀ ।
ਤੁਸਾਂ ਏਥੇ ਹੀ ਡੇਰੇ ਲਾ ਲਏ ਜੋਧੇ ਬਲਕਾਰੀ ।
ਜੇ ਅੰਮ੍ਰਿਤਸਰ 'ਚੋਂ ਤੁਰਕ ਦੀ ਨਾ ਫੌਜ ਨਕਾਰੀ ।
ਤਾਂ ਦੁਨੀਆਂ ਮਿਹਣੇ ਮਾਰਸੀ ਸਿੱਖ ਫੌਜ ਹੈ ਹਾਰੀ ।

## ਅਨੋਖਾ ਚੋਜ

ਜਾਂ ਸੁਣਿਆ ਬਾਬਾ ਸਾਹਿਬ ਨੇ ਇਹ ਬਚਨ ਕਰਾਰਾ ।
ਉਹਦੇ ਸੀਨੇ ਲੱਗਾ ਤੀਰ ਸੀ ਉਹ ਕਰ ਗਿਆ ਕਾਰਾ ।
ਉਹਦੇ ਡੌਲੇ ਫਰਕੇ ਨਾਗ ਜਿਉਂ ਮਾਰੇ ਫੁੰਕਾਰਾ ।

ਉਹ ਜੋਸ਼ 'ਚ ਆ ਕੇ ਉੱਠਿਆ ਛੱਡ ਕੇ ਜੈਕਾਰਾ ।

ਉਸ ਖੱਬੇ ਹੱਥ ਸਿਰ ਫੜ ਲਿਆ ਸੱਜੇ ਦੋ ਧਾਰਾ ।
ਉਹਦੇ ਮੱਥੇ ਲਾਲੀ ਦਮਕਦੀ ਜਿਵੇਂ ਚੜ੍ਹਿਆ ਤਾਰਾ ।
ਉਹਦੇ ਖੂਨ ਆ ਗਿਆ ਨੇਤਰੀਂ ਭਖ ਹੋਏ ਅੰਗਿਆਰਾ ।
ਓਥੇ ਪਰਲੋ ਪਲ ਵਿਚ ਆ ਗਈ ਵਗ ਪਈ ਲਹੂ ਧਾਰਾ ।
ਉਹਨਾਂ ਅੱਗੇ ਅੱਗੇ ਲਾ ਲਿਆ ਤੁਰਕੀ ਦਲ ਸਾਰਾ ।

## ਖਾਲਸੇ ਦੀ ਫਤਹਿ

ਵਧ ਗਏ ਸਿੰਘਾਂ ਦੇ ਹੌਂਸਲੇ ਦਿਲ ਢਹਿ ਗਏ ਖਾਨਾਂ ।
ਉਹਨਾਂ ਨਾਂ ਲੈ ਲੈ ਕੇ ਦਸਮੇਸ਼ ਦਾ ਵਾਹੀਆਂ ਕਿਰਪਾਨਾਂ ।
ਉਹਨਾਂ ਕੱਢੀਆਂ ਇਕ ਇਕ ਵਾਰ ਨਾਲ ਫੜ ਵੀਹ ਵੀਹ ਜਾਨਾਂ।
ਉਹਨਾਂ ਆਖਿਆ ਵਿਚ ਮੈਦਾਨ ਦੇ ਆ ਖਾਨ ਜਹਾਨਾਂ ।

ਤੈਨੂੰ ਲਾੜੀ ਮੌਤ ਨਕਾਹ ਦਈਏ ਬੰਨ ਆਇਓਂ ਗਾਨਾ ।
ਉਹਨਾਂ ਖਿੱਚ ਖਿੱਚ ਮਾਰੀਆਂ ਬਰਛੀਆਂ ਲੈ ਗਈਆਂ ਪ੍ਰਾਨਾਂ ।
ਉਹਨਾਂ ਮਿੱਟੀ ਵਿਚ ਮਿਲਾਤੀਆਂ ਕਾਬਲ ਦੀਆਂ ਸ਼ਾਨਾਂ ।
ਸੀ ਜਿੱਧਰ ਹੱਲਾ ਬੋਲਿਆ ਸਿਰ ਲੱਥ ਜਵਾਨਾਂ ।

ਝੱਟ ਓਧਰ ਭਾਜੜ ਪੈ ਗਈ ਹੋਏ ਤੁਰਕ ਰਵਾਨਾ ।
ਸਿੰਘ ਜੀਹਦੇ ਕੋਲੋਂ ਲੰਘ ਗਿਆ ਲੈ ਧੁਰ ਪਰਵਾਨਾ ।
ਉਹ ਮੁੜ ਨਾ ਛੁੱਟੇ ਮੌਤ ਤੋਂ ਲਾ ਪੱਜ ਬਹਾਨਾ ।
ਧੜ ਲੜਦਾ ਤੱਕ ਕੇ ਆਖਦੇ ਲਾਹੌਲ ਖੁਦਾਨਾਂ ।

ਕਰ ਤੋਬਾ ਪਾਈਆਂ ਉਂਗਲਾਂ ਮੂੰਹ ਵਿਚ ਪਠਾਨਾਂ ।
ਉਹ ਨੱਸ ਗਏ ਛੱਡ ਮੈਦਾਨ ਨੂੰ ਕਰਵਾ ਕੇ ਹਾਨਾਂ ।
ਮਰਦ ਨਿਭਾਉਂਦੇ ਸਦਾ ਹੀ ਸਿਰ ਨਾਲ ਜ਼ਬਾਨਾਂ ।
ਸਿੰਘ ਗਾਉਂਦੇ ਸਿਰ ਤੋਂ ਧਰੇ ਵੀ ਹਨ ਸਿਦਕ ਤਰਾਨਾਂ ।

ਤੂੰ ਸਿੰਘਾਂ ਉੱਤੇ ਫਖਰ ਕਰੀਂ ਸਦਾ ਹਿੰਦੁਸਤਾਨਾ ।
ਦੇ ਕੁਰਬਾਨੀ ਜਿਹਨਾਂ ਨੇ ਰੱਖ ਲਈਆਂ ਸ਼ਾਨਾਂ ।

# ਨਿਰਮਲ ਸਿੰਘ ਨਾਹਰ

## ਸ਼ਹੀਦ ਬਾਬਾ ਦੀਪ ਸਿੰਘ

ਨਿਰਮਲ ਸਿੰਘ ਤੂੰਬੀ ਨਾਲ ਗੀਤ ਗਾਇਕ ਹੈ ਜੋ ਪਿੰਡ ਟਪਿਆਲਾ, ਡਾ. ਬੁਤਾਲਾ ਜ਼ਿਲ੍ਹਾ ਅੰਮ੍ਰਿਤਸਰ ਤੋਂ ਹੈ। ਇਸ ਦੀ ਇਕ ਪੁਸਤਕ **ਸ਼ਹੀਦੀ ਕੁਰਬਾਨੀਆਂ** 1984 ਵਿਚ ਛਪੀ ਹੈ। ਇਸ ਦਾ ਸੰਬੰਧ ਫੌਜੀ ਅਫਸਰਾਂ ਨਾਲ ਰਿਹਾ ਜਾਪਦਾ ਹੈ। ਉਹ ਕਰਨਲ ਡੀ. ਡੀ. ਸਿੰਘ, ਮੇਜਰ ਗੁਰਪ੍ਰੀਤ ਸਿੰਘ ਆਹਲੂਵਾਲੀਆ ਦਾ ਇਸ ਪੁਸਤਕ ਲਈ ਸਹਾਇਤਾ ਲਈ ਧੰਨਵਾਦ ਕਰਦਾ ਹੈ। ਪਤਾ ਲਗਦਾ ਹੈ ਕਿ ਇਸ ਦਾ ਇਕ ਭਰਾ ਸੂਬੇਦਾਰ ਪੂਰਨ ਸਿੰਘ ਹੈ[1]।

ਇਸ ਦੇ ਗੀਤਾਂ ਵਿਚ ਪ੍ਰਸੰਗ ਮੱਖਣ ਸ਼ਾਹ, ਸਾਕਾ ਚਮਕੌਰ ਸਾਹਿਬ, ਭਾਈ ਬਚਿੱਤਰ ਸਿੰਘ, ਬਾਬਾ ਦੀਪ ਸਿੰਘ, ਮਹਾਰਾਜਾ ਰਣਜੀਤ ਸਿੰਘ, ਸ. ਊਧਮ ਸਿੰਘ, ਸ. ਭਗਤ ਸਿੰਘ, ਬਾਬਾ ਜੀਵਨ ਸਿੰਘ, ਸ. ਬਾਜ ਸਿੰਘ, ਸੰਬੰਧੀ ਰਚਨਾਵਾਂ ਹਨ। ਇਸ ਨੇ ਆਮ ਲੋਕ ਪ੍ਰਿਯ ਤਰਜਾਂ ਵਰਤੀਆਂ ਹਨ ਜਿਵੇਂ ਕਜਲਾ ਮੁਹੱਬਤ ਵਾਲਾ, ਹੱਟੀਆਂ ਤੇ ਗੱਲ ਚੱਲ ਪਈ, ਹੁਣ ਕਿਉਂ ਰੱਖੀ ਫਿਰਦਾ, ਆਦਿ[2]। ਇਸ ਨੂੰ ਧਾਰਮਿਕ ਗੀਤ ਆਮ ਲੋਕ ਗੀਤਾਂ ਦੀਆਂ ਤਰਜਾਂ ਤੇ ਗਾਉਣ ਵਿਚ ਕੋਈ ਹਰਜ ਨਹੀਂ ਮਹਿਸੂਸ ਹੁੰਦਾ।

ਬਾਬਾ ਦੀਪ ਸਿੰਘ ਸੰਬੰਧੀ ਇਸ ਨੇ ਦੋ ਗੀਤ ਲਿਖੇ ਹਨ। ਪਹਿਲੇ ਵਿਚ ਬਾਬਾ ਦੀਪ ਸਿੰਘ ਦੀ ਸਿੱਖਾਂ ਨੂੰ ਕੁਰਬਾਨੀ ਲਈ ਵੰਗਾਰ ਹੈ। ਦੂਜੇ ਵਿਚ ਉਸ ਨੇ ਗੁਰਚਰਨ ਸਿੰਘ ਗੋਹਲਵੜ ਵਾਂਗ ਬਾਬਾ ਦੀਪ ਸਿੰਘ ਤੇ ਹੋਣੀ ਦੀ ਗੱਲਬਾਤ ਕਰਾਈ ਹੈ। ਦੱਸਿਆ ਗਿਆ ਹੈ ਕਿ ਬਾਬਾ ਦੀਪ ਸਿੰਘ ਨੇ ਆਪਣੀ ਬੀਰਤਾ ਤੇ ਸ਼ਹੀਦੀ ਨਾਲ ਹੋਣੀ ਨੂੰ ਵੀ ਜਿੱਤ ਲਿਆ। ਇਹ ਕਿਸਮਤਵਾਦ ਉੱਪਰ ਹਿੰਮਤ ਦੀ ਵਿਜੈ ਹੀ ਤਾਂ ਹੈ।

## ਟਿੱਪਣੀਆਂ ਤੇ ਹਵਾਲੇ

1. ਨਿਰਮਲ ਸਿੰਘ ਨਾਹਰ, **ਸ਼ਹੀਦੀ ਕੁਰਬਾਨੀਆਂ**, ਭਾਈ ਮਿਹਰ ਸਿੰਘ ਸੁਰਿੰਦਰ ਸਿੰਘ ਐਂਡ ਸਨਜ਼, ਅੰਮ੍ਰਿਤਸਰ, 1984, ਪੰਨਾ 7
2. **ਉਹੀ**, ਪੰਨੇ 6, 10, 12

# ਸ਼ਹੀਦ ਬਾਬਾ ਦੀਪ ਸਿੰਘ

ਦੋਹਰਾ ॥ ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ ।
ਪੁਰਜਾ ਪੁਰਜਾ ਕਟਿ ਮਰੇ, ਕਬਹੂ ਨਾ ਛਾਡੈ ਖੇਤੁ ।[1]

ਜਿਸ ਵੇਲੇ ਅਬਦਾਲੀ ਦੀਆਂ ਫੌਜਾਂ ਹਰਿਮੰਦਰ ਸਾਹਿਬ ਨੂੰ ਢਾਹ ਰਹੀਆਂ ਅਤੇ ਸਰੋਵਰ ਪੂਰੀ ਜਾ ਰਹੀਆ ਸਨ, ਉਸ ਵੇਲੇ ਦੇ ਹਾਲਾਤ ਵੇਖ ਕੇ ਬਾਬਾ ਦੀਪ ਸਿੰਘ ਸਿੰਘਾਂ ਨੂੰ ਇਉਂ ਵੰਗਾਰਦੇ ਹਨ :-

ਦੋਹਰਾ ॥ ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ ।
ਮਰਨੇ ਤੇ ਹੀ ਪਾਈਐ, ਪੂਰਨੁ ਪਰਮਾ ਨੰਦੁ ।

## ਲਹਿਰੀਆ ਛੰਦ

ਬਾਬਾ ਦੀਪ ਸਿੰਘ ਆਖਦੇ ਵੰਗਾਰ ਕੇ ।
ਗੱਲ ਸਾਰਿਆਂ ਨੂੰ ਦੱਸੀ ਖਲਿਆਰ ਕੇ ।
ਸਿੰਘਾਂ ਸੂਰਮਿਆਂ ਨੂੰ ਦੱਸੀ ਲਲਕਾਰ ਕੇ ।
ਆਪਾਂ ਸੱਚ ਨਾਲ ਕਰਨਾ ਪਿਆਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ ਹੋ ਤਿਆਰ ਖਾਲਸਾ ।

ਅਸਾਂ ਵੇਖਣਾ ਨਜ਼ਾਰਾ ਅੱਜ ਜੰਗ ਦਾ ।
ਅੱਜ ਵੈਰੀ ਖੰਘ ਈਰਖਾ ਦੀ ਖੰਘਦਾ ।
ਸਾਡਾ ਮਿੰਟ ਵੀ ਮਹੀਨੇ ਵਾਂਗੂੰ ਲੰਘਦਾ ।
ਜੇ ਕੋਈ ਭਾਜੀ ਦੇਵੇ ਮੋੜੀਏ ਹੁਦਾਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਦਿਲੋਂ ਲਾਹ ਦਿਉ ਖਾਂ ਮੌਤ ਵਾਲੇ ਡਰ ਨੂੰ ।
ਚਲੋ ਚੱਲੀਏ ਜੀ ਸ੍ਰੀ ਅੰਮ੍ਰਿਤਸਰ ਨੂੰ ।
ਸੱਚ ਕਰਕੇ ਵਿਖਾਈਏ ਸੰਸਾਰ ਨੂੰ ।
ਆਪਾਂ ਸੱਚ ਵਾਲਾ ਕਰਨਾ ਵਪਾਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਮੂਹਰੇ ਹਾਥੀਆਂ ਦੇ ਸਿੰਘ ਸਾਡੇ ਅੜ ਗਏ ।
ਸਿੰਘ ਕੱਲਾ ਕੱਲਾ ਲੱਖਾਂ ਨਾਲ ਲੜ ਗਏ ।
ਕਈ ਸ਼ਮਾਂ ਤੇ ਪਤੰਗੇ ਬਣ ਸੜ ਗਏ ।
ਦੁੱਖ ਸੁਣ ਕੇ ਤੇ ਸਕੇ ਨਾ ਸਹਾਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਜਿਸ ਜਗ੍ਹਾ ਨੂੰ ਸਿਆਣੇ ਚੰਗਾ ਆਂਹਦੇ ਨੇ ।
ਜਿੱਥੇ ਕਾਗਾਂ ਤੋਂ ਹੰਸ ਬਣ ਜਾਂਦੇ ਨੇ ।
ਉਥੇ ਵੱਡੇ ਵੱਡੇ ਸੀਸ ਜਾ ਝੁਕਾਂਦੇ ਨੇ ।
ਉਸ ਉੱਤੋਂ ਆਪਾਂ ਜਿੰਦ ਦੇਣੀ ਵਾਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਸਾਨੂੰ ਸਰੋਵਰ ਦੇ ਵਿਚੋਂ ਵਾਜਾਂ ਆਉਂਦੀਆਂ ।
ਸਾਨੂੰ ਦਰਸ਼ਨੀਆਂ ਡਿਉਢੀਆਂ ਬਲਾਉਂਦੀਆਂ ।
ਸਾਨੂੰ ਸ਼ਾਹੀ ਫੌਜਾਂ ਆ ਕੇ ਅੱਜ ਢਾਹੁੰਦੀਆਂ ।
ਸਾਡਾ ਸਿੰਘਾਂ ਨਾਲੋਂ ਟੁੱਟੇ ਨਾ ਪਿਆਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਹਰਿਮੰਦਰ ਦੇ ਵਿਚ ਹਰੀ ਰਹਿੰਦਾ ਏ ।
ਸਾਨੂੰ ਜਾਪਦਾ ਮੰਦਰ ਅੱਜ ਢਹਿੰਦਾ ਏ ।
ਸਾਰਾਂ ਇਹਦੀਆਂ ਨਹੀਂ ਅੱਜ ਕੋਈ ਲੈਂਦਾ ਏ ।
ਹੁੰਦਾ ਸੂਰਮਿਆਂ ਦੇ ਦਿਲਾਂ 'ਚ ਨਹੀਂ ਡਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਸਾਨੂੰ ਆਖਦੀਆਂ ਕੰਢੇ ਦੀਆਂ ਬੇਰੀਆਂ ।
ਅੱਜ ਲਾਈਆਂ ਕਾਹਨੂੰ ਖਾਲਸਾ ਜੀ ਡੇਰੀਆਂ ।
ਇਥੇ ਖੂਨੀ ਅੱਜ ਝੁੱਲੀਆਂ ਹਨੇਰੀਆਂ ।
ਆ ਕੇ ਹਰੀ ਨਾਲ ਜੋੜ ਲਉ ਪਿਆਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਆਪਾਂ ਤੋੜ ਦਈਏ ਵੈਰੀਆਂ ਦੇ ਘੇਰੇ ਨੂੰ ।
ਫਿਰ ਆ ਜਾਵੇ ਤਸੱਲੀ ਦਿਲ ਮੇਰੇ ਨੂੰ ।
ਸਬਰਾ ਕਰਕੇ ਵਿਖਾ ਦਈਏ ਹਨੇਰ ਨੂੰ ।
ਨਵਾਂ ਸੂਰਜ ਵਿਖਾ ਦਈਏ ਚਾੜ੍ਹ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ...

ਗੱਲਾਂ ਸੁਣ ਕੇ ਨਹੀਂ ਜਾਂਦੀਆਂ ਸਹਾਰੀਆਂ ।
ਸਾਡੇ ਦਿਲਾਂ ਉੱਤੇ ਵੱਜਣ ਕਟਾਰੀਆਂ ।
ਹੁਣ ਸਿੰਘੋ ਛੇਤੀ ਕਰ ਲਉ ਤਿਆਰੀਆਂ ।
ਮੋਹਣ ਸਿੰਘ ਕਹਿੰਦਾ ਸਾਂਭੋ ਹਥਿਆਰ ਖਾਲਸਾ ।
ਜਿਹਨੂੰ ਜਾਨ ਨਹੀਂ ਪਿਆਰੀ ਹੋ ਤਿਆਰ ਖਾਲਸਾ ।

# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਦੀਪ ਸਿੰਘ ਜੀ ਦੀ ਇਹ ਵੰਗਾਰ ਸੁਣ ਕੇ ਖਾਲਸਾ ਫੌਜਾਂ ਨੇ ਦੁਸ਼ਮਣਾਂ ਦੇ ਢੇਰ ਲਾ ਦਿੱਤੇ ਤੇ ਬਾਬਾ ਜੀ ਦਾ ਸੀਸ ਜਿਸ ਵੇਲੇ ਧੜ ਤੋਂ ਲੱਥਾ ਤੇ ਆਪ ਨੇ ਸੀਸ ਤਲੀ ਰੱਖ ਕੇ ਜੰਗ ਸ਼ੁਰੂ ਕਰ ਦਿੱਤੀ। ਸ਼ਾਹੀ ਫੌਜਾਂ ਹਾਰ ਕੇ ਲਾਹੌਰ ਨੂੰ ਭੱਜ ਉੱਠੀਆਂ।

ਅੰਤਿਮ ਸਮੇਂ ਸ਼ਹੀਦ ਬਾਬਾ ਦੀਪ ਸਿੰਘ ਨੂੰ ਹੋਣੀ ਨੇ ਘੇਰਾ ਪਾਇਆ ਹੋਇਆ ਵੇਖ ਕੇ ਬਾਬਾ ਜੀ ਹੋਣੀ ਨਾਲ ਜੋ ਗੱਲਾਂ ਕਰਦੇ ਹਨ 'ਨਿਰਮਲ' ਦੀ ਕਲਮ ਨੇ ਇਉਂ ਲਿਖਿਆ :-

**ਤਰਜ—ਹੱਟੀਆਂ 'ਤੇ ਗੱਲ ਚੱਲ ਪਈ,**
**ਜਦੋਂ ਬਣ ਕੇ ਪ੍ਰਾਹੁਣਾ ਆਇਆ**

ਹੋਣੀ— ਮੈਨੂੰ ਸਭੇ ਲੋਕੀਂ ਆਖਦੇ ਨੇ ਹੋਣੀ ਵੇ।
ਅੱਜ ਤੇਰੇ ਉੱਤੇ ਕਰਾਂਗੀ ਮੈਂ ਬੋਹਣੀ ਵੇ।
ਅੱਜ ਛੱਡਣਾ ਨਹੀਂ ਤੈਨੂੰ, ਡੰਗ ਮੌਤ ਵਾਲਾ ਮਾਰੂੰ,
ਬਣ ਫਨੀਅਰ ਸੱਪ ਮੈਂ ਜ਼ਹਿਰੀਲਾ।
ਵੇ ਹੋਣੀ ਦਾ ਖਿਤਾਬ ਮੇਰੇ ਕੋ,
ਸਿੰਘਾ ਬਚਣੇ ਦਾ ਕਰ ਲੈ ਤੂੰ ਹੀਲਾ।
ਵੇ ਹੋਣੀ ਦਾ ਖਿਤਾਬ ਮੇਰੇ ਕੋ...

ਹੋਣੀ— ਸੁਣ ਮਾਣ ਸਿੰਘਾ ਐਵੇਂ ਆ ਨਾ।
ਮੈਨੂੰ ਝੂਠਾ ਮੂਠਾ ਐਵੇਂ ਤੂੰ ਡਰਾ ਨਾ।
ਜਦੋਂ ਕਰਾਂਗੀ ਮੈਂ ਕਾਰਾ, ਤੈਨੂੰ ਸੁਝੇਗਾ ਨਹੀਂ ਕੁਝ,
ਜਿੱਦਾਂ ਮਰਜ਼ੀ ਤੂੰ ਜ਼ੋਰ ਲਗਾ ਲਈਂ।
ਵੇ ਅੱਜ ਤੈਨੂੰ ਨਹੀਂ ਮੈਂ ਛੱਡਣਾ,
ਜਿੱਦਾਂ ਮਰਜ਼ੀ ਤੂੰ ਜਾਨ ਬਚਾ ਲਈਂ।
ਵੇ ਅੱਜ ਤੈਨੂੰ ਨਹੀਂ ਮੈਂ ਛੱਡਣਾ...

ਬਾਬਾ ਦੀਪ ਸਿੰਘ— ਤੇਰੇ ਵਰਗੀਆਂ ਵੇਖੀਆਂ ਮੈਂ ਲੱਖ ਨੀ,
ਤੂੰ ਤਾਂ ਕੁਝ ਵੀ ਮੈਨੂੰ ਨਹੀਂ ਕਰ ਸਕਦੀ।
ਮੈਂ ਤਾਂ ਕੀਤੀ ਅਰਦਾਸ,

ਇਹ ਤਾਂ ਜਾਊਗੀ ਨਹੀਂ ਖਾਲੀ,
ਮੇਰੇ ਦਿਲ ਵਿਚ ਖੌਫ ਨਹੀਉਂ ਤੇਰਾ।
ਗੁਰੂ ਦੀ ਹਜ਼ੂਰੀ ਵਿਚ ਨੀ,
ਸੀਸ ਹੋਣੀਏ ਜਾਊਗਾ ਨੀ ਮੇਰਾ।
ਗੁਰੂ ਦੀ ਹਜ਼ੂਰੀ ਵਿਚ ਨੀ...

ਬਾਬਾ ਦੀਪ ਸਿੰਘ— ਜੇ ਹੋਣੀ ਦਾ ਖਿਤਾਬ ਤੇਰੇ ਕੋਲ ਨੀ।
ਏਧਰ ਤਿੱਖੀ ਤਲਵਾਰ ਮੇਰੇ ਕੋਲ ਨੀ।
ਨੀ ਮੈਂ ਗੁੱਸੇ ਵਿਚ ਆ ਕੇ, ਤੇਰੀ ਧੌਣ ਵਿਚ ਮਾਰੂੰ
ਗਾਟਾ ਹੋਣੀਏਂ ਮੈਂ ਲਾਹ ਦਊਂਗਾ ਤੇਰਾ।
ਨੀ ਪਰ੍ਹਾਂ ਹੋ ਕੇ ਗੱਲ ਕਰ ਨੀ,
ਮੂੜ ਕਰ ਨਾ ਖਰਾਬ ਅੱਜ ਮੇਰਾ।
ਨੀ ਪਰ੍ਹਾਂ ਹੋ ਕੇ ਗੱਲ ਕਰ ਨੀ...

ਹੋਣੀ— ਮੈਨੂੰ ਜਾਪਦਾ ਤੂੰ ਸਿੰਘਾ ਬੜਾ ਸੂਰਮਾ।
ਅੱਜ ਮੌਤ ਦਾ ਖਵਾਊਂ ਤੈਨੂੰ ਚੂਰਮਾ।
ਤੇਰੇ ਵਾਂਗੂੰ ਮਾਣ ਕਰੇ, ਰਾਵਣ ਨੂੰ ਮਾਰਿਆ ਮੈਂ।
ਕਾਲ ਬੱਧਾ ਸੀ ਜਿਹਨੇ ਨਾਲ ਪਾਵੇ।
ਵੇ ਹਾਰ ਉਹਨੂੰ ਪਈ ਮੰਨਣੀ,
ਪਿੱਛੋਂ ਗਲਤੀ ਨੂੰ ਉਹ ਪਛਤਾਵੇ।
ਵੇ ਹਾਰ ਉਹਨੂੰ ਪਈ ਮੰਨਣੀ...

ਬਾਬਾ ਦੀਪ ਸਿੰਘ— ਅੱਗੋਂ ਹੱਸ ਕੇ ਜਵਾਬ ਸਿੰਘ ਦੇ ਰਿਹਾ।
ਵਾਰ ਵਾਰ 'ਟਪਿਆਲਾ' ਤੈਨੂੰ ਕਹਿ ਰਿਹਾ।
ਲਵਾਂ ਦੰਦਾਂ 'ਚ ਕਚੀਚੀ,
ਪਰ੍ਹਾਂ ਹੋ ਜਾ ਮੇਰੇ ਕੋਲੋਂ,
ਨਹੀਂ ਤੇ ਪੜ੍ਹ ਦਊਂਗਾ ਤੇਰਾ ਅਰਦਾਸਾ।
ਨੀ ਦੁਨੀਆਂ ਚੋਂ ਮੁੱਕ ਜਾਵੇਂਗੀ,
ਜਿਵੇਂ ਪਾਣੀ ਵਿਚ ਘੁਲ ਜਾਏ ਪਤਾਸਾ।
ਨੀ ਦੁਨੀਆਂ 'ਚੋਂ ਮੁੱਕ ਜਾਵੇਂਗੀ...

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਗੁਰੂ ਗ੍ਰੰਥ ਸਾਹਿਬ, ਪੰਨਾ 1105
2. ਉਹੀ, ਪੰਨਾ 1165

# ਬੂਟਾ ਸਿੰਘ

## ਪ੍ਰਸੰਗ ਬਾਬਾ ਦੀਪ ਸਿੰਘ ਸ਼ਹੀਦ

ਬੂਟਾ ਸਿੰਘ ਕਈ ਹਨ। ਬੂਟਾ ਸਿੰਘ ਸ਼ਾਦ, ਬੂਟਾ ਸਿੰਘ ਸਰਦਾਰ, ਬੂਟਾ ਸਿੰਘ ਗ੍ਰੰਥੀ, ਆਦਿ ਨੇ ਰਚਨਾਵਾਂ ਕੀਤੀਆਂ ਹਨ। ਭਾਈ ਬੂਟਾ ਸਿੰਘ ਤੇ ਪ੍ਰਤਾਪ ਸਿੰਘ, ਭਾਈ ਬੂਟਾ ਸਿੰਘ ਦੀਵਾਨ ਪ੍ਰਕਾਸ਼ਕ ਵੀ ਹੋਏ ਹਨ[1]।

ਬੂਟਾ ਸਿੰਘ ਜਿਸ ਨੇ **ਪ੍ਰਸੰਗ ਬਾਬਾ ਦੀਪ ਸਿੰਘ ਸ਼ਹੀਦ** ਲਿਖਿਆ ਜਾਪਦਾ ਤਾਂ ਉਪਰੋਕਤ ਤੋਂ ਵੱਖਰਾ ਵਿਅਕਤੀ ਹੈ ਪਰ ਇਸ ਰਚਨਾ ਵਿਚ ਉਸ ਨੇ ਆਪਣੇ ਬਾਰੇ ਕੁਝ ਵੀ ਨਹੀਂ ਲਿਖਿਆ। ਅਜੇ ਇਹ ਵੀ ਨਹੀਂ ਪਤਾ ਲੱਗ ਸਕਿਆ ਕਿ ਉਸ ਦੀ ਹੋਰ ਵੀ ਕੋਈ ਰਚਨਾ ਹੈ। **ਪ੍ਰਸੰਗ ਬਾਬਾ ਦੀਪ ਸਿੰਘ** ਵਿਚ ਮੰਗਲਾਚਰਣ ਵਿਚ ਦਸ ਗੁਰੂ ਸਾਹਿਬਾਨ ਦੀ ਉਪਮਾ ਕੀਤੀ ਗਈ ਹੈ ਜਿਸ ਵਿਚ ਜ਼ੁਲਮ ਦੇ ਭਾਰ ਨੂੰ ਦੂਰ ਕਰਨ, ਧਰਮ ਦੇ ਦੀਵੇ ਵਿਚ ਨਾਮ ਦਾ ਤੇਲ ਪਾਉਣ, ਗਿੱਦੜਾਂ ਤੋਂ ਸ਼ੇਰ ਬਣਾਉਣ ਪੱਖਾਂ ਉੱਪਰ ਬਲ ਪਾਇਆ ਗਿਆ ਹੈ।

ਦੱਸਿਆ ਗਿਆ ਹੈ ਕਿ ਮਾਝੇ ਦੇ ਪੋਰੋ ਪਿੰਡ ਵਿਚ ਭਗਤੂ ਤੇ ਜੀਵਨੀ ਮਾਤਾ ਦੇ ਘਰ, ਜੋ ਨਾਵੇਂ ਗੁਰਾਂ ਦੇ ਸਿੱਖ ਸਨ ਸੰਮਤ 1839, 14 ਮਾਘ ਨੂੰ ਬਾਬਾ ਦੀਪ ਸਿੰਘ ਨੇ ਜਨਮ ਲਿਆ[2]। ਇਥੇ ਪੋਹੂਵਿੰਡ ਦੀ ਥਾਂ ਪੋਰੋ, ਪਿੰਡ ਲਿਖਿਆ ਹੈ ਜਿਸ ਸੰਬੰਧੀ ਹੋਰ ਕੋਈ ਗੁਆਹੀ ਨਹੀਂ ਮਿਲਦੀ। ਇਸ ਪਿੰਡ ਵਿਚ ਵੱਖ ਵੱਖ ਜਾਤੀਆਂ ਦੇ ਲੋਕਾਂ ਦੇ ਆਪਸੀ ਸਲੂਕ ਨੂੰ ਉਭਾਰਿਆ ਗਿਆ ਹੈ[3]। ਇਨ੍ਹਾਂ ਦੇ ਮਾਪੇ ਖੇਤੀ, ਦਸਾਂ ਨੌਂਹਾਂ ਦੀ ਕਿਰਤ, ਸੇਵਾ, ਆਦਿ ਕਰਦੇ ਸਨ।

ਜਦੋਂ ਦੀਪਾ/ਬਾਬਾ ਦੀਪ ਸਿੰਘ ਵੱਡੇ ਹੋਏ, ਇਨ੍ਹਾਂ ਨੂੰ ਹੋਲੇ ਮੌਕੇ, ਸੰਗਤ ਨਾਲ, ਆਨੰਦਪੁਰ ਲਿਜਾਇਆ ਗਿਆ। ਇਸ ਤੋਂ ਅੱਗੇ ਆਨੰਦਪੁਰ ਦੀ ਸ਼ੋਭਾ ਕਰਦੇ ਹੋਏ ਲੇਖਕ ਨੇ ਇਥੇ ਨਾਮ ਦੀ ਵਰਖਾ ਹੋਣ, ਸੰਗਤਾਂ ਦੀ ਭੀੜ, ਜੋਧਿਆਂ ਦੀ ਵਾਰਾਂ ਦਾ ਗਾਇਨ, ਦਾ ਉੱਲੇਖ ਕੀਤਾ ਹੈ[4]। ਉਥੇ ਗੁਰੂ ਦਸਮੇਸ਼ ਵਲੋਂ ਇਨ੍ਹਾਂ ਤਿੰਨਾਂ ਨੂੰ ਅੰਮ੍ਰਿਤ ਛਕਾਇਆ ਗਿਆ। ਉਥੇ ਬਾਬਾ ਦੀਪ ਸਿੰਘ ਨੇ ਸੇਵਾ ਦਾ ਕੰਮ ਆਰੰਭਿਆ। ਪਿਤਾ ਪਾਸੋਂ ਆਗਿਆ ਲੈ ਕੇ ਬਾਬਾ ਜੀ ਆਨੰਦਪੁਰ ਰਹਿ ਪਏ। ਉਥੇ ਉਨ੍ਹਾਂ ਨੇ ਸੇਵਾ ਕਰਨ ਦੇ ਨਾਲ ਨਾਲ ਸ਼ਸਤਰ ਵਿਦਿਆ ਤੇ ਹੋਰ ਵਿਦਿਆ ਵੀ ਸਿੱਖੀ।

ਕਈ ਸਾਲਾਂ ਬਾਅਦ ਬਾਬਾ ਜੀ ਦੇ ਮਾਪੇ ਆ ਕੇ ਉਸ ਨੂੰ ਆਪਣੇ ਨਾਲ ਪਿੰਡ ਲੈ ਗਏ[5]। ਇਥੇ ਆ ਕੇ ਉਹ ਸਤਿਸੰਗਤ ਕਰਦੇ ਸਨ। ਉਧਰ ਪਹਾੜੀ ਰਾਜਿਆਂ ਦੀ ਚੁੱਕ

ਕਾਰਨ ਸਟੇਟ ਨੇ ਗੁਰੂ ਜੀ ਵਿਰੁੱਧ ਕਾਰਵਾਈ ਕੀਤੀ। ਦੱਸਿਆ ਗਿਆ ਹੈ ਕਿ 1761 ਬਿ. ਚੇਤਰ ਦੇ ਮਹੀਨੇ ਵਿਚ ਜੁੱਧ ਛਿੜ ਗਿਆ।[6] ਡਾ. ਗੰਡਾ ਸਿੰਘ ਦੀ ਖੋਜ ਅਨੁਸਾਰ ਇਹ ਜੁੱਧ 1762 ਬਿ. ਵਿਚ ਹੋਇਆ।[7] ਅਖੀਰ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਸਰਹਿੰਦ ਵਿਚ ਅਤੇ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਲੜਾਈ ਵਿਚ ਸ਼ਹੀਦੀ ਪਾ ਗਏ। ਚਮਕੌਰ ਤੋਂ ਬਾਅਦ ਮੁਕਤਸਰ ਦੀ ਜੰਗ ਹੋਈ ਜਿਸ ਵਿਚ ਭਾਈ ਮਹਾਂ ਸਿੰਘ ਸਮੇਤ ਸਿੰਘ ਸ਼ਹੀਦ ਹੋਏ ਅਤੇ ਬੇਦਾਵਾ ਪਾੜ ਕੇ ਟੁੱਟੀ ਗੰਢੀ ਗਈ। ਉਥੋਂ ਗੁਰੂ ਸਾਹਿਬ ਤਲਵੰਡੀ ਆ ਗਏ।[8]

ਇਥੇ ਆ ਕੇ ਗੁਰੂ ਜੀ ਨੇ ਪਹਿਲਾਂ ਧੀਰ ਮੱਲ ਤੋਂ **ਗੁਰੂ ਗ੍ਰੰਥ ਸਾਹਿਬ** ਦੀ ਬੀੜ ਪ੍ਰਾਪਤ ਕਰਨ ਲਈ ਜਤਨ ਕੀਤੇ। ਅਖੀਰ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਪਾਸੋਂ ਨਵੀਂ ਬੀੜ ਤਿਆਰ ਕਰਵਾ ਕੇ ਉਨ੍ਹਾਂ ਨੇ **ਗੁਰੂ ਗ੍ਰੰਥ ਸਾਹਿਬ** ਨੂੰ ਇਥੇ ਹੀ ਗੁਰਿਆਈ ਬਖਸ਼ ਦਿੱਤੀ।[9] ਪਰ ਡਾ. ਗੰਡਾ ਸਿੰਘ ਅਨੁਸਾਰ ਗੁਰੂ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਸਮੇਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ।[10]

ਇਸ ਤੋਂ ਬਾਅਦ ਗੁਰੂ ਜੀ ਦਾ ਮਾਧੋ ਦਾਸ ਨਾਲ ਮੇਲ, ਉਸ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਬਹਾਦਰ ਬਣਾ ਕੇ ਪੰਜਾਬ ਭੇਜਣ ਦਾ ਉਲੇਖ ਹੈ। ਸਰਹਿੰਦ ਦੀ ਲੜਾਈ ਵਿਚ ਬਾਬਾ ਦੀਪ ਸਿੰਘ ਵੀ ਉਨ੍ਹਾਂ ਨਾਲ ਸ਼ਾਮਿਲ ਹੋਏ।[11]

ਲੇਖਕ ਆਖਦਾ ਹੈ ਕਿ ਸਿੱਖਾਂ ਦੀ ਆਪਸੀ ਫੁੱਟ ਕਾਰਨ ਬੰਦਾ ਸਿੰਘ ਬਹਾਦਰ ਪਿੰਜਰੇ ਪਾ ਦਿੱਤਾ ਗਿਆ। ਇਸ ਤੋਂ ਬਾਅਦ ਲੇਖਕ ਨਾਦਰ ਦੇ ਹਮਲੇ ਦੀ ਸੂਚਨਾ ਦੇ ਕੇ ਅਹਿਮਦ ਸ਼ਾਹ ਤੇ ਲਾਹੌਰ ਦੇ ਸੂਬੇ ਬਿਜੇ ਖਾਂ ਵਲੋਂ ਅੰਮ੍ਰਿਤਸਰ ਦੀ ਬੇਹੁਰਮਤੀ ਦੇ ਉਲੇਖ ਵੱਲ ਆਉਂਦਾ ਹੈ।[12] ਦੱਸਣ ਦੀ ਲੋੜ ਨਹੀਂ ਕਿ ਸੂਬੇ ਦਾ ਨਾਮ ਬਿਜੇ ਖਾਂ ਠੀਕ ਨਹੀਂ।

ਇਹ ਵੀ ਦੱਸਿਆ ਗਿਆ ਹੈ ਕਿ ਬਾਬਾ ਦੀਪ ਸਿੰਘ ਨੇ ਦਮਦਮੇ ਗੁਰਦੁਆਰੇ ਦੀ ਬਹੁਤ ਸੇਵਾ ਕੀਤੀ। ਉਨ੍ਹਾਂ ਨੇ **ਗੁਰੂ ਗ੍ਰੰਥ ਸਾਹਿਬ** ਦੀਆਂ ਬੀੜਾਂ ਤਿਆਰ ਕਰ ਕੇ ਪਟਨੇ, ਕੇਸਗੜ੍ਹ ਤੇ ਅਕਾਲ ਤਖ਼ਤ ਭੇਜੀਆਂ ਅਤੇ ਚੌਥੀ ਬੀੜ ਦਾ ਦਮਦਮੇ ਸਾਹਿਬ ਪ੍ਰਕਾਸ਼ ਕੀਤਾ।[13] ਅੰਮ੍ਰਿਤਸਰ ਦੀ ਬੇਹੁਰਮਤੀ ਸੁਣ ਕੇ ਬਾਬਾ ਦੀਪ ਸਿੰਘ ਨੇ ਹਜ਼ਾਰ ਸਿੱਖ ਸਮੇਤ ਦਮਦਮਾ ਸਾਹਿਬ ਤੋਂ ਕੂਚ ਕੀਤਾ। ਤਰਨ ਤਾਰਨ ਵਿਚ ਆ ਕੇ ਸਿੱਖਾਂ ਦਾ ਬਹੁਤ ਇਕੱਠ ਹੋ ਗਿਆ। ਗੋਹਲਵੜ ਪਹੁੰਚਣ 'ਤੇ ਸਟੇਟ ਨਾਲ ਲੜਾਈ ਹੋ ਪਈ। ਗਿਲਜਿਆਂ ਦਾ ਜਰਨੈਲ ਬੁਲੰਦ ਖਾਂ ਸੀ। ਚੱਬੇ ਕੋਲ ਆ ਕੇ, ਲੜਾਈ ਵਿਚ, ਬਾਬਾ ਨੌਧ ਸਿੰਘ ਸ਼ਹੀਦੀ ਪਾ ਗਏ। ਸਰ ਬੁਲੰਦ ਖਾਂ ਨੂੰ ਬਾਬਾ ਦੀਪ ਸਿੰਘ ਨੇ ਮਾਰ ਦਿੱਤਾ। ਜਹਾਨ ਖਾਂ ਨਾਲ ਹੋਏ ਦੁੰਦ ਜੁੱਧ ਵਿਚ ਆਹਮੋ ਸਾਹਮਣੇ ਵਾਰਾਂ ਵਿਚ ਦੋਵੇਂ ਡਿੱਗ ਪਏ ਪਰ ਬਾਬਾ ਦੀਪ ਸਿੰਘ, ਕਿਸੇ ਸਿੰਘ ਰਾਹੀਂ, ਕੀਤਾ ਬਚਨ ਨਿਭਾਉਣ ਲਈ, ਬੋਲੀ ਸੁਣ ਕੇ ਆਪਣਾ ਸੀਸ ਹੱਥ 'ਤੇ ਧਰ ਕੇ ਲੜਦੇ ਹੋਏ ਅੱਗੇ ਵਧ ਗਏ। ਅਤੇ ਉਹ ਗੁਰੂ ਦੇ ਦਰਬਾਰ ਵਿਚ ਆ ਕੇ ਡਿਗੇ। ਇਸ ਤੋਂ ਬਾਅਦ ਤੁਰਕ ਫਿਰ ਪੰਜਾਬ ਵਿਚ ਨਾ ਆਏ। ਬਾਬਾ ਦੀਪ ਸਿੰਘ

ਦੀ ਯਾਦਗਾਰ, ਸੋਹਣੀ ਸਮਾਧ ਬਣੀ ਹੋਈ ਹੈ।[14]

ਇਉਂ ਲੇਖਕ ਨੇ ਬਾਬਾ ਜੀ ਦਾ ਸ਼ਹੀਦੀ ਦਾ ਉੱਲੇਖ ਬਹੁਤ ਸੰਖੇਪ ਕਰ ਦਿੱਤਾ ਹੈ। ਜ਼ਿਆਦਾ ਜ਼ੋਰ ਗੁਰੂ ਗੋਬਿੰਦ ਸਿੰਘ ਸੰਬੰਧੀ ਵੇਰਵਿਆਂ ਉੱਪਰ ਪਾਇਆ ਗਿਆ ਹੈ। ਬੂਟਾ ਸਿੰਘ ਦਾ ਇਹ ਪ੍ਰਸੰਗ ਸੋਹਣ ਸਿੰਘ ਘੁੱਕੇਵਾਲੀਏ ਦੇ **ਬਾਬਾ ਦੀਪ ਸਿੰਘ ਸ਼ਹੀਦ** ਨਾਲ ਮੇਲ ਖਾਂਦਾ ਜਾਪਦਾ ਹੈ। ਫਿਰ ਵੀ ਬੂਟਾ ਸਿੰਘ ਦੀ ਇਹ ਰਚਨਾ ਪ੍ਰਸੰਗ ਦਾ ਇਕ ਵੱਖਰਾ ਰੂਪ ਹੈ ਜਿਸ ਰਾਹੀਂ ਬਾਬਾ ਜੀ ਦੀ ਸ਼ਹੀਦੀ ਦੀ ਉਪਮਾ ਕੀਤੀ ਗਈ ਹੈ।

## ਟਿੱਪਣੀਆਂ ਤੇ ਹਵਾਲੇ

1. **ਪੰਜਾਬੀ ਪ੍ਰਕਾਸ਼ਕਾਂ ਦੀ ਸੂਚੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 704**
2. **ਪ੍ਰਸੰਗ ਬਾਬਾ ਦੀਪ ਸਿੰਘ**, ਹਰਭਜਨ ਸਿੰਘ ਹਰਚਰਨ ਸਿੰਘ, ਅੰਮ੍ਰਿਤਸਰ, ਮਿਤੀ ਰਹਿਤ, ਪੰਨਾ 3
3. **ਉਹੀ**, ਪੰਨਾ 3
4. **ਉਹੀ**, ਪੰਨਾ 4
5. **ਉਹੀ**, ਪੰਨਾ 7
6. **ਉਹੀ**, ਪੰਨਾ 9
7. ਡਾ. ਗੰਡਾ ਸਿੰਘ, **ਸ੍ਰੀ ਗੁਰ ਸ਼ੋਭਾ**, ਪੰਜਾਬੀ ਯੂਨੀ. ਪਟਿਆਲਾ, 1980, ਪੰਨਾ 51
8. **ਪ੍ਰਸੰਗ ਬਾਬਾ ਦੀਪ ਸਿੰਘ ਜੀ ਸ਼ਹੀਦ**, ਪੰਨਾ 12
9. **ਉਹੀ**, ਪੰਨਾ 12
10. ਗੰਡਾ ਸਿੰਘ, **ਸ੍ਰੀ ਗੁਰ ਸ਼ੋਭਾ**, ਪੰਨੇ 76-77
11. **ਪ੍ਰਸੰਗ ਬਾਬਾ ਦੀਪ ਸਿੰਘ ਜੀ ਸ਼ਹੀਦ**, ਪੰਨਾ 13
12. **ਉਹੀ**, ਪੰਨਾ 14
13. **ਉਹੀ**, ਪੰਨਾ 14
14. **ਉਹੀ**, ਪੰਨਾ 15

# ਅਥ ਪ੍ਰਸੰਗ ਬਾਬਾ ਦੀਪ ਸਿੰਘ ਜੀ ਸ਼ਹੀਦ

ਦੋਹਰਾ ॥ ਆਦਿ ਗੁਰ ਤੇ ਜੁਗਾਦਿ ਗੁਰ ਹੈ ਭੀ ਗੁਰੂ ਦਾਤਾਰ ।
ਹੋਸੀ ਭੀ ਗੁਰਦੇਵ ਜੀ ਤਾਂਕੋ ਕਰੂੰ ਜੁਹਾਰ ॥

## ਬੈਂਤ

ਹੋਇਆ ਜੱਗ ਤੇ ਜ਼ੋਰ ਜਦ ਜ਼ਾਲਮਾਂ ਦਾ ਸੰਤ ਸਾਧ ਸਭ ਮੂੰਹ ਛੁਪਾ ਗਏ ਸਨ।
ਦੇਵੀ ਦੇਵਤੇ ਲੁਕੇ ਜਾ ਪਰਬਤਾਂ ਮੇਂ ਧਰਮ ਦੇ ਵਿਚ ਸਮਾ ਗਏ ਸਨ।
ਧਰਤ ਦੁਖੀ ਹੋ ਕੇ ਕਰਨ ਪੁਕਾਰ ਲੱਗੀ ਭਾਈ ਗੁਰਦਾਸ ਜੀ ਆਪ ਫੁਰਮਾ ਗਏ ਸਨ।
ਸ਼ਹਿਰਾਂ ਪਰਬਤਾਂ ਅਤੇ ਸਮੁੰਦਰਾਂ ਦਾ ਨਹੀਂ ਭਾਰ ਸੀ ਆਪ ਲਖਾ ਗਏ ਸਨ।
ਭਾਰ ਪਾਪੀਆਂ ਦਾ ਨਹੀਂ ਸਿਹਾ ਜਾਂਦਾ ਧਰਤ ਮਾਤ ਇਹ ਅਰਜ਼ ਸੁਣਾ ਗਏ ਸਨ।
ਭਾਰ ਧਰਤ ਤੋਂ ਦੂਰ ਕਰਾਵਣੇ ਨੂੰ ਨਾਨਕ ਗੁਰੂ ਜੀ ਜੱਗ 'ਤੇ ਆ ਗਏ ਸਨ।
ਦਿੱਤਾ ਧਰਮ ਦਾ ਇਨ੍ਹਾਂ ਜਗਾ ਦੀਵਾ ਤੇਲ ਨਾਮ ਵਾਲਾ ਵਿਚ ਪਾ ਗਏ ਸਨ।
ਚਾਰ ਗੁਰੂ ਪਿਛੋਂ ਸੀਖ ਰਹੇ ਦੀਵਾ ਭੁਲੇ ਜਾਂਦਿਆਂ ਨੂੰ ਰਸਤੇ ਪਾ ਗਏ ਸਨ।
ਆਏ ਬਾਜ਼ ਨਾ ਪਾਪ ਤੋਂ ਜਦੋਂ ਪਾਪੀ ਛੇਵੇਂ ਗੁਰੂ ਫਿਰ ਤੇਗ ਚਲਾ ਗਏ ਸਨ।
ਤਿੰਨ ਗੁਰੂ ਪਿੱਛੇ ਰਹੇ ਉਪਦੇਸ਼ ਕਰਦੇ ਪਹਿਲੇ ਜਿਵੇਂ ਮਰਯਾਦਾ ਚਲਾ ਗਏ ਸਨ।
ਬੂਟਾ ਸਿੰਘ ਹੁਣ ਦੁਸ਼ਟ ਮਕਾਨ ਖਾਤਰ ਕਲਗੀਧਰ ਸੰਸਾਰ 'ਤੇ ਆ ਗਏ ਸਨ।

ਦੋਹਰਾ ॥ ਆਏ ਜਦ ਦਸਮੇਸ਼ ਜੀ ਧਾਰ ਦਸਮ ਅਵਤਾਰ ।
ਲਿਖੇ ਨਾ ਸਾਰੇ ਜਾਂਵਦੇ ਕੀਤੇ ਖੇਲ ਅਪਾਰ ॥

## ਬੈਂਤ

ਸਾਜ ਖਾਲਸਾ ਪੰਥ ਦਸਮੇਸ਼ ਜੀ ਨੇ ਮੁਰਦੇ ਦਿਲਾਂ ਨੂੰ ਫੇਰ ਜਿਵਾ ਦਿੱਤਾ।
ਦਿੱਤਾ ਗਿੱਦੜੋਂ ਸ਼ੇਰ ਬਣਾ ਸਾਨੂੰ ਸਵਾ ਲੱਖ ਨਾਲ ਇਕ ਲੜਾ ਦਿੱਤਾ।
ਦਿੱਤਾ ਆਪਣਾ ਵਾਰ ਸਰਬੰਸ ਸਾਰਾ ਰੁੜ੍ਹਦੇ ਧਰਮ ਨੂੰ ਫੇਰ ਬਚਾ ਦਿੱਤਾ।
ਜੜ੍ਹਾਂ ਪੋਲੀਆਂ ਕਰਕੇ ਪਾਪੀਆਂ ਦੀਆਂ ਸਬਕ ਅਸਾਂ ਨੂੰ ਇਹ ਸਿਖਾ ਦਿੱਤਾ।
ਵਿਸਾਹ ਵੈਰੀਆਂ ਦਾ ਨਹੀਂ ਮੂਲ ਖਾਣਾ ਅੰਮ੍ਰਿਤ ਖੰਡੇ ਦਾ ਗੁਰਾਂ ਛਕਾ ਦਿੱਤਾ।
ਬੂਟਾ ਸਿੰਘ ਤੋਂ [1]ਅੱਗੇ ਕਿਵੇਂ ਜ਼ੁਲਮ ਦਾ ਨਾਸ ਕਰਾ ਦਿੱਤਾ।

## ਬੈਂਤ

ਮਾਝੇ ਵਿਚ ਇਕ ਪਿੰਡ ਸੀ ਨਾਮ ਪੇਰੋ ਕਰਾਂ ਓਸ ਦਾ ਮੈਂ ਬਿਆਨ ਮਿੱਤਰੋ।
ਨਾਲ ਅਮਨ ਅਮਾਨ ਦੇ ਪਿੰਡ ਅੰਦਰ ਸਾਰੇ ਲੋਕ ਪਏ ਕਰਨ ਗੁਜ਼ਰਾਨ ਮਿੱਤਰੋ।
ਬ੍ਰਾਹਮਣ ਖੱਤਰੀ ਮਹਿਰੇ ਤੇ ਨਾਈ ਛੀਂਬੇ ਤੇ ਸੁਨਿਆਰੇ ਲੁਹਾਰ ਤਰਖਾਨ ਮਿੱਤਰੋ।
ਹੈਸੀ ਪਿੰਡ ਦੇ ਵਿਚ ਸਲੂਕ ਡਾਢਾ ਆਪੋ ਵਿਚ ਸਾਰੇ ਇਕ ਜਾਨ ਮਿੱਤਰੋ।
ਮਾਲਕ ਸਨ ਜਿਹੜੇ ਜ਼ਿਮੀਂਦਾਰ ਓਥੇ ਚਿੱਤ ਕਿਸੇ ਦਾ ਨਹੀਂ ਦੁਖਾਨ ਮਿੱਤਰੋ।
ਭਗਤੂ ਨਾਮ ਇਕ ਸਿੱਖ ਸੀ ਗੁਰਾਂ ਸੰਦਾ ਧਰਮ ਮੂਰਤੀ ਨੇਕ ਇਨਸਾਨ ਮਿੱਤ।
ਘਰ ਇਸਤਰੀ ਜੀਵਨੀ ਨਾਮ ਉਸ ਦਾ ਪਤੀ-ਬਰਤਾ ਸੀ ਦੇਵੀ ਸਮਾਨ ਮਿੱਤਰੋ।
ਨਾਵੇਂ ਗੁਰੂ ਦੇ ਸਿੱਖ ਅਖਵਾਂਵਦੇ ਸਨ ਗੁਰੂ ਸਿਖਿਆ ਖੂਬ ਨਿਭਾਉਣ ਮਿੱਤਰੋ।
ਆਏ ਸਿੱਖ ਤੇ ਸੰਤ ਦੀ ਕਰਨ ਸੇਵਾ ਯਥਾ ਸ਼ਕਤ ਪਰਸ਼ਾਦ ਛਕਾਉਣ ਮਿੱਤਰੋ।
ਖੇਤੀਬਾੜੀ ਦਾ ਕਾਰ ਵਿਹਾਰ ਕਰਦੇ ਦਸਾਂ ਨਵ੍ਹਾਂ ਦੀ ਕਿਰਤ ਕਮਾਉਣ ਮਿੱਤਰੋ।
ਨਿਤਨੇਮ ਕਰਦੇ ਪ੍ਰੇਮ ਨਾਲ ਦੋਵੇਂ ਪ੍ਰਾਤਾਕਾਲ ਉੱਠ ਕਰਨ ਇਸ਼ਨਾਨ ਮਿੱਤਰੋ।
ਘਰ ਉਨ੍ਹਾਂ ਦਾ ਵਾਂਗ ਸਵਰਗ ਬਣਿਆ ਕ੍ਰਿਪਾ ਕੀਤੀ ਸੀ ਬੜੀ ਭਗਵਾਨ ਮਿੱਤਰੋ।
ਇਕ ਸਿੱਕ ਉਲਾਦ ਦੀ ਸੀ ਬਾਕੀ ਹੋਰ ਭਰੇ ਸਨ ਸਭ ਖਜ਼ਾਨ ਮਿੱਤਰੋ।
ਤੁੱਠਾ ਆਪ ਕਰਤਾਰ ਤੇ ਗੁਰੂ ਸੱਚਾ ਪੁੱਤਰ ਬਖਸ਼ਿਆ ਹੋ ਮਿਹਰਬਾਨ ਮਿੱਤਰੋ।
ਅਠਾਰਾਂ ਸੌ ਉਨਤਾਲੀਆ ਸੀ ਸੰਮਤ ਚੌਦਾਂ ਮਾਘ ਸੀ ਬਿਕਰਮੀ ਜਾਨ ਮਿੱਤਰੋ।
ਵਾਂਗ ਸੂਰਜ ਦੇ ਤੇਜ ਪ੍ਰਤਾਪ ਵਾਲਾ ਸੋਹਣਾ ਮੁਖੜਾ ਚੰਦ ਸਮਾਨ ਮਿੱਤਰੋ।
ਪੁੱਤਰ ਜੰਮਿਆ ਖੁਸ਼ੀ ਅਪਾਰ ਹੋਈ ਕੀਤਾ ਬਹੁਤ ਭਗਤੂ ਪੁੰਨ ਦਾਨ ਮਿੱਤਰੋ।
ਦੀਪਾ ਨਾਮ ਧਰਿਆ ਪਰਿਵਾਰ ਮਿਲ ਕੇ ਦੀਪਕ ਕੁਲਾਂ ਦਾ ਲਵੋ ਪਛਾਨ ਮਿੱਤਰੋ।
ਬੂਟਾ ਸਿੰਘ ਤੋਂ ਸੁਣੋ ਹੁਣ ਹਾਲ ਅੱਗੇ ਦਸਮ ਪਿਤਾ ਜੋ ਖੇਲ ਰਚਾਨ ਮਿੱਤਰੋ।

ਦੋਹਰਾ ॥ ਹੋਵੇ ਨੇਕ ਉਲਾਦ ਜੋ ਆਗਿਆਕਾਰੀ ਨਾਰ।
ਓਹ ਘਰ ਵਾਂਙੂ ਬੈਕੁੰਠ ਦੇ ਕਹਿੰਦਾ ਕਵੀ ਉਚਾਰ।

## ਕੋਰੜਾ ਛੰਦ

ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ। ਖੁਸ਼ੀ ਵਿਚ ਲੰਘ ਗਿਆ ਇਕ ਸਾਲ ਜੀ।
ਮਾਤਾ ਨਾਲ ਦੀਪੇ ਦੇ ਕਰੇ ਪਿਆਰ ਜੀ। ਤੋਤੇ ਵਾਂਗ ਦੀਪਾ ਕਰੇ ਗੁਫਤਾਰ ਜੀ।
ਖੇਡਦਾ ਹੈ ਦੀਪਾ ਹਾਣੀਆਂ ਦੇ ਨਾਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।
ਹੌਲੀ ਹੌਲੀ ਦੀਪਾ ਹੋ ਗਿਆ ਜਵਾਨ ਜੀ। ਲੱਗਾ ਮਾਤਾ ਪਿਤਾ ਦੀ ਸੇਵਾ ਕਮਾਨ ਜੀ।
ਪੜ੍ਹਦਾ ਹੈ ਬਾਣੀ ਉੱਠ ਪ੍ਰਾਤਾ ਕਾਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।
ਭਗਤੂ ਤੇ ਜੀਵਨੀ ਮਤਾ ਪਕਾਂਵਦੇ। ਦੀਪੇ ਨੂੰ ਭੀ ਕੋਲ ਆਪਣੇ ਬਠਾਂਵਦੇ।

ਆਖਦੇ ਨੇ ਦੋਵੇਂ ਈ ਪਿਆਰ ਨਾਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।
ਸੰਗਤ ਅਨੰਦਪੁਰ ਹੋਈ ਤਿਆਰ ਏ। ਹੋਲਾ ਵੇਖਣੇ ਨੂੰ ਚਲੇ ਨਰ ਨਾਰ ਏ।
ਚਲੀਏ ਅਸੀਂ ਭੀ ਮੇਰਾ ਏਹ ਖਿਆਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।
ਕਹਿੰਦਾ ਦੀਪਾ ਪਿਤਾ ਜੀ ਨਾ ਲਾਓ ਦੇਰ ਜੀ। ਇਹੋ ਜਿਹਾ ਸਮਾਂ ਆਵਣਾ ਨਾ ਫੇਰ ਜੀ।
ਸੁਣ ਕੇ ਪਿਤਾ ਹੋਂਵਦਾ ਖੁਸ਼ਹਾਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।
ਮਿਲ ਕੇ ਸੰਗਤ ਕਰੇ ਅਰਦਾਸ ਜੀ। ਦੁੱਖਾਂ ਤੇ ਕਲੇਸ਼ਾਂ ਦਾ ਕਰੋ ਖਾਂ ਨਾਸ ਜੀ।
ਬੂਟਾ ਸਿੰਘ ਦਾਸ ਨੂੰ ਕਰੋ ਨਿਹਾਲ ਜੀ। ਸੁਣੋ ਹੁਣ ਦੀਪੇ ਦਾ ਸੁਣਾਵਾਂ ਹਾਲ ਜੀ।

ਦੋਹਰਾ ॥ ਸੰਗਤ ਸਾਰੇ ਪਿੰਡ ਦੀ ਹੋਈ ਤੁਰਤ ਤਿਆਰ।
ਪੁਰੀ ਅਨੰਦ ਨੂੰ ਜਾਂਵਦੇ ਕਾਰ ਵਿਹਾਰ ਵਿਸਾਰ

## ਅਨੰਦਪੁਰ ਦੀ ਸ਼ੋਭਾ (ਬੈਂਤ)

ਪੁਰੀ ਵਿਚ ਅਨੰਦ ਅਨੰਦ ਬਣਿਆ ਨਹੀਂ ਆਂਵਦਾ ਅੰਤ ਸ਼ੁਮਾਰ ਭਾਈ।
ਨਕਸ਼ਾ ਖਿੱਚਿਆ ਖਾਸ ਬੈਕੁੰਠ ਸੰਦਾ ਇੰਦਰ ਵੇਖ ਹੁੰਦਾ ਸ਼ਰਮਸਾਰ ਭਾਈ।
ਲੱਗਾ ਰਹੇ ਦੀਵਾਨ ਈ ਦਿਨੇ ਰਾਤੀਂ ਵਰਖਾ ਨਾਮ ਦੀ ਹੋਵੇ ਅਪਾਰ ਭਾਈ।
ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਨੇ ਮਾਝਾ ਮਾਲਵਾ ਤੇ ਪੋਠੋਹਾਰ ਭਾਈ।
ਸਦਾ ਰਹੇ ਦੀਵਾਨ ਵਿਚ ਭੀੜ ਲੱਗੀ ਹੋਵੇ ਨਾਮ ਦਾ ਸਦਾ ਪ੍ਰਚਾਰ ਭਾਈ।
ਵਾਰਾਂ ਜੋਧਿਆਂ ਦੀਆਂ ਸੁਣਾਉਣ ਢਾਡੀ ਦਸਮ ਪਿਤਾ ਸੁਣਦੇ ਨਾਲ ਪਿਆਰ ਭਾਈ।
ਸੰਗਤ ਪੇਰੋ ਦੀ ਵੀ ਮੰਜ਼ਲ ਤਹਿ ਕਰਕੇ ਪਹੁੰਚੀ ਪੁਰੀ ਅਨੰਦ ਮਝਾਰ ਭਾਈ।
ਜਿਵੇਂ ਤਾਰਿਆਂ ਦੇ ਵਿਚ ਚੰਦ ਸੋਹਵੇ ਬੈਠੇ ਤਖ਼ਤ 'ਤੇ ਗੁਰੂ ਦਾਤਾਰ ਭਾਈ।
ਚਰਨਾਂ ਵਿਚ ਆ ਗੁਰਾਂ ਦੇ ਸੀਸ ਧਰਿਆ ਕਰਨ ਗੁਰੂ ਅੱਗੋਂ ਸਤਿਕਾਰ ਭਾਈ।
ਆਦਰ ਨਾਲ ਬਹਾ ਕੇ ਸਾਰਿਆਂ ਨੂੰ ਕੁਸ਼ਲ ਪੁੱਛਦੇ ਨਾਲ ਪਿਆਰ ਭਾਈ।
ਕਿਰਪਾ ਆਪ ਦੀ ਬੜੇ ਪ੍ਰਸੰਨ ਹਾਂ ਜੀ ਸਿੱਖਾਂ ਕਿਹਾ ਕਰਕੇ ਨਮਸਕਾਰ ਭਾਈ।
ਨਾਲ ਪ੍ਰੇਮ ਦੇ ਗੁਰਾਂ ਨੇ ਹੁਕਮ ਦਿੱਤਾ ਲੰਗਰ ਛਕੋ ਜਾਂ ਲੰਗਰ ਮਝਾਰ ਭਾਈ।
ਲੰਗਰ ਛਕ ਦੀਵਾਨ ਦੇ ਵਿਚ ਆਏ ਭਗਤੂ ਮਨ ਵਿਚ ਕਰੇ ਵਿਚਾਰ ਭਾਈ।
ਬੂਟਾਸਿੰਘ ਜੋ ਭਗਤੂ ਵਿਚਾਰ ਕੀਤੀ ਦੱਸਾਂ ਤੁਸਾਂ ਨੂੰ ਕਰ ਵਿਸਤਾਰ ਭਾਈ।

ਦੋਹਰਾ ॥ ਭਗਤੂ ਦੋ ਹੱਥ ਜੋੜ ਕੇ ਆਇਆਂ ਗੁਰਾਂ ਦੇ ਪਾਸ।
ਅੰਮ੍ਰਿਤ ਪਾਨ ਕਰਾ ਦਿਓ ਕਾਰਜ ਹੋਵਣ ਰਾਸ ॥

## ਕਬਿੱਤ

ਭਗਤੂ ਨੇ ਜੋੜ ਕਰ ਚਰਨਾਂ 'ਤੇ ਸੀਸ ਧਰ ਵਗਦਾ ਏ ਸੁਧਾਸਰ ਤੇਰੇ ਦਰਬਾਰ ਜੀ।
ਅੰਮ੍ਰਿਤ ਛਕਾਓ ਸ਼ੇਰ ਗਿਦੜੋਂ ਬਣਾਓ ਮੋਏ ਰੂਹ ਨੂੰ ਜਵਾਓ ਮੇਰਾ ਹੋਵੇ ਬੇੜਾ ਪਾਰ ਜੀ।
ਅਸੀਂ ਤੀਨੋਂ ਖੜੇ ਦਾਸ ਤੇਰੇ ਚਰਨਾਂ ਦੇ ਪਾਸ ਕਰ ਦਿਓ ਪੂਰੀ ਆਸ ਇਕ ਬੇਟਾ ਇਕ ਨਾਰ ਜੀ।
ਕਰੋ ਗਿਆਨ ਉਪਦੇਸ਼ ਦੂਰ ਹੋਵਣ ਕਲੇਸ਼ ਬੂਟਾ ਸਿੰਘ ਦਰਵੇਸ਼ ਮੰਗੇ ਨਾਲ ਪਿਆਰ ਜੀ।

## ਬੈਂਤ

ਜਦੋਂ ਭਗਤੂ ਨੇ ਇਹ ਅਰਦਾਸ ਕੀਤੀ ਆਦਰ ਨਾਲ ਸਤਿਗੁਰੂ ਬਹਾਂਵਦੇ ਨੇ।
ਪੰਜ ਪਿਆਰੇ ਬੁਲਾ ਬਣਾ ਅੰਮ੍ਰਿਤ ਹੱਥੀਂ ਆਪਣੀ ਗੁਰੂ ਛਕਾਂਵਦੇ ਨੇ।
ਕੱਛ ਕੜਾ ਕ੍ਰਿਪਾਨ ਸਜਾ ਕੇ ਤੇ ਗੁਰੂ ਮੁੱਖ ਸੇ ਹੁਕਮ ਸੁਣਾਂਵਦੇ ਨੇ।
ਰਹਿਤਾਂ ਦੱਸ ਕੇ ਸਾਰੀਆਂ ਸਿੱਖ ਤਾਈਂ ਬੀਰ ਰਸ ਦਾ ਸਬਕ ਪੜ੍ਹਾਂਵਦੇ ਨੇ।
ਭਗਤ ਸਿੰਘ ਦਾ ਭਗਤੂ ਦਾ ਨਾਮ ਧਰਿਆ ਸਮਝੋ ਗਿੱਦੜੋਂ ਸ਼ੇਰ ਬਣਾਂਵਦੇ ਨੇ।
ਦੀਪ ਸਿੰਘ ਦੀਪਾ ਜੀਵਨ ਕੌਰ ਜੀਊਣੀ ਨਾਮ ਰੱਖ ਕੇ ਖੁਸ਼ੀ ਕਰਾਂਵਦੇ ਨੇ।
ਕਰਨਾ ਬਾਣੀ ਨਾਲ ਪਿਆਰ ਭਾਈ ਡਿੰਬ ਅਤੇ ਪਖੰਡ ਨਾ ਭਾਂਵਦੇ ਨੇ।
ਦਸਾਂ ਨਵਾਂ ਦੀ ਕਿਰਤ ਕਰ ਕਰੋ ਸੇਵਾ ਹੱਕ ਦੂਏ ਦਾ ਕਦੀ ਨਾ ਖਾਂਵਦੇ ਨੇ।
ਕੁੱਠਾ ਖਾਣਾ ਨਾ ਨਿਉਣਾ ਕਿਸੇ ਅੱਗੇ ਬਿਨਾਂ ਗੁਰੂ ਨਾ ਸੀਸ ਨਿਵਾਂਵਦੇ ਨੇ।
ਹੱਥ ਜੋੜ ਕੇ ਦੀਪ ਸਿੰਘ ਕਹਿਣ ਲੱਗਾ ਮੇਵਾ ਸੇਵਾ ਤੋਂ ਸਿੱਖ ਸੁਨਾਂਵਦੇ ਨੇ।
ਹੁਕਮ ਦਾਸ ਨੂੰ ਦਿਓ ਮੈਂ ਕਰਾਂ ਸੇਵਾ ਸੱਚੇ ਸਤਿਗੁਰ ਮੁੱਖੋਂ ਫਰਮਾਂਵਦੇ ਨੇ।
ਪੱਖਾ ਝੱਲੋ ਜਾਂ ਜਲ ਦੀ ਕਰੋ ਸੇਵਾ ਸੇਵਾਦਾਰ ਜੀਓ ਸੇਵਾ ਕਮਾਂਵਦੇ ਨੇ।
ਦੀਪ ਸਿੰਘ ਹੋਰੀਂ ਸੇਵਾ ਕਰਨ ਲੱਗੇ ਵੇਖ ਮਾਤਾ ਤੇ ਪਿਤਾ ਹਰਖਾਂਵਦੇ ਨੇ।
ਬੂਟਾ ਸਿੰਘ ਕੋਈ ਦਿਨ ਰਹੀ ਸੰਗਤ ਫੇਰ ਤੁਰਨੇ ਦੇ ਮਤੇ ਪਕਾਂਵਦੇ ਨੇ।

## ਦੀਪ ਸਿੰਘ ਨੇ ਪਿਤਾ ਕੋਲੋਂ ਰਹਿਣ ਦੀ ਆਗਿਆ ਮੰਗਣੀ

ਦੀਪ ਸਿੰਘ ਲੱਗਾ ਕਹਿਣ ਪਿਤਾ ਤਾਈਂ ਕਰੋ ਹੁਕਮ ਮੈਂ ਕੁਝ ਚਿਰ ਰਹਾਂ ਏਥੇ।
ਸੇਵਾ ਕਰਾਂ ਗੁਰਸਿੱਖਾਂ ਦੀ ਪ੍ਰੇਮ ਕਰ ਕੇ ਨਾਲੇ ਗੁਰਾਂ ਦੀ ਸੇਵਾ ਕਮਾ ਏਥੇ।
ਹੀਰਾ ਜਨਮ ਅਮੋਲ ਮਨੁੱਖ ਦਾ ਏ ਐਵੇਂ ਖਾਕ ਨਾਲ ਨਾ ਮਿਲਾਂ ਏਥੇ।
ਗੁਰੂ ਆਗਿਆ ਮੰਨਣੀ ਫਰਜ਼ ਸਾਡਾ ਰਹਿ ਕੇ ਪਾਸ ਤੇ ਹੁਕਮ ਬਜਾਂ ਏਥੇ।
ਨਾਲੇ ਵਿਦਿਆ ਪੜ੍ਹਨ ਦਾ ਸ਼ੌਂਕ ਮੈਨੂੰ ਪੜ੍ਹ ਕੇ ਵਿਦਿਆ ਪਾਸ ਹੋ ਜਾਂ ਏਥੇ।
ਚਾਨ ਮਾਰੀ ਵੀ ਗੁਰੂ ਕਰਾਂਵਦੇ ਨੇ ਸ਼ਸਤਰ ਪਕੜ ਕੇ ਖੂਬ ਚਲਾਂ ਏਥੇ।

ਦੁਸ਼ਮਨ ਨਾਲ ਮੁਕਾਬਲਾ ਪਵੇ ਜੇਕਰ ਸਿੰਘ ਹੋ ਕੇ ਹਾਰ ਨਾ ਖਾ ਏਥੇ।
ਬੂਟਾ ਸਿੰਘ ਅੱਗੇ ਮਰਜ਼ੀ ਤੁਸਾਂ ਦੀ ਏ ਹੁਕਮ ਤੁਸਾਂ ਦਾ ਸੀਸ ਬਜਾਂ ਏਥੇ।

## ਭਗਤ ਸਿੰਘ ਨੇ ਆਗਿਆ ਦੇਣੀ

ਭਗਤ ਸਿੰਘ ਨੇ ਕਿਹਾ ਸ਼ਾਬਾਸ਼ ਬੇਟਾ ਪੁੱਤਰ ਹੋਵੇ ਤੇ ਆਗਿਆਕਾਰ ਹੋਵੇ।
ਲੱਗ ਜਾਏ ਸਰੀਰ ਜੇ ਗੁਰਾਂ ਅਰਪਨ ਜੱਸ ਸਿੱਖ ਦਾ ਵਿਚ ਸੰਸਾਰ ਹੋਵੇ।
ਸੇਵਾ ਨਾਲ ਮਿਲਦਾ ਮੇਵਾ ਸਮਝ ਬੇਟਾ ਸੇਵਾ ਬਿਨਾਂ ਨਾ ਕਿਸੇ ਦਰਕਾਰ ਹੋਵੇ।
ਸੇਵਾ ਗੁਰਾਂ ਦੀ ਕਰੀਂ ਤੂੰ ਮਨ ਲਾ ਕੇ ਸੇਵਾ ਕਰਨ ਦਾ ਜਿਵੇਂ ਅਧਿਕਾਰ ਹੋਵੇ।
ਨਾਲੇ ਕਰੀਂ ਸੇਵਾ ਸਿੱਖ ਸੰਗਤਾਂ ਦੀ ਮਾਨਸ ਜਨਮ ਨਹੀਂ ਬਾਰ ਬਾਰ ਹੋਵੇ।
ਸੇਵਾ ਗੁਰਾਂ ਦੀ ਕਰੇ ਜੋ ਮਨ ਲਾ ਕੇ ਬੂਟਾ ਸਿੰਘ ਓਹਦਾ ਬੇੜਾ ਪਾਰ ਹੋਵੇ।

## ਭਗਤ ਸਿੰਘ ਨੇ ਗੁਰਾਂ ਤੋਂ ਰੁਖਸਤ ਲੈਣੀ

ਭਗਤ ਸਿੰਘ ਨੇ ਜੋੜ ਕੇ ਹੱਥ ਦੋਵੇਂ ਅੱਗੇ ਗੁਰਾਂ ਦੇ ਸੀਸ ਨਿਵਾਇਆ ਏ।
ਦਿਓ ਆਗਿਆ ਸਤਿਗੁਰੋ ਘਰ ਜਾਈਏ ਅੱਗੋਂ ਗੁਰਾਂ ਨੇ ਹੁਕਮ ਸੁਣਾਇਆ ਏ।
ਅੰਗ ਸੰਗ ਹੈ ਗੁਰੂ ਹਮੇਸ਼ ਓਹਦੇ ਗੁਰ ਆਸਰਾ ਜਿਨ੍ਹਾਂ ਤਕਾਇਆ ਏ।
ਸਿੱਖੀ ਸਿਦਕ ਨੂੰ ਤੁਸਾਂ ਨਿਭਾਵਣਾ ਏ ਨਹੀਂ ਖਾਵਣਾ ਹੱਕ ਪਰਾਇਆ ਏ।
ਆਏ ਸਿੱਖ ਦੀ ਕਰਨੀ ਜ਼ਰੂਰ ਸੇਵਾ ਦਸਾਂ ਨਵ੍ਹਾਂ ਦੀ ਕਿਰਤ ਕਮਾਇਆ ਏ।
ਦੀਪ ਸਿੰਘ ਨੇ ਸੀਸ ਨਿਵਾ ਦਿੱਤਾ ਭਗਤ ਸਿੰਘ ਨੇ ਫੇਰ ਸੁਣਾਇਆ ਏ।
ਇਸਦਾ ਚਿੱਤ ਹੈ ਤੁਸਾਂ ਦੀ ਕਰੇ ਸੇਵਾ ਚਰਨੀਂ ਤੁਸਾਂ ਦੀ ਏਸ ਨੂੰ ਲਾਇਆ ਏ।
ਬੱਚਾ ਤੁਸਾਂ ਦਾ ਤੁਸੀਂ ਹੋ ਪਿਤਾ ਇਹਦੇ ਕਰਨੀ ਤੁਸਾਂ ਇਹਦੇ ਉੱਤੇ ਦਾਇਆ ਏ।
ਬੱਚਾ ਭੁੱਲ ਜੇ ਕਰੇ ਮੁਆਫ ਕਰਨੀ ਭੁੱਲਾਂ ਵਿਚ ਸੰਸਾਰ ਸਭ ਆਇਆ ਏ।
ਦੀਪ ਸਿੰਘ ਨੂੰ ਗੁਰਾਂ ਨੇ ਪਕੜ ਬਾਹੋਂ ਨਾਲ ਪਿਆਰ ਦੇ ਪਾਸ ਬਿਠਾਇਆ ਏ।
ਦੇ ਕੇ ਥਾਪਣਾ ਕਿਹਾ ਸ਼ਾਬਾਸ਼ ਬੇਟਾ ਭਗਤ ਸਿੰਘ ਨੂੰ ਫੇਰ ਸੁਣਾਇਆ ਏ।
ਸਿਖਾ ਜਾਓ ਨਾ ਕਰੋ ਖਿਆਲ ਕੋਈ ਪੁੱਤਰ ਇਸ ਨੂੰ ਅਸਾਂ ਬਣਾਇਆ ਏ।
ਇਹਦਾ ਜੱਸ ਸੰਸਾਰ ਵਿਚ ਬੜਾ ਹੋਸੀ ਅਸਾਂ ਇਸ ਨੂੰ ਅਮਰ ਕਰਾਇਆ ਏ।
ਬੂਟਾ ਸਿੰਘ ਦੇ ਕੇ ਸਿਰੋਪਾਓ ਹੱਥੀਂ ਸੰਗਤ ਪੇਰੂ ਨੂੰ ਵਿਦਾ ਕਰਾਇਆ ਏ।

ਦੋਹਰਾ ॥ ਭਗਤ ਸਿੰਘ ਆ ਪਿੰਡ ਮੇਂ ਕਰਦਾ ਕਾਰ ਵਿਹਾਰ।
ਪਾਸ ਗੁਰਾਂ ਦੇ ਦੀਪ ਸਿੰਘ ਬਣਿਆ ਸੇਵਾਦਾਰ।

ਦੀਪ ਸਿੰਘ ਹੁਣ ਗੁਰਾਂ ਦੇ ਪਾਸ ਰਹਿ ਕੇ ਨਾਲ ਪ੍ਰੇਮ ਦੇ ਸੇਵਾ ਕਮਾਂਵਦਾ ਏ।
ਪੱਖਾ ਝੱਲਦਾ ਵਿਚ ਦੀਵਾਨ ਫਿਰ ਕੇ ਠੰਡਾ ਜਲ ਭਰ ਨਾਲੇ ਪਿਲਾਂਵਦਾ ਏ।
ਵੱਢ ਲੱਕੜਾਂ ਰੋਜ਼ ਲਿਆਂਵਦਾ ਏ ਸੇਵਾ ਲੰਗਰ ਦੀ ਖ਼ੂਬ ਕਰਾਂਵਦਾ ਏ।
ਨਾਲੇ ਵਿਦਿਆ ਪੜ੍ਹ ਹੁਸ਼ਿਆਰ ਹੋਇਆ ਫੌਜ ਵਿਚ ਸਰਦਾਰ ਬਣ ਜਾਂਵਦਾ ਏ।
ਸਾਰੇ ਜਥੇ ਦੇ ਵਿਚ ਪ੍ਰਧਾਨ ਬਣਿਆ ਚਿੱਤ ਗੁਰਾਂ ਦੇ ਭੀ ਬੜਾ ਭਾਂਵਦਾ ਏ।
ਗੁਰੂ ਘਰ ਦੇ ਵਿਚ ਅਗਵਾਨ ਬਣਿਆ ਦਿਲ ਕਿਸੇ ਦਾ ਨਹੀਂ ਦੁਖਾਂਵਦਾ ਏ।
ਕਈ ਸਾਲ ਗੁਜ਼ਰੇ ਉਥੇ ਰਹਿੰਦਿਆਂ ਨੂੰ ਹੋਲਾ ਫੇਰ ਨਜ਼ਦੀਕ ਜਦ ਆਂਵਦਾ ਏ।
ਭਗਤ ਸਿੰਘ ਭੀ ਇਸਤਰੀ ਨਾਲ ਲੈ ਕੇ ਦਰਸ਼ਨ ਗੁਰਾਂ ਦਾ ਕਰਨ ਨੂੰ ਆਂਵਦਾ ਏ।
ਧਰਿਆ ਸੀਸ ਚਰਨਾਂ ਵਿਚ ਆਣ ਕੇ ਤੇ ਹੱਥ ਜੋੜ ਪੱਲਾ ਗਲ ਵਿਚ ਪਾਂਵਦਾ ਏ।
ਬਾਹੋਂ ਪਕੜ ਗੁਰਾਂ ਛਾਤੀ ਨਾਲ ਲਾਇਆ ਤਪਦਾ ਰਿਦਾ ਠੰਡਾ ਹੋ ਜਾਂਵਦਾ ਏ।
ਗੁਰਾਂ ਪੁੱਛਿਆ ਹਾਲ ਹਵਾਲ ਸਾਰਾ ਕਿਰਪਾ ਤੁਸਾਂ ਦੀ ਆਖ ਸੁਣਾਂਵਦਾ ਏ।
ਲੰਗਰ ਵਿਚ ਸੀ ਦੀਪ ਸਿੰਘ ਕੰਮ ਕਰਦਾ ਪਿਤਾ ਸੁਣ ਕੇ ਤੁਰਤ ਹੀ ਆਂਵਦਾ ਏ।
ਹੱਥ ਜੋੜ ਕੇ ਮਾਤਾ ਦੇ ਚਰਨ ਪਕੜੇ ਨਾਲੇ ਪਿਤਾ ਨੂੰ ਸੀਸ ਨਿਵਾਂਵਦਾ ਏ।
ਮਾਤਾ ਪਿਤਾ ਵੀ ਵੇਖ ਪ੍ਰਸੰਨ ਹੋਏ ਕੋਈ ਅੰਤ ਹਿਸਾਬ ਨਾ ਆਂਵਦਾ ਏ।
ਬੂਟਾ ਸਿੰਘ ਕੁਝ ਦਿਨ ਰਹਿ ਕੇ ਤੇ ਭਗਤ ਸਿੰਘ ਹੁਣ ਅਰਜ਼ ਸੁਣਾਂਵਦਾ ਏ।

ਦੋਹਰਾ ॥ ਹੱਥ ਜੋੜ ਕੇ ਭਗਤ ਸਿੰਘ ਧਰੇ ਚਰਨ ਪਰ ਮਾਥ ।
ਦੀਪ ਸਿੰਘ ਕੋ ਗੁਰੂ ਜੀ ਭੇਜੋ ਹਮਾਰੇ ਸਾਥ ॥

## ਕੋਰੜਾ

ਗੁਰੂ ਦਸਮੇਸ਼ ਹੋਇਕੇ ਦਿਆਲ ਜੀ । ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।
ਜਾਓ ਬੇਟਾ ਤੁਸੀਂ ਮਾਤਾ ਪਿਤਾ ਸਾਥ ਜੀ। ਭੁੱਲਣ ਨਾ ਤੁਸਾਂ ਇਹ ਸਾਡੀ ਗਾਥ ਜੀ।
ਕਰਨੀ ਹੈ ਸੇਵਾ ਆਏ ਗਏ ਸੰਤ ਦੀ । ਕਰਨਾ ਭਜਨ ਬੈਠ ਕੇ ਇਕੰਤ ਜੀ।
ਕਰਨਾ ਪਿਆਰ ਗੁਰਬਾਣੀ ਨਾਲ ਜੀ । ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।
ਸਦਾ ਬੀਰ ਰਸ ਦਾ ਪਰਚਾਰ ਕਰਨਾ । ਜ਼ਾਲਮਾਂ ਥੀਂ ਕਦੀ ਨਾ ਪਿਆਰ ਕਰਨਾ।
ਕਰਦੇ ਨੇ ਧੋਖਾ ਤੁਰਕ ਚੰਡਾਲ ਜੀ । ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।
ਕਰੀਏ ਜਾਂ ਯਾਦ ਫੇਰ ਤੁਸਾਂ ਆਵਣਾ । ਮੋਹ ਮਾਇਆ ਵਿਚ ਨਹੀਂ ਮਨ ਲਾਵਣਾ।
ਤੋੜਨੇ ਗ੍ਰਿਹਸਤ ਵਾਲੇ ਸਾਰੇ ਜਾਲ ਜੀ। ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।
ਸੰਗ ਨਾ ਕੁਸੰਗੀ ਦਾ ਹੈ ਭੁੱਲ ਕਰਨਾ । ਜ਼ਾਲਮਾਂ ਦੇ ਕੋਲੋਂ ਤੁਸਾਂ ਨਹੀਂ ਡਰਨਾ।

ਅੰਗ ਸੰਗ ਹੋਸੀ ਗੁਰੂ ਤੁਸਾਂ ਨਾਲ ਜੀ । ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।
ਦੀਪ ਸਿੰਘ ਸੀਸ ਚਰਨੀਂ ਨਿਵਾਂਵਦਾ । ਗੁਰਾਂ ਦੀ ਚਰਨ ਧੂੜ ਮੱਥੇ ਲਾਂਵਦਾ।
ਬੂਟਾ ਸਿੰਘ ਤੁਰਿਆ ਪਿਤਾ ਦੇ ਨਾਲ ਜੀ । ਭੇਜਦੇ ਨੇ ਦੀਪ ਸਿੰਘ ਪਿਤਾ ਨਾਲ ਜੀ।

ਦੋਹਰਾ ॥ ਪੋਰੋ ਦੇ ਵਿਚ ਆਣ ਕੇ ਲੱਗੇ ਕਰਨ ਅਰਾਮ ।
ਸਤਿ ਸੰਗਤ ਮੇਂ ਜਾਂਵਦੇ ਰੋਜ਼ ਸੁਬ੍ਹਾ ਅਰ ਸ਼ਾਮ ॥

## ਬੈਂਤ

ਦਸਮ ਪਿਤਾ ਜੀ ਪੁਰੀ ਅਨੰਦ ਅੰਦਰ ਬੜਾ ਠਾਠ ਤੇ ਬਾਠ ਸਜਾ ਰਹੇ ਸਨ।
ਦੂਰ ਦੂਰ ਦੂਰ ਤੋਂ ਸੰਗਤਾਂ ਆਣ ਕੇ ਤੇ ਕਈ ਤਰ੍ਹਾਂ ਦੇ ਤੋਹਫੇ ਚੜ੍ਹਾ ਰਹੇ ਸਨ।
ਪੰਥ ਖਾਲਸੇ ਨੂੰ ਰੋਜ਼ ਦੇ ਸ਼ਸਤਰ ਜੰਗ ਯੁੱਧ ਦਾ ਵਲ ਸਿਖਾ ਰਹੇ ਸਨ।
ਰਣਜੀਤ ਨਗਾਰੇ ਨੂੰ ਚੋਟ ਲਾ ਕੇ ਤੇ ਛਾਤੀ ਦੁਸ਼ਮਣਾਂ ਦੀ ਧਮਕਾ ਰਹੇ ਸਨ।
ਕਈ ਰਾਜੇ ਮਹਾਰਾਜੇ ਮਹਾਰਾਜ ਜੀ ਦੇ ਆ ਕੇ ਚਰਨਾਂ 'ਤੇ ਸੀਸ ਨਿਵਾ ਰਹੇ ਸਨ।
ਐਨਾ ਵੇਖ ਪਰਤਾਪ ਮਹਾਰਾਜ ਜੀ ਦਾ ਪਾਪੀ ਚਿੱਤ ਦੇ ਵਿਚ ਘਬਰਾ ਰਹੇ ਸਨ।
ਰਾਜੇ ਸਨ ਪਹਾੜੀਏ ਦੁਸ਼ਟ ਜਿਹੜੇ ਵਿਚ ਈਰਖਾ ਚਿੱਤ ਤਪਾ ਰਹੇ ਸਨ।
ਬਾਈਧਾਰ ਅੰਦਰ ਪਈ ਤਰਥੱਲੀ ਪਾਪੀ ਸੁੱਤੀਆਂ ਕਲਾਂ ਜਗਾ ਰਹੇ ਸਨ।
ਇਕੱਠੇ ਹੋ ਕੇ ਦੁਸ਼ਟ ਸਲਾਹ ਕਰਦੇ ਦਸਮ ਪਿਤਾ ਨੂੰ ਖਤ ਪੁਚਾ ਰਹੇ ਸਨ।
ਸਾਡੇ ਰਾਜ ਵਿਚੋਂ ਤੁਸੀਂ ਚਲੇ ਜਾਓ ਨਾਲ ਧਮਕੀਆਂ ਦੁਸ਼ਟ ਡਰਾ ਰਹੇ ਸਨ।
ਜ਼ਰ ਖਰੀਦ ਕਰਕੇ ਅਸਾਂ ਸ਼ਹਿਰ ਬੱਧਾ ਅੱਗੋਂ ਗੁਰੂ ਜਵਾਬ ਸੁਣਾ ਰਹੇ ਸਨ।
ਬੂਟਾ ਸਿੰਘ ਤੋਂ ਸੁਣੋ ਹਾਲ ਅੱਗੋਂ ਜਿਵੇਂ ਖਤ ਔਰੰਗੇ ਨੂੰ ਪਾ ਰਹੇ ਸਨ।

## ਬੈਂਤ

ਲਿਖਿਆ ਖਤ ਪਹਾੜੀਆਂ ਵੱਲ ਦਿੱਲੀ ਸਾਡੀ ਗੱਲ ਦਾ ਕਰਨਾ ਖਿਆਲ ਸ਼ਾਹਾ।
ਗੁਰੂ ਸਿੱਖਾਂ ਦਾ ਬੈਠਾ ਹੈ ਕੋਲ ਸਾਡੇ ਅਸੀਂ ਦੱਸੀਏ ਉਸ ਦਾ ਹਾਲ ਸ਼ਾਹਾ।
ਛੀਂਬੇ ਨਾਈ ਤਰਖਾਣ ਸਭ ਕਰ ਕੱਠੇ ਰਿਹਾ ਬੱਕਰੇ ਵਾਂਗਰਾਂ ਪਾਲ ਸ਼ਾਹਾ।
ਸ਼ਾਹੀ ਠਾਠ ਤੇ ਬਾਠ ਬਣਾ ਕੇ ਤੇ ਲੜਨ ਓਹਨਾਂ ਨੂੰ ਰਿਹਾ ਸਿਖਾਲ ਸ਼ਾਹਾ।
ਪਿਉ ਓਹਦੇ ਨੂੰ ਤੁਸਾਂ ਨੇ ਮਾਰਿਆ ਏ ਰੱਖੇ ਵੈਰ ਉਹ ਤੁਸਾਂ ਦੇ ਨਾਲ ਸ਼ਾਹਾ।
ਕਰ ਰਿਹਾ ਤਿਆਰੀਆਂ ਜੰਗ ਦੀਆਂ ਜ਼ਰਾ ਆਪਣੀ ਹੋਸ਼ ਸੰਭਾਲ ਸ਼ਾਹਾ।
ਮੁਸ਼ਕਲ ਰੋਕਣਾ ਓਸ ਨੂੰ ਫੇਰ ਹੋਸੀ ਕੰਡਾ ਹੁਣੇ ਤੂੰ ਇਹ ਨਿਕਾਲ ਸ਼ਾਹਾ।
ਫੌਜ ਭੇਜ ਤੂੰ ਅਸੀਂ ਹਾਂ ਨਾਲ ਤੇਰੇ ਇਸ ਗੱਲ ਨੂੰ ਦੇਈਂ ਨਾ ਟਾਲ ਸ਼ਾਹਾ।

ਬੂਟਾ ਉੱਗਦਾ ਪੁੱਟਿਆ ਜਾਂਵਦਾ ਏ ਵੱਡਾ ਹੋਵੇ ਤੇ ਪੁੱਟਣ ਮਹਾਲ ਸ਼ਾਹਾ।
ਬੂਟਾ ਸਿੰਘ ਨਾ ਡੇਰ ਲਗਾਵਣੀ ਜੇ ਫੌਜ ਭੇਜ ਦਿਓ ਤਤਕਾਲ ਸ਼ਾਹਾ।

## ਵਾਕ ਕਵੀ

ਬਾਦਸ਼ਾਹ ਨੂੰ ਆਖਦੇ ਕੰਨ ਹੁੰਦੇ ਸੁਣਿਆ ਖਤ ਔਰੰਗਾ ਘਬਰਾਂਵਦਾ ਏ।
ਕੱਠੇ ਕਰ ਅਮੀਰ ਵਜ਼ੀਰ ਸਾਰੇ ਹੁਕਮ ਮੁੱਖ ਥੀਂ ਇਹ ਸੁਣਾਂਵਦਾ ਏ।
ਘੇਰਾ ਪਾਓ ਅਨੰਦ ਪੁਰ ਜਾ ਕੇ ਤੇ ਗੁਰੂ ਸਿੱਖਾਂ ਦਾ ਬਾਜ਼ ਨਾ ਆਂਵਦਾ ਏ।
ਕਰ ਰਿਹਾ ਇਹ ਫੌਜ ਤਿਆਰ ਆਪਣੀ ਜੰਗ ਕਰਨ ਦੇ ਮਤੇ ਪਕਾਂਵਦਾ ਏ।
ਮੁਸ਼ਕਾਂ ਬੰਨ੍ਹ ਕੇ ਤੁਰਤ ਲਿਆਓ ਦਿੱਲੀ ਵੇਖਾਂ ਉਸ ਨੂੰ ਕੌਣ ਛੁਡਾਂਵਦਾ ਏ।
ਲਾਓ ਡੇਰ ਨਾ ਫੌਜ ਨੂੰ ਹੁਕਮ ਦਿੱਤਾ ਮੇਰੇ ਨਾਲ ਉਹ ਵੈਰ ਰਖਾਂਵਦਾ ਏ।
ਫੌਜਾਂ ਹੁੰਮ ਹੁਮਾ ਕੇ ਚੜ੍ਹ ਪਈਆਂ ਕੋਈ ਅੰਤ ਹਿਸਾਬ ਨਾ ਆਂਵਦਾ ਏ।
ਬੂਟਾ ਸਿੰਘ ਟਿੱਡੀ ਦਲ ਹੋ ਕੱਠਾ ਤੁਰਿਆ ਆਂਵਦਾ ਧੂੜ ਧਮਾਂਵਦਾ ਏ।

ਦੋਹਰਾ ॥ ਸਤਾਰਾਂ ਸੌ ਇਕਾਠ ਸੀ ਸੰਮਤ ਬਿਕ੍ਰਮੀ ਜਾਣ ।
ਚੇਤ ਮਹੀਨੇ ਵਿਚ ਸੀ ਲੱਗਾ ਹੋਣ ਸੰਗਰਾਮ ॥

ਨਾਲ ਮਿਲੇ ਪਹਾੜੀਏ ਆਣ ਕੇ ਤੇ ਘੇਰਾ ਪੁਰੀ ਅਨੰਦ ਨੂੰ ਪਾਇਆ ਏ।
ਦਸ ਲੱਖ ਸੀ ਫੌਜ ਸਭ ਵੈਰੀਆਂ ਦੀ ਐਲੀ ਐਲੀ ਕਰ ਕੇ ਰੌਲਾ ਪਾਇਆ ਏ।
ਸਿੰਘ ਸਾਰੇ ਸਨ ਦਸ ਹਜ਼ਾਰ ਅੰਦਰ ਗੁਰਾਂ ਸਿੰਘਾਂ ਨੂੰ ਹੁਕਮ ਸੁਣਾਇਆ ਏ।
ਹੈਨ ਬੱਕਰੇ ਸਿੰਘੋ ਝਟਕਾ ਸੁੱਟੋ ਅੰਮ੍ਰਿਤ ਖੰਡੇ ਦਾ ਤੁਸਾਂ ਛਕਾਇਆ ਏ।
ਹੁਕਮ ਸੁਣਦਿਆਂ ਸਿੰਘਾਂ ਨੇ ਡੇਰ ਲਾਈ ਧੌਂਸਾ ਜੰਗ ਦਾ ਤੁਰਤ ਵਜਾਇਆ ਏ।
ਧੂ ਭਗੌਤੀਆਂ ਆਂਣ ਕੇ ਪਏ ਯੋਧੇ ਮੀਂਹ ਗੜੇ ਦਾ ਜਿਵੇਂ ਵਸਾਇਆ ਏ।
ਬੇਰਾਂ ਵਾਂਗ ਪਏ ਡਿੱਗਣ ਜ਼ਮੀਨ ਉੱਤੇ ਕੋਈ ਅੰਤ ਹਿਸਾਬ ਨਾ ਆਇਆ ਏ।
ਢੇਮਾਂ ਵਾਹਣ ਵਿਚ ਰਿੜ੍ਹਦੀਆਂ ਫਿਰਦੀਆਂ ਜਿਉਂ ਕੋਈ ਅੰਤ ਹਿਸਾਬ ਨਾ ਆਯਾ ਏ।
ਰਿੜ੍ਹਦੇ ਫਿਰਨ ਸਿਰ ਇਸ ਤਰ੍ਹਾਂ ਭੋਇੰ ਉੱਤੇ ਕੱਟ ਕੱਟ ਸਿੰਘਾਂ ਸੱਥਰ ਲਾਇਆ ਏ।
ਗਾਲ੍ਹਾਂ ਕੱਢਦੇ ਮੁਗਲ ਪਹਾੜੀਆਂ ਨੂੰ ਸਾਨੂੰ ਫਾਹੀ ਦੇ ਵਿਚ ਫਸਾਇਆ ਏ।
ਖੱਖਰ ਭੂੰਡਾਂ ਦੀ ਛੇੜ ਕੇ ਮਗਰ ਪਾਈ ਕਲਾ ਸੁੱਤੀਆਂ ਤਾਈਂ ਜਗਾਇਆ ਏ।
ਪਿਛਾਂਹ ਜਾਈਏ ਤਾਂ ਸ਼ਾਹ ਨਰਾਜ਼ ਹੁੰਦਾ ਅਗਾਂਹ ਜਾਈਏ ਤੇ ਹੁੰਦਾ ਸਫਾਇਆ ਏ।
ਪਛੋਤਾਣ ਪਹਾੜੀਏ ਬੈਠ ਕੇ ਤੇ ਅਸਾਂ ਜ਼ੋਰ ਸਭ ਆਪਣਾ ਲਾਇਆ ਏ।
ਖਾਲੀ ਹੋਇ ਖਜ਼ਾਨੇ ਨੇ ਖਰਚ ਕਰਕੇ ਅਤੇ ਫੌਜਾਂ ਨੂੰ ਮੁਫਤ ਮਰਵਾਇਆ ਏ।

ਜੰਗ ਛਿੜੇ ਨੂੰ ਅੱਠ ਨੇ ਮਾਹ ਗੁਜ਼ਰੇ ਜਿੰਨਾ ਜ਼ੋਰ ਸੀ ਅਸਾਂ ਲਗਾਇਆ ਏ।
ਦਸ ਲੱਖ ਦੀ ਫੌਜ ਹੈ ਹਾਰ ਗਈ ਥੋੜ੍ਹੇ ਜਿਹੇ ਸਿੱਖਾਂ ਭੜਥੂ ਪਾਇਆ ਏ।
ਆਖਰ ਝੂਠੀਆਂ ਖਾਧੀਆਂ ਹੈਨ ਕਸਮਾਂ ਖਤ ਲਿਖ ਮਹਾਰਾਜ ਨੂੰ ਪਾਇਆ ਏ।
ਏਧਰ ਸਿੱਖ ਭੀ ਕੁਝ ਘਬਰਾ ਗਏ ਸਨ ਰਸਤ ਪਾਣੀ ਦਾ ਹੋਇਆ ਸਫਾਇਆ ਏ।
ਹੱਥ ਜੋੜ ਕੇ ਮਾਤਾ ਨੂੰ ਕਹਿਣ ਲੱਗੇ ਮਾਤਾ ਵੈਰੀਆਂ ਦਾ ਖਤ ਆਇਆ ਏ।
ਕਸਮਾਂ ਹੱਦ ਦੀਆਂ ਓਨ੍ਹਾਂ ਖਾਧੀਆਂ ਨੇ ਸਾਡੇ ਚਿੱਤ ਯਕੀਨ ਇਹ ਆਇਆ ਏ।
ਬੂਟਾ ਸਿੰਘ ਤੋਂ ਸੁਣੋ ਹੁਣ ਹਾਲ ਅੱਗੇ ਮਾਤਾ ਗੁਰਾਂ ਨੂੰ ਜਿਵੇਂ ਸਮਝਾਇਆ ਏ।

ਦੋਹਰਾ ॥ ਕੁਝ ਬੇਦਾਅਵਾ ਦੇ ਕੇ ਹੋ ਗਏ ਸਿੱਖ ਰਵਾਨ।
ਬਾਕੀ ਮਾਤਾ ਪਾਸ ਜਾ ਲੱਗੇ ਅਰਜ਼ ਸੁਣਾਨ ॥

## ਕੋਰੜਾ ਛੰਦ

ਮਾਤਾ ਜੀ ਨੂੰ ਸਿੱਖਾਂ ਕਿਹਾ ਹੱਥਜੋੜ ਜੀ। ਆਖਦੇ ਨੇ ਵੈਰੀ ਦਿਓ ਕਿਲ੍ਹਾ ਛੋੜ ਜੀ।
ਇਕ ਘੰਟਾ ਕਿਲ੍ਹਾ ਖਾਲੀ ਦਿਓ ਕਰ ਜੀ। ਮੁੜ ਕੇ ਸਮਾਨ ਫੇਰ ਲੈਣਾ ਧਰ ਜੀ।
ਜੰਗ ਨਾ ਕਰਨ ਦੀ ਹੈ ਸਾਨੂੰ ਲੋੜ ਜੀ। ਮਾਤਾ ਜੀ ਨੂੰ ਸਿੱਖਾਂ ਕਿਹਾ ਹੱਥ ਜੋੜ ਜੀ।
ਭੁੱਖ ਨਾਲ ਮਰਦੇ ਨੇ ਸਿੱਖ ਸਾਰੇ ਜੀ। ਭੁੱਖੇ ਕਿਵੇਂ ਲੜਨਗੇ ਵਿਚਾਰੇ ਜੀ।
ਲੜੇ ਨਾ ਬਥੇਰੇ ਅੱਗੇ ਜਾਨ ਤੋੜ ਜੀ। ਮਾਤਾ ਜੀ ਨੂੰ ਸਿੱਖਾਂ ਕਿਹਾ ਹੱਥ ਜੋੜ ਜੀ।
ਮਾਤਾ ਜੀ ਨੇ ਗੁਰਾਂ ਨੂੰ ਕਿਹਾ ਸੁਣਾਇਕੇ। ਲੈਣਾ ਕੀ ਹੈ ਬੱਚਾ ਸਿੱਖਾਂ ਨੂੰ ਮਰਵਾਇਕੇ।
ਗੱਲ ਮੈਂ ਮੁਕਾਵਾਂ ਦਿੱਤਾ ਕਿਲ੍ਹਾ ਛੋੜ ਜੀ। ਮਾਤਾ ਜੀ ਨੂੰ ਸਿੱਖਾਂ ਕਿਹਾ ਹੱਥ ਜੋੜ ਜੀ।
ਮਹਿਲ ਦਿੱਤੇ ਗੁਰਾਂ ਦਿੱਲੀ ਵੱਲ ਘੱਲ ਜੀ। ਹੋ ਕੇ ਤਿਆਰ ਆਪ ਪਏ ਚੱਲ ਜੀ।
ਵੈਰੀ ਪਿੱਛੋਂ ਚੜ੍ਹੇ ਕਸਮਾਂ ਨੂੰ ਤੋੜ ਜੀ। ਮਾਤਾ ਜੀ ਨੂੰ ਸਿੱਖਾਂ ਕਿਹਾ ਹੱਥ ਜੋੜ ਜੀ।
ਸਰਸਾ ਨਦੀ ਤੋਂ ਲੰਘ ਹੋਏ ਪਾਰ ਜੀ। ਕਰਦੀਆਂ ਆਉਣ ਫੌਜਾਂ ਮਾਰੋ ਮਾਰ ਜੀ।
ਬੂਟਾ ਸਿੰਘ ਕੁਝ ਨਦੀ ਲਏ ਬੋੜ ਜੀ। ਮਾਤਾਜੀ ਨੂੰ ਕਿਹਾ ਸਿੱਖਾਂ ਹੱਥ ਜੋੜ ਜੀ।

ਦੋਹਰਾ ॥ ਛੋਟੇ ਸਾਹਿਬਜ਼ਾਦੇ ਯੁਗਲ ਮਾਤ ਤੀਸਰੀ ਜਾਨ।
ਭੁੱਲ ਗਏ ਰਸਤਾ ਲੰਘ ਕੇ ਖੇੜੀ ਪਹੁੰਚੇ ਆਨ ॥

## ਬੈਂਤ

ਧਨ ਵੇਖ ਗੰਗੂ ਬੇਈਮਾਨ ਹੋਇਆ ਦਿੱਤੇ ਵਿਚ ਸਰਹੰਦ ਪੁਚਾ ਪਾਪੀ।
ਸਾਹਿਬਜ਼ਾਦਿਆਂ ਨੂੰ ਚਿਣਨ ਨੀਂਹ ਅੰਦਰ ਸਚਖੰਡ ਨੂੰ ਦਿੱਤੇ ਪੁਚਾ ਪਾਪੀ।

ਸਾਥ ਮਾਤਾ ਸਰੀਰ ਭੀ ਛੋੜ ਦਿੱਤਾ ਖੁਸ਼ੀ ਹੋਏ ਨੇ ਜ਼ੁਲਮ ਕਮਾ ਪਾਪੀ।
ਬੂਟਾ ਸਿੰਘ ਤੋਂ ਸੁਣੋ ਹੁਣ ਹਾਲ ਅੱਗੇ ਘੇਰਾ ਗੜ੍ਹੀ ਨੂੰ ਬੈਠੇ ਨੇ ਪਾ ਪਾਪੀ।

## ਕਵੀਓ ਵਾਚ

ਚਾਲੀ ਸਿੱਖ ਮੁਕਾਬਲੇ ਵਿਚ ਸਾਰੇ ਦਸ ਲੱਖ ਵੈਰੀ ਏਧਰ ਆਂਵਦੇ ਨੇ।
ਪੰਜਾਂ ਪੰਜਾਂ ਦਾ ਬਣ ਕੇ ਜੱਥਾ ਸਤਿਗੁਰ ਦਸ ਲੱਖ ਦੇ ਨਾਲ ਲੜਾਂਵਦੇ ਨੇ।
ਅਜੀਤ ਸਿੰਘ ਜੁਝਾਰ ਸਿੰਘ ਜੰਗ ਅੰਦਰ ਨਾਮੀ ਸੂਰਮੇ ਖਾਕ ਮਿਲਾਂਵਦੇ ਨੇ।
ਆਖਰਕਾਰ ਸ਼ਹੀਦੀਆਂ ਪਾ ਦੋਵੇਂ ਸਚਖੰਡ ਦੀ ਤਰਫ ਸਿਧਾਂਵਦੇ ਨੇ।
ਛੱਡ ਗੜ੍ਹੀ ਚਮਕੌਰ ਸਤਿਗੁਰੂ ਸਾਹਿਬ ਨੰਗੇ ਪੈਰ ਪਿਆਦੇ ਈ ਧਾਂਵਦੇ ਨੇ।
ਮਾਛੀਵਾੜੇ ਦੇ ਝਾੜ ਤੇ ਕੰਡਿਆਂ ਨਾਲ ਬੜਾ ਕਸ਼ਟ ਸਰੀਰ 'ਤੇ ਪਾਂਵਦੇ ਨੇ।
ਨਬੀ ਖਾਂ ਗਨੀ ਖਾਂ ਮਿਲੇ ਆ ਕੇ ਹੱਥ ਜੋੜ ਕੇ ਸੀਸ ਨਿਵਾਂਵਦੇ ਨੇ।
ਅਦਬ ਨਾਲ ਲਿਜਾ ਕੇ ਘਰ ਆਪਣੇ ਨੀਲੇ ਕੱਪੜੇ ਚਾ ਪਹਿਨਾਂਵਦੇ ਨੇ।
ਵਿਚ ਪਾਲਕੀ ਲਿਆ ਬਿਠਾ ਓਹਨਾਂ ਉੱਤੇ ਕੰਧੇ ਦੇ ਆਪ ਉਠਾਂਵਦੇ ਨੇ।
ਪਹਿਰੇਦਾਰ ਪੁੱਛਣ ਹੈ ਇਹ ਕੌਣ ਭਾਈ ਅੱਗੋਂ ਉੱਚ ਦਾ ਪੀਰ ਦਸਾਂਵਦੇ ਨੇ।
ਓਥੋਂ ਚੱਲ ਕੇ ਤੇ ਆਲਮਗੀਰ ਆਏ ਡੱਲੇ ਸਿੱਖ ਨੂੰ ਆ ਪਰਖਾਂਵਦੇ ਨੇ।
ਦਿੱਤਾ ਮਾਲਵੇ ਨੂੰ ਵਰ ਗੁਰੂ ਸਾਹਿਬ ਡੱਲੇ ਨਾਲ ਜਦ ਸੈਰ ਨੂੰ ਜਾਂਵਦੇ ਨੇ।
ਫੇਰ ਚੱਲ ਕੇ ਤੇ ਦੀਨੇ ਪਿੰਡ ਪਹੁੰਚੇ ਖਤ ਲਿਖ ਔਰੰਗੇ ਨੂੰ ਪਾਂਵਦੇ ਨੇ।
ਡੇਰਾ ਲਾ ਸਮੀਰੇ ਦੇ ਘਰ ਸਤਿਗੁਰ ਕੁਝ ਦਿਨ ਓਥੇ ਠਹਿਰ ਜਾਂਵਦੇ ਨੇ।
ਫੌਜਾਂ ਚਾੜ੍ਹੀਆਂ ਫੇਰ ਵਜੀਦ ਖਾਂ ਨੇ ਬੂਟਾ ਸਿੰਘ ਚਾਲੇ ਅੱਗੇ ਪਾਂਵਦੇ ਨੇ।

## ਕੋਰੜਾ ਛੰਦ

ਬਹੁਤ ਸਾਰੇ ਸਿੱਖ ਗੁਰਾਂ ਪਾਸ ਆਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।
ਚਾਨਮਾਰੀ ਕਰ ਹੋਇ ਨੇ ਤਿਆਰ ਜੀ। ਹੋਇ ਕੱਠੇ ਸਿੰਘ ਨੇ ਕਈ ਹਜ਼ਾਰ ਜੀ।
ਕਰਕੇ ਚੜ੍ਹਾਈ ਨੇ ਤੁਰਕ ਆਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।
ਥੋੜ੍ਹਾ ਸੀ ਮੈਦਾਨ ਉਥੇ ਜਗ੍ਹਾ ਤੰਗ ਸੀ। ਮੁਸ਼ਕਲ ਹੋਣਾ ਏਥੇ ਬੜਾ ਜੰਗ ਜੀ।
ਚੱਲ ਉਥੋਂ ਕੋਟ ਨੇ ਕਪੂਰੇ ਆਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।
ਓਥੋਂ ਲੰਘ ਕੋਟ ਜੈਤੋ ਪਹੁੰਚੇ ਆਣ ਜੀ। ਵੇਖਿਆ ਮੁਕਤਸਰ ਦਾ ਮੈਦਾਨ ਜੀ।
ਪਾਣੀ ਦਾ ਕਿਨਾਰਾ ਵੇਖ ਡੇਰਾ ਲਾਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।
ਦੇ ਕੇ ਬੇਦਾਵਾ ਸਿੱਖ ਘਰ ਆਇ ਸੀ। ਔਰਤਾਂ ਉਨ੍ਹਾਂ ਤਾਈਂ ਤਾਹਨੇ ਲਾਏ ਜੀ।
ਫੇਰ ਓਹ ਮੁਕਤਸਰ ਵੱਲ ਧਾਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।

ਛੰਭ ਵਿਚ ਆਨ ਕਰਦੇ ਅਸ਼ਨਾਨ ਜੀ। ਝਾੜੀਆਂ ਦੇ ਉੱਤੇ ਓਹ ਕਛਹਿਰੇ ਪਾਨ ਜੀ।
ਬੂਟਾ ਸਿੰਘ ਓਥੇ ਸਿੰਘ ਬੈਠ ਜਾਂਵਦੇ। ਅੰਮ੍ਰਿਤ ਛਕ ਸ਼ੇਰ ਬਣ ਜਾਂਵਦੇ।

ਦੋਹਰਾ ॥ ਏਨੇ ਚਿਰ ਨੂੰ ਤੁਰਕ ਚੜ੍ਹ ਆਇ ਬੇਸ਼ੁਮਾਰ।
ਸਿੱਖਾਂ ਨੇ ਜਦ ਵੇਖਿਆ ਹੋਇ ਤੁਰਤ ਤਿਆਰ ॥

## ਬੈਂਤ

ਭੁੱਖੇ ਬਾਜ ਵਾਂਙੂ ਅੱਗੋਂ ਸਿੰਘ ਪੈਂਦੇ ਸਤਿ ਸ੍ਰੀ ਅਕਾਲ ਬੁਲਾ ਦਿੱਤੇ।
ਵੜ ਗਏ ਨੇ ਤੁਰਕਾਂ ਦੇ ਦਲ ਅੰਦਰ ਤੁਰਕ ਬੱਕਰੇ ਵਾਂਗ ਝਟਕਾ ਦਿੱਤੇ।
ਮਾਰੋ ਮਾਰ ਕਰਦੇ ਪਿੱਛੋਂ ਆਏ ਜਿਹੜੇ ਤੁਰਤ ਮੌਤ ਦੇ ਘਾਟ ਸੁਲਾ ਦਿੱਤੇ।
ਚਾਲੀ ਸਿੱਖ ਏਧਰ ਲੱਖਾਂ ਫੌਜ ਓਧਰ ਵੱਢ ਵੱਢ ਕੇ ਢੇਰ ਲਗਾ ਦਿੱਤੇ।
ਕੁਝ ਮਰ ਗਏ ਕੁਝ ਨੱਸ ਗਏ ਖਾਲੀ ਤੁਰਤ ਮੈਦਾਨ ਕਰਾ ਦਿੱਤੇ।
ਹੋ ਗਏ ਸ਼ਹੀਦ ਭੀ ਸਿੰਘ ਸਾਰੇ ਮਾਰ ਮਾਰ ਕੇ ਤੁਰਕ ਭਜਾ ਦਿੱਤੇ।
ਟਿੱਬੀ ਸਾਹਿਬ ਬੈਠੇ ਗੁਰੂ ਵੇਖਦੇ ਸਨ ਖੂਬ ਸਿੰਘਾਂ ਨੇ ਹੱਥ ਵਿਖਾ ਦਿੱਤੇ।
ਸੱਚੇ ਪਾਤਸ਼ਾਹ ਉੱਠ ਕੇ ਆਪ ਆਇ ਦਰਸ਼ਨ ਜੰਗ ਮੈਦਾਨ ਵਿਚ ਆ ਦਿੱਤੇ।
ਪਕੜ ਹੱਥ ਦੇ ਵਿਚ ਰੁਮਾਲ ਸਤਿਗੁਰੁ ਮੂੰਹ ਪੂੰਝ ਕੇ ਵਰ ਸੁਣਾ ਦਿੱਤੇ।
ਮਹਾਂ ਸਿੰਘ ਅੱਗੇ ਪਿਆ ਸਹਿਕਦਾ ਸੀ ਦਰਸ਼ਨ ਉਸ ਨੂੰ ਗੁਰਾਂ ਜਾਂ ਆ ਦਿੱਤੇ।
ਮੰਗ ਵਰ ਸਿੰਘਾ ਜੋ ਕੁਝ ਮੰਗਣਾ ਈ ਮਹਾਂ ਸਿੰਘ ਨੇ ਬੋਲ ਸੁਣਾ ਦਿੱਤੇ।
ਭੁਲੇ ਸਤਿਗੁਰੋ ਆਇ ਬੇ-ਮੁੱਖ ਹੋ ਕੇ ਖਾਰਜ ਸਿੱਖੀਓਂ ਤੁਸਾਂ ਕਰਾ ਦਿੱਤੇ।
ਜੇਕਰ ਤੁੱਠੇ ਹੋ ਪਾੜ ਓਹ ਦਿਓ ਕਾਗਜ਼ ਜਿਹੜੇ ਅੱਖਰ ਬੇਦਾਵੇ ਦੇ ਪਾ ਦਿੱਤੇ।
ਕੱਢ ਜੇਬ ਵਿਚੋਂ ਗੁਰਾਂ ਪਾੜ ਦਿੱਤਾ ਨਾਲੇ ਮੁੱਖ ਤੋਂ ਹੁਕਮ ਸੁਣਾ ਦਿੱਤੇ।
ਧੰਨ ਧੰਨ ਸਿੱਖਾ ਲਈ ਗੰਢ ਟੁੱਟੀ ਮੁਕਤੀ ਦੇ ਕੇ ਮੁਕਤ ਕਰਾ ਦਿੱਤੇ।
ਓਥੋਂ ਚੱਲ ਤਲਵੰਡੀ ਆ ਲਾਣ ਡੇਰਾ ਕਮਰਕੱਸੇ ਆ ਫੇਰ ਖੁਲ੍ਹਾ ਦਿੱਤੇ।

## ਤਥਾ

ਜਾਓ ਸਿੱਖੋ ਕਰਤਾਰਪੁਰ ਗੁਰੂ ਕਹਿੰਦੇ ਧੀਰਮੱਲ ਨੂੰ ਆਖ ਸੁਣਾਇਆ ਜੇ।
ਗੁਰੂ ਗ੍ਰੰਥ ਦੀ ਬੀੜ ਦੇ ਦਿਓ ਸਾਨੂੰ ਅਸੀਂ ਚਾਂਹਵਦੇ ਪਾਠ ਰਖਾਇਆ ਜੇ।
ਧੀਰਮੱਲ ਦੇ ਪਾਸ ਜਾ ਕਿਹਾ ਸਿੱਖਾਂ ਧੀਰ ਮੱਲ ਨੇ ਅੱਗੋਂ ਸੁਣਾਇਆ ਜੇ।
ਰਚ ਲਵੇ ਗ੍ਰੰਥ ਓਹ ਆਪ ਆਪਣਾ ਸਾਡੇ ਕੋਲ ਕਿਉਂ ਤੁਸਾਂ ਪਠਾਇਆ ਜੇ।
ਧੀਰਮੱਲ ਨੇ ਜਿਹੜਾ ਜਵਾਬ ਦਿੱਤਾ ਸਿੱਖਾਂ ਆਣ ਕੇ ਸਭ ਸੁਣਾਇਆ ਜੇ।

ਗੁਰਾਂ ਹੁਕਮ ਦੇ ਕੇ ਮਨੀ ਸਿੰਘ ਤਾਈਂ ਓਸੇ ਵਕਤ ਹੀ ਪਾਸ ਬੁਲਾਇਆ ਜੇ।
ਫੇਰ ਸੱਦ ਲਿਆ ਦੀਪ ਸਿੰਘ ਤਾਈਂ ਤੰਬੂ ਗੁਰਾਂ ਨੇ ਚਾ ਲਗਾਇਆ ਜੇ।
ਮਾਰ ਚੌਂਕੜਾ ਤੇ ਅੰਤਰ ਧਿਆਨ ਹੋ ਕੇ ਸਾਰਾ ਗੁਰੂ ਗ੍ਰੰਥ ਲਿਖਾਇਆ ਜੇ।
ਬਾਣੀ ਦਰਜ ਕੀਤੀ ਨਾਵੇਂ ਗੁਰਾਂ ਦੀ ਭੀ ਖਾਲੀ ਥਾਂ ਜਿਥੇ ਨਜ਼ਰ ਆਇਆ ਜੇ।
ਕਰਕੇ ਬੀੜ ਤਿਆਰ ਸਤਿਗੁਰੂ ਸੱਚੇ ਸਭਨਾਂ ਸਿੱਖਾਂ ਨੂੰ ਹੁਕਮ ਸੁਣਾਇਆ ਜੇ।
ਪੈਸੇ ਪੰਜ ਤੇ ਇਕ ਨਰੇਲ ਧਰ ਕੇ ਗੁਰੂ ਯਾਰ੍ਹਵਾਂ ਗ੍ਰੰਥ ਬਣਾਇਆ ਜੇ।
ਦੀਪ ਸਿੰਘ ਪਾਸੋਂ ਗੁਰੂ ਗ੍ਰੰਥ ਜੀ ਦਾ ਨਾਲ ਪ੍ਰੇਮ ਦੇ ਪਾਠ ਕਰਾਇਆ ਜੇ।
ਗੁਰਦੁਆਰਾ ਬਣਾਇ ਕੇ ਗੁਰੂ ਸਾਹਿਬ ਦੀਪ ਸਿੰਘ ਸਪੁਰਦ ਕਰਾਇਆ ਜੇ।
ਸਾਬ੍ਹੋ ਕੀ ਤਲਵੰਡੀ ਸੀ ਨਾਮ ਪਹਿਲਾਂ ਫੇਰ ਦਮਦਮਾ ਨਾਮ ਰਖਾਇਆ ਜੇ।
ਕਿਹਾ ਸਿੱਖਾਂ ਨੂੰ ਗੁਰਾਂ ਨੇ ਸੁਣੋ ਸਿੱਖੋ ਹੁਕਮ ਅਕਾਲ ਦਾ ਆਇਆ ਜੇ।
ਦੇਹਧਾਰੀ ਅੱਗੇ ਗੁਰੂ ਦਸ ਹੋਏ ਗ੍ਰੰਥ ਸਾਹਿਬ ਹੁਣ ਗੁਰੂ ਬਣਾਇਆ ਜੇ।
ਹਿਰਦਾ ਸ਼ੁੱਧ ਕਰ ਏਸ ਦੀ ਕਰੋ ਸੇਵਾ ਦੂਈ ਦ੍ਵੈਤ ਦਾ ਭਰਮ ਗਵਾਇਆ ਜੇ।
ਜਿਹੜੀ ਹੋਵੇ ਮੁਰਾਦ ਸੋ ਮਿਲੇ ਇਥੇ ਨਾਲ ਸਿਦਕ ਦੇ ਜਿਨ੍ਹਾਂ ਧਿਆਇਆ ਜੇ।
ਸਿੱਖਾਂ ਸਾਰਿਆਂ ਤਾਈਂ ਅਨੰਦ ਕਰਕੇ ਸੱਚੇ ਸਤਿਗੁਰੂ ਹੁਕਮ ਸੁਣਾਇਆ ਜੇ।
ਘਰੀਂ ਜਾ ਕੇ ਕਰੋ ਅਰਮਾਨ ਸਿੱਖੋ ਸਤਿਗੁਰਾਂ ਇਹ ਬਚਨ ਸੁਣਾਇਆ ਜੇ।
ਬੂਟਾ ਸਿੰਘ ਸਭ ਮਿਲ ਕੇ ਸਿੱਖ ਸੰਗਤ ਹੱਥ ਜੋੜ ਕੇ ਸੀਸ ਨਿਵਾਇਆ ਜੇ।

ਦੋਹਰਾ ॥ ਨੌਂ ਘੜੀਆਂ ਨੌਂ ਪਹਿਰ ਨੌਂ ਦਿਨ ਤੇ ਨੌਂ ਮਾਸ।
ਦਮਦਮੇ ਸਤਿਗੁਰੂ ਨੇ ਕੀਨਾ ਆਪਣਾ ਵਾਸ ॥

ਹੁਕਮ ਦੇ ਕੇ ਸੰਗਤਾਂ ਸਾਰੀਆਂ ਨੂੰ ਚਾਲੇ ਵੱਲ ਨਾਦੇੜ ਦੇ ਪਾਂਵਦੇ ਨੇ।
ਰਸਤੇ ਵਿਚ ਰਲੇ ਸਿੱਖ ਕਈ ਅੱਗੋਂ ਮਾਧੋ ਦਾਸ ਦੀ ਜਗ੍ਹਾ 'ਤੇ ਜਾਂਵਦੇ ਨੇ।
ਮਾਧੋ ਦਾਸ ਦੇ ਬੱਕਰੇ ਸਨ ਫਿਰਦੇ ਸਿੰਘ ਪਕੜ ਕੇ ਝੱਟ ਝਟਕਾਂਵਦੇ ਨੇ।
ਛੱਡੇ ਬੀਰ ਜਿਹੜੇ ਓਹਦੇ ਵੱਸ ਹੈਸਨ ਬੀਰ ਮੋੜ ਜਵਾਬ ਸੁਣਾਂਵਦੇ ਨੇ।
ਸਾਡਾ ਜ਼ੋਰ ਨਾ ਇਨ੍ਹਾਂ 'ਤੇ ਚਲਦਾ ਹੈ ਇਹ ਤਾਂ ਜਗਤ ਦੇ ਗੁਰੂ ਸਦਾਂਵਦੇ ਨੇ।
ਮਾਧੋ ਦਾਸ ਸੁਣ ਕੇ ਚਰਨੀਂ ਆਣ ਡਿੱਗਾ ਗੁਰੂ ਪਕੜ ਕੇ ਗਲੇ ਲਗਾਂਵਦੇ ਨੇ।
ਮਾਧੋ ਦਾਸ ਕਹਿੰਦਾ ਕਰੋ ਸਿੱਖ ਆਪਣਾ ਸਤਿਗੁਰ ਅੰਮ੍ਰਿਤ ਤੁਰਤ ਛਕਾਂਵਦੇ ਨੇ।
ਬੀਰ ਰਸ ਭਰ ਕੇ ਦਿੱਤਾ ਉਹਨੂੰ ਪੰਜ ਤੀਰ ਸਤਿਗੁਰੂ ਦਿਵਾਂਵਦੇ ਨੇ।
ਕਰ ਨਸੀਹਤਾਂ ਗੁਰੂ ਜੀ ਤਿਆਰ ਕਰਕੇ ਉਹਨੂੰ ਵੱਲ ਪੰਜਾਬ ਪੁਚਾਂਵਦੇ ਨੇ।
ਪਤੇ ਸਿੱਖਾਂ ਦੇ ਸਭ ਬਤਲਾ ਦਿੱਤੇ ਤੇਰਾ ਰਾਹ ਉਹ ਪਏ ਤਕਾਂਵਦੇ ਨੇ।

ਬੰਦੇ ਜੋੜ ਕੇ ਹੱਥ ਅਰਦਾਸ ਕੀਤੀ ਗੁਰੂ ਖੁਸ਼ੀ ਹੋ ਵਿਦਾ ਕਰਾਂਵਦੇ ਨੇ।
ਬੂਟਾ ਸਿੰਘ ਪੰਜਾਬ ਨੂੰ ਭੇਜ ਬੰਦਾ ਆਪ ਸ਼ਹਿਰ ਨਾਦੇੜ ਨੂੰ ਜਾਂਵਦੇ ਨੇ।
ਬੰਦਾ ਆਇਆ ਜਦ ਮੁਲਕ ਪੰਜਾਬ ਅੰਦਰ ਖਤ ਲਿਖ ਕੇ ਸਿੰਘਾਂ ਨੂੰ ਪਾ ਦਿੱਤੇ।
ਮਿਲੇ ਆਣ ਕੇ ਬੰਦੇ ਨੂੰ ਸਿੱਖ ਸਾਰੇ ਧੌਂਸੇ ਜੰਗ ਦੇ ਤੁਰਤ ਵਜਾ ਦਿੱਤੇ।
ਬਨੂੜ ਸਧੋਰੇ ਤੋਂ ਹੱਲਾ ਬੁਲਾ ਕੇ ਤੇ ਵੈਰੀ ਅੱਗ ਦੇ ਵਿਚ ਜਲਾ ਦਿੱਤੇ।
ਦੀਪ ਸਿੰਘ ਭੀ ਲੈ ਕੇ ਜਥਾ ਆਪਣਾ ਤੇ ਸਰਹੰਦ ਨੂੰ ਮੋਰਚੇ ਲਾ ਦਿੱਤੇ।
ਨਾਲ ਇੱਟ ਦੇ ਇੱਟ ਖੜਕਾ ਦਿੱਤੀ ਕਰ ਸਫਾ ਤੇ ਹਲ ਵਗਾ ਦਿੱਤੇ।
ਸੁੱਚਾ ਨੰਦ ਵਜੀਦੇ ਨੂੰ ਪਕੜ ਕੇ ਤੇ ਕਾਲੇ ਦੋਹਾਂ ਦੇ ਮੂੰਹ ਕਰਾ ਦਿੱਤੇ।
ਜਿਊਂਦੇ ਸਾੜ ਸੁੱਟੇ ਵਿਚ ਅੱਗ ਪਾ ਕੇ ਫਲ ਕਰਨੀ ਦੇ ਸਿੰਘਾਂ ਭੁਗਤਾ ਦਿੱਤੇ।
ਗੰਗੂ ਦੁਸ਼ਟ ਨੂੰ ਪਕੜਿਆ ਜਾ ਖੇੜੀਂ ਵਾਂਗ ਬੱਕਰੇ ਤੁਰਤ ਝਟਕਾ ਦਿੱਤੇ।
ਸਾਰਾ ਮੁਲਕ ਪੰਜਾਬ ਸਰ ਕਰ ਲਿਆ ਖੁਰੇ ਵੈਰੀਆਂ ਦੇ ਹੀ ਮਿਟਾ ਦਿੱਤੇ।
ਧੜੇ ਦੋ ਹੋ ਗਏ ਸਿੱਖ ਪਾਟ ਕੇ ਤੇ ਹੋਣੀ ਚੰਦਰੀ ਹੱਥ ਵਿਖਾ ਦਿੱਤੇ।
ਫੁੱਟ ਚੰਦਰੀ ਖੇਡ ਖਿਲਾਰ ਦਿੱਤੀ ਬੰਦੇ ਹੋਰੀਂ ਹੁਣ ਪਿੰਜਰੇ ਪਾ ਦਿੱਤੇ।
ਨਾਦਰ ਸ਼ਾਹ ਚੜ੍ਹ ਆਇਆ ਪੰਜਾਬ ਉੱਤੇ ਬੂਟਾ ਸਿੰਘ ਪ੍ਰਸੰਗ ਸੁਣਾ ਦਿੱਤੇ।

ਦੋਹਰਾ ॥ ਹੁਕਮ ਮਲੇਛਾਂ ਨੇ ਕੀਆ ਦਿਓ ਸਿੱਖ ਮੁਕਾ।
ਇਨ੍ਹਾਂ ਫਤੂਰ ਮਚਾਇਆ ਦੇਵੋ ਅਲਖ ਮੁਕਾ।

ਬਿਜੇ ਖਾਂ ਲਾਹੌਰ ਦਾ ਸੀ ਸੂਬਾ ਕੱਠਾ ਹੋ ਗਿਆ ਦੀਨ ਇਸਲਾਮ ਭਾਈ।
ਕੱਠੇ ਹੋ ਕੇ ਕਰਨ ਸਲਾਹ ਲੱਗੇ ਲਾਇਆ ਜ਼ੋਰ ਹੈ ਅਸਾਂ ਤਮਾਮ ਭਾਈ।
ਪਤਾ ਨਹੀਂ ਕੀ ਵਿਚ ਤਾਸੀਰ ਸਿੱਖਾਂ ਹਾਰ ਅਸਾਂ ਤੋਂ ਮੂਲ ਨਾ ਖਾਣ ਭਾਈ।
ਕਰਾਮਾਤ ਹੈ ਇਨ੍ਹਾਂ ਦੇ ਵਿਚ ਮੰਦਰ ਨਾਮ ਸੁਧਾਸਰ ਜਿਦ੍ਹਾ ਬਤਾਨ ਭਾਈ।
ਦਿਓ ਪੂਰ ਤਲਾ ਢਾਹ ਦਿਓ ਮੰਦਰ ਬੂਟਾ ਸਿੰਘ ਇਹ ਬਨਤ ਬਨਾਨ ਭਾਈ।
ਬਿਜੇ ਖਾਂ ਅਹਿਮਦ ਸ਼ਾਹ ਮਿਲ ਦੋਵੇਂ ਫੌਜਾਂ ਲੈ ਅੰਮ੍ਰਿਤਸਰ ਆਂਵਦੇ ਨੇ।
ਹਰਿਮੰਦਰ ਵਿਚ ਡੇਰਾ ਲਗਾ ਬੈਠੇ ਮੰਦਰ ਢਾਹ ਕੇ ਤਾਲ ਪੂਰਾਂਵਦੇ ਨੇ।
ਫੌਜਾਂ ਫਿਰਦੀਆਂ ਵਾਂਗ ਹਲਕਾਇਆਂ ਦੇ ਪਿੰਡਾਂ ਵਿਚ ਪੈ ਸ਼ੋਰ ਮਚਾਂਵਦੇ ਨੇ।
ਬੈਠੇ ਪੀਣ ਸ਼ਰਾਬ ਹਰਿਮੰਦਰ ਸਾਹਿਬ ਮੁਜਰਾ ਲਾਂਵਦੇ ਹੁੱਕੇ ਬੁੜਕਾਂਵਦੇ ਨੇ।
ਅੱਤ ਤੱਤ ਦਾ ਵੈਰ ਹੈ ਸਦਾ ਹੁੰਦਾ ਪਾਪੀ ਜਾਣ ਕੇ ਅੱਤ ਨੂੰ ਚਾਂਹਵਦੇ ਨੇ।
ਜਿਥੇ ਜਿਥੇ ਸਿੱਖ ਛਿਪੇ ਬੈਠੇ ਸਨ ਤੇ ਜਾਸੂਸ ਜਾ ਪਤਾ ਸੁਨਾਂਵਦੇ ਨੇ।
ਬੂਟਾ ਸਿੰਘ ਤੋਂ ਸੁਣੋ ਧਿਆਨ ਧਰ ਕੇ ਸਿੰਘ ਕਿਸ ਤਰ੍ਹਾਂ ਹੱਥ ਦਿਖਾਂਵਦੇ ਨੇ।

## ਦੀਪ ਸਿੰਘ ਦਾ ਹਾਲ

ਵਿਚ ਦਮਦਮੇ ਦੀਪ ਸਿੰਘ ਕਰੇ ਸੇਵਾ ਗੁਰਦਵਾਰੇ ਦੀ ਰੌਣਕ ਵਧਾਂਵਦਾ ਏ।
ਖੂਹ ਲਾਇਆ ਮਕਾਨ ਤਿਆਰ ਕੀਤੇ ਆਏ ਗਏ ਨੂੰ ਲੰਗਰ ਛਕਾਂਵਦਾ ਏ।
ਹੱਥੀਂ ਲਿਖ ਕੇ ਗੁਰੂ ਗ੍ਰੰਥ ਸਾਹਿਬ ਵਿਚ ਪਟਨੇ ਸ਼ਹਿਰ ਪੁਚਾਂਵਦਾ ਏ।
ਫੇਰ ਲਿਖ ਕੇ ਕੇਸਗੜ੍ਹ ਘੱਲਦਾ ਇਹ ਤੀਜੀ ਤਖ਼ਤ ਅਕਾਲ ਲਿਆਂਵਦਾ ਏ।
ਚੌਥੀ ਦਮਦਮੇ ਸਾਹਿਬ ਪ੍ਰਕਾਸ਼ ਕਰ ਕੇ ਪਾਠ ਰੱਖ ਕੇ ਭੋਗ ਪੁਵਾਂਵਦਾ ਏ।
ਜਦੋਂ ਦੱਸਿਆ ਸਿੱਖ ਜਾਸੂਸ ਆ ਕੇ ਗ਼ਦਰ ਚੜ੍ਹ ਅਬਦਾਲੀ ਦਾ ਆਂਵਦਾ ਏ।
ਤਾਲ ਪੂਰ ਦਿੱਤਾ ਸੁਧਾਸਰ ਜੀ ਦਾ ਪਾਪੀ ਕੰਜਰੀ ਪਿਆ ਨਚਾਂਵਦਾ ਏ।
ਸੁਣੀ ਗੱਲ ਜਦ ਦੀਪ ਸਿੰਘ ਪਾਸੋਂ ਓਸੇ ਵਕਤ ਤਿਆਰ ਹੋ ਜਾਂਵਦਾ ਏ।
ਸਿੰਘ ਇਕ ਹਜ਼ਾਰ ਸੀ ਪਾਸ ਇਸਦੇ ਨਾਲ ਲੈ ਕੇ ਤੇ ਚਾਲੇ ਪਾਂਵਦਾ ਏ।
ਆਏ ਚਾਰ ਚੁਫੇਰਿਉਂ ਸਿੱਖ ਮਿਲ ਕੇ ਕੱਠ ਤਰਨ ਤਾਰਨ ਹੋ ਜਾਂਵਦਾ ਏ।
ਸਿੰਘਾਂ ਸਾਰਿਆਂ ਬੈਠ ਗੁਰਮਤਾ ਕੀਤਾ ਤੁਰਕ ਰਾਜ ਬਹੁ ਜ਼ੁਲਮ ਕਮਾਂਵਦਾ ਏ।
ਕਰਦਾ ਪਿਆ ਤੌਹੀਨ ਹਰਿਮੰਦਰ ਦੀਏ ਸਿਹਾ ਦੁੱਖ ਨਾ ਅਸਾਂ ਤੋਂ ਜਾਂਵਦਾ ਏ।
ਕਰ ਅਰਦਾਸ ਸਤਿਗੁਰੂ ਨੂੰ ਟੇਕ ਮੱਥਾ ਦੀਪ ਸਿੰਘ ਹੁਣ ਬੋਲ ਸੁਨਾਂਵਦਾ ਏ।
ਸਾਡਾ ਸੀਸ ਪ੍ਰਕਰਮਾ ਵਿਚ ਲੱਗਣਾ ਏ ਏਨੀ ਕਹਿ ਕੇ ਖੰਡਾ ਉਠਾਂਵਦਾ ਏ।
ਗੋਲ੍ਹਵੜ ਪਹੁੰਚਾ ਜਦੋਂ ਆਣ ਕੇ ਬੂਟਾ ਸਿੰਘ ਗੁਰੂ ਭਾਣਾ ਵਰਤਾਂਵਦਾ ਏ।
ਫੌਜ ਗਿਲਜਿਆਂ ਦੀ ਗੋਲ੍ਹਵੜ ਲੱਥੀ ਕੋਈ ਆਂਵਦਾ ਨਹੀਂ ਸ਼ੁਮਾਰ ਭਾਈ।
ਸਿੱਖਾਂ ਆਣ ਕੇ ਹੱਲਾ ਮਚਾ ਦਿੱਤਾ ਕੱਟ ਕੱਟ ਕੇ ਲਾਏ ਅੰਬਾਰ ਭਾਈ।
ਬੁਲੰਦ ਖਾਂ ਜਰਨੈਲ ਵੀ ਗੱਜ ਕੇ ਤੇ ਕਹਿੰਦਾ ਗਿਲਜਿਆਂ ਤਾਈਂ ਵੰਗਾਰ ਭਾਈ।
ਲਾਓ ਜ਼ੋਰ ਹੁਣ ਮਨੋਂ ਤਨੋਂ ਹੋ ਕੇ ਪਿਛਾਂਹ ਭੱਜਣਾ ਨਹੀਂ ਦਰਕਾਰ ਭਾਈ।
ਵਧਿਆ ਜਦੋਂ ਬੁਲੰਦ ਖਾਂ ਅਗਾਂਹ ਡਿੱਠਾ ਦੀਪ ਸਿੰਘ ਆਯਾ ਲੈ ਤਲਵਾਰ ਭਾਈ।
ਦਿੱਤਾ ਵਾਂਗ ਭੇਡਾਂ ਚੀਰ ਗਿਲਜਿਆਂ ਨੂੰ ਮੁਰਦੇ ਰੁਲਣ ਪਏ ਬੇ-ਸ਼ੁਮਾਰ ਭਾਈ।
ਚੱਬੇ ਕੋਲ ਆ ਫੇਰ ਸੰਗਰਾਮ ਹੋਇਆ ਨੌਧ ਸਿੰਘ ਵਾਲਾ ਬੇੜਾ ਪਾਰ ਭਾਈ।
ਸਰ ਬੁਲੰਦ ਖਾਂ ਨੂੰ ਦੀਪ ਸਿੰਘ ਜੀ ਨੇ ਇਕ ਵਾਰ ਨਾਲ ਦਿੱਤਾ ਸੀ ਮਾਰ ਭਾਈ।
ਸਰ ਬੁਲੰਦ ਖਾਂ ਨੂੰ ਡਿਗਦਾ ਵੇਖ ਕੇ ਤੇ ਫੌਜਦਾਰ ਹੋ ਗਿਆ ਤਿਆਰ ਭਾਈ।
ਫੌਜਦਾਰ ਵਧਿਆ ਜਦੋਂ ਅਗਾਂਹ ਹੋ ਕੇ ਦੀਪ ਸਿੰਘ ਚਲਾਈ ਤਲਵਾਰ ਭਾਈ।
ਮਾਰੋਮਾਰ ਕਰਦਾ ਸੀ ਜਹਾਨ ਖਾਂ ਆਇਆ ਆਮ੍ਹੋ ਸਾਹਮਣੀ ਹੋਈ ਗੁਫਤਾਰ ਭਾਈ।
ਆਮ੍ਹੋ ਸਾਮ੍ਹਣੇ ਦੋਹਾਂ ਦੇ ਵਾਰ ਹੋਏ ਦੋਵੇਂ ਡਿੱਗ ਪਏ ਰਣ ਵਿਚਕਾਰ ਭਾਈ।

ਦੀਪ ਸਿੰਘ ਨੂੰ ਡਿੱਗਦਾ ਵੇਖ ਕੇ ਤੇ ਸਿੰਘ ਆਖਿਆ ਫੇਰ ਵੰਗਾਰ ਭਾਈ।
ਬਚਨ ਕੀਤਾ ਸੀ ਤੁਸਾਂ ਜ਼ਬਾਨ ਵਿਚੋਂ ਬਚਨ ਗਏ ਉਹ ਕਿਸ ਤਰ੍ਹਾਂ ਹਾਰ ਭਾਈ।
ਬੋਲੀ ਖਾ ਕੇ ਹੱਥ ਤੇ ਸੀਸ ਧਰਿਆ ਫੇਰੀ ਵਾਹ ਬਲਿਹਾਰੀ ਤਲਵਾਰ ਭਾਈ।
ਸੱਥਰ ਲਾਹ ਸੁੱਟੇ ਲੱਖਾਂ ਵੈਰੀਆਂ ਦੇ ਡਿੱਗ ਆਣ ਕੇ ਗੁਰੂ ਦਰਬਾਰ ਭਾਈ।
ਗਏ ਛੱਡ ਪੰਜਾਬ ਨਾ ਫੇਰ ਆਏ ਤੁਰਕ ਗਏ ਉਡਾਰੀਆਂ ਮਾਰ ਭਾਈ।
ਦੀਪ ਸਿੰਘ ਦੀ ਬਣੀ ਸਮਾਧ ਸੋਹਣੀ ਹੁਣ ਤੱਕ ਹੈ ਉਸ ਦੀ ਯਾਦਗਾਰ ਭਾਈ।
ਬੂਟਾ ਸਿੰਘ ਜੋ ਧਰਮ ਤੇ ਸੀਸ ਲਾਵਣ ਜੱਸ ਉਨ੍ਹਾਂ ਦਾ ਵਿਚ ਸੰਸਾਰ ਭਾਈ।

## ਨਾਮਾਵਲੀ ਤੇ ਤਕਨੀਕੀ ਸ਼ਬਦਾਵਲੀ

1. ਇਥੇ ਮੂਲ ਵਿਚ ਪੰਨਾ ਫਟਿਆ ਹੋਇਆ ਹੈ, ਹੋਰ ਕਾਪੀ ਕੋਈ ਮਿਲੀ ਨਹੀਂ।

# ਬਾਬਾ ਦੀਪ ਸਿੰਘ : ਜੀਵਨ ਅਧਿਐਨ

ਬਾਬਾ ਦੀਪ ਸਿੰਘ ਪੰਜਾਬੀਅਤ ਅਤੇ ਇਥੇ ਦੇ ਲੋਕਾਂ ਦੇ ਮਹਾਨ ਆਗੂ ਸਨ ਜਿਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਲਈ ਸੰਘਰਸ਼ ਕੀਤਾ ਤੇ ਸ਼ਹੀਦੀ ਪਾਈ। ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਸ਼ਾਨ ਦੀ ਬਹਾਲੀ ਲਈ ਉਨ੍ਹਾਂ ਦਾ ਇਕ ਕਦਮ ਨਿਸਚੈ ਹੀ ਸਲਾਹੁਣਯੋਗ ਹੈ।

ਦਰਅਸਲ ਬਾਬਾ ਦੀਪ ਸਿੰਘ ਜੀ ਗੁਰੂ ਨਾਨਕ ਦੇਵ ਦੇ ਇਸ ਸਲੋਕ

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

*(ਗੁਰੂ ਗ੍ਰੰਥ ਸਾਹਿਬ, 1412)*

ਵਿਚ ਦਰਸਾਏ ਗਏ ਆਦਰਸ਼ ਦੀ ਪੂਰਤੀ ਵਾਲੇ ਵਿਹਾਰਕ ਪੱਖ ਦੇ ਮੁਜੱਸਮਾਂ ਸਨ।

ਬਾਬਾ ਦੀਪ ਸਿੰਘ ਦੀ ਜੀਵਨੀ ਉਨ੍ਹਾਂ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਪੰਜਾਬ ਤੇ ਖਾਸ ਕਰਕੇ ਸਿੱਖ ਪੰਥ ਨੂੰ ਦੇਣ ਦਾ ਅਧਿਐਨ ਕਰਨ ਲਈ ਮੁੱਢਲੀਆਂ ਸਰੋਤ ਪੁਸਤਕਾਂ ਦੇ ਅਧਿਐਨ ਦੀ ਜ਼ਰੂਰਤ ਹੈ।

ਤਹਮਾਸ ਬੇਗ ਨੇ, ਜੋ ਗੋਹਲਵੜ ਵਾਲੀ ਲੜਾਈ ਦਾ ਸਮਕਾਲੀ ਸੀ ਅਤੇ ਜਿਸ ਨੇ ਇਸ ਵਿਚ ਭਾਗ ਵੀ ਲਿਆ, ਆਪਣੀ ਜੀਵਨੀ ਤਹਿਮਾਸ ਨਾਮਾ ਵਿਚ ਪਹਿਲੀ ਵਾਰ 1782 ਵਿਚ ਇਸ ਲੜਾਈ ਦਾ ਹਾਲ ਲਿਖਿਆ ਅਤੇ ਸਿੱਖਾਂ ਦੀ ਬਹਾਦਰੀ ਦਾ ਵੀ ਉੱਲੇਖ ਕੀਤਾ ਹੈ। ਉਹ ਭਾਵੇਂ ਬਾਬਾ ਦੀਪ ਸਿੰਘ ਦਾ ਨਾਂ ਆਪਣੇ ਬਿਰਤਾਂਤ ਵਿਚ ਨਹੀਂ ਦਿੰਦਾ ਪਰ ਉਸ ਦੇ ਉੱਲੇਖ ਤੋਂ ਇਨ੍ਹਾਂ ਦੇ ਯੋਗਦਾਨ ਦਾ ਪਤਾ ਜ਼ਰੂਰ ਲੱਗ ਜਾਂਦਾ ਹੈ।

ਇਸ ਤੋਂ ਬਾਅਦ ਸਾਡੇ ਪਾਸ ਸ. ਰਤਨ ਸਿੰਘ ਭੰਗੂ ਦੀ **ਸ੍ਰੀ ਗੁਰੂ ਪੰਥ ਪ੍ਰਕਾਸ਼**/ਪ੍ਰਸਿੱਧ ਨਾਂ **ਪ੍ਰਾਚੀਨ ਪੰਥ ਪ੍ਰਕਾਸ਼** (1814 ਈ.) ਆਉਂਦੀ ਹੈ। ਇਸ ਵਿਚ ਬਾਬਾ ਦੀਪ ਸਿੰਘ ਉੱਪਰ ਬਾਬਾ ਬਹਾਦਰ ਦੀ ਬਖਸ਼ਿਸ਼, ਗੁਰੂ ਗੋਬਿੰਦ ਸਿੰਘ ਰਾਹੀਂ ਲਈ ਪਰਖ ਵਿਚ ਬਾਬਾ ਦੀਪ ਸਿੰਘ ਨੇ ਪੂਰਾ ਉਤਰਨਾ ਤੇ ਅੰਮ੍ਰਿਤਸਰ ਵਿਚ ਬੁੰਗਾ ਕਾਇਮ ਕਰਨਾ, ਅੰਮ੍ਰਿਤਸਰ ਵਿਚ ਸ. ਕਪੂਰ ਸਿੰਘ ਵਲੋਂ ਕਾਇਮ ਕੀਤੇ ਗਏ ਡੇਰਿਆਂ ਵਿਚੋਂ ਇਕ ਦੀ ਜ਼ਿੰਮੇਵਾਰੀ ਸੰਭਾਲਣੀ ਅਤੇ ਮਲੇਰੀ ਪਠਾਣਾਂ ਵਿਰੁੱਧ ਬਾਬਾ ਆਲਾ ਸਿੰਘ ਦੀ ਮਦਦ ਕਰਨ ਦੀਆਂ ਘਟਨਾਵਾਂ ਸ਼ਾਮਿਲ ਹਨ। ਭਾਵੇਂ ਰਤਨ ਸਿੰਘ ਭੰਗੂ ਨੂੰ ਬਾਬਾ ਜੀ ਦੀ ਸ਼ਹੀਦੀ ਦਾ ਪ੍ਰਸੰਗ ਨਹੀਂ ਲਿਆ ਫਿਰ ਵੀ ਉਸ ਦੀ ਜਾਣਕਾਰੀ ਬਾਬਾ ਦੀਪ ਸਿੰਘ ਸੰਬੰਧੀ ਮੁੱਢਲੇ ਸਰੋਤਾਂ ਵਿਚੋਂ ਹੋਣ ਕਰਕੇ ਮਹੱਤਵਪੂਰਣ ਹੈ।

ਗਿ. ਗਿਆਨ ਸਿੰਘ ਆਪਣੀਆਂ ਰਚਨਾਵਾਂ **ਸ੍ਰੀ ਗੁਰੂ ਪੰਥ ਪ੍ਰਕਾਸ਼** (1878 ਈ.) ਤੇ **ਤਵਾਰੀਖ ਗੁਰੂ ਖਾਲਸਾ** (1890) ਵਿਚ ਬਾਬਾ ਦੀਪ ਸਿੰਘ ਸੰਬੰਧੀ ਏਨੀ ਜ਼ਿਆਦਾ ਤੇ ਮਹੱਤਵਪੂਰਣ ਵਾਕਫੀਅਤ ਪੇਸ਼ ਕਰਦਾ ਹੈ। ਬਾਬਾ ਦੀਪ ਸਿੰਘ ਉੱਪਰ ਬਾਬਾ ਬੰਦਾ ਸਿੰਘ ਬਹਾਦਰ ਦੀ ਬਖਸ਼ਿਸ਼, ਬਾਬਾ ਦੀਪ ਸਿੰਘ ਰਾਹੀਂ ਉਨ੍ਹਾਂ ਰਾਹੀਂ ਚਲਾਏ ਗਏ ਸੰਘਰਸ਼ ਵਿਚ ਭਾਗ ਲੈਣਾ, ਬਾਬਾ ਦੀਪ ਸਿੰਘ ਰਾਹੀਂ ਤੱਤ ਖਾਲਸਾ ਦਾ ਸਾਥ ਦੇਣਾ, ਸ. ਕਪੂਰ ਸਿੰਘ ਵਲੋਂ ਕਾਇਮ ਕੀਤੇ ਜੱਥਿਆਂ ਵਿਚੋਂ ਇਕ ਦੀ ਜ਼ਿੰਮੇਵਾਰੀ ਸੰਭਾਲਣਾ, ਬਾਬਾ ਆਲਾ ਸਿੰਘ ਦੀ ਮਦਦ, ਛੋਟੇ ਘੱਲੂਘਾਰੇ ਵਿਚ ਸ਼ਮੂਲੀਅਤ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਨੇ ਬਾਬਾ ਦੀਪ ਸਿੰਘ ਦੀ ਗੋਹਲਵੜ ਦੀ ਲੜਾਈ ਵਿਚ ਬਹਾਦਰੀ ਤੇ ਸ਼ਹਾਦਤ ਦਾ ਉੱਲੇਖ ਕੀਤਾ ਹੈ। ਸ਼ਹਾਦਤ ਦਾ ਇਹ ਉੱਲੇਖ **ਪੰਥ ਪ੍ਰਕਾਸ਼** ਵਿਚ ਵੀ ਹੈ ਅਤੇ **ਤਵਾਰੀਖ ਗੁਰੂ ਖਾਲਸਾ** ਦੇ ਸਮਸ਼ੇਰ ਖਾਲਸਾ ਤੇ ਰਾਜ ਖਾਲਸਾ ਦੋਹਾਂ ਹਿੱਸਿਆਂ ਵਿਚ ਹੈ। ਇਹ ਜਾਣਕਾਰੀ ਨਵੀਂ ਵੀ ਹੈ ਅਤੇ ਮਹੱਤਵਪੂਰਣ ਵੀ ਹੈ।

ਇਨ੍ਹਾਂ ਤੋਂ ਇਲਾਵਾ **ਬਿਲਾਸ ਬਾਬਾ ਦੀਪ ਸਿੰਘ** ਤੇ **ਸ੍ਰੀ ਗੁਰਦੁਆਰੇ ਦਰਸ਼ਨ** (1924) ਵਿਚ ਬਾਬਾ ਦੀਪ ਸਿੰਘ ਸੰਬੰਧੀ ਲਿਖਿਆ ਹੈ। **ਸ਼ਹੀਦ ਬਿਲਾਸ ਬਾਬਾ ਦੀਪ ਸਿੰਘ** ਅਜੇ ਪ੍ਰਾਪਤ ਨਹੀਂ ਹੋ ਸਕਿਆ। **ਸ੍ਰੀ ਗੁਰਦੁਆਰੇ ਦਰਸ਼ਨ** ਵਿਚ ਬਾਬਾ ਜੀ ਦੀ ਗੋਤ ਸੰਧੂ ਤੇ ਪਿੰਡ ਪੋਹੂਵਿੰਡ ਲਿਖਿਆ ਗਿਆ ਹੈ ਅਤੇ ਸ਼ਾਇਦ ਪਹਿਲੀ ਵਾਰ ਗਿ. ਠਾਕਰ ਸਿੰਘ ਨੇ ਬਾਬਾ ਜੀ ਦਾ ਜਨਮ ਸਾਲ ਤੇ ਮਿਤੀ ਦਿੱਤੀ ਹੈ। ਇਨ੍ਹਾਂ ਰਾਹੀਂ ਪ੍ਰਸਤੁਤ ਜਾਣਕਾਰੀ ਦਾ ਆਧਾਰ, **ਪੰਥ ਪ੍ਰਕਾਸ਼** ਤੇ **ਤਵਾਰੀਖ ਗੁਰੂ ਖਾਲਸਾ** ਹੀ ਹੈ। ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਜਾਣਾ, ਗੁਰੂ ਜੀ ਨੇ ਇਨ੍ਹਾਂ ਦੀ ਸਿੱਖਿਆ ਦਾ ਪ੍ਰਬੰਧ ਕਰਨਾ, ਫਿਰ ਵਾਪਸ ਪਿੰਡ ਜਾਣਾ, ਗੁਰੂ ਜੀ ਦੇ ਹੁਕਮ ਅਨੁਸਾਰ ਦਮਦਮੇ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਕਰਨਾ–ਬਾਰੇ ਦੱਸਿਆ ਗਿਆ ਹੈ। ਇਹ ਵੀ ਕਿਹਾ ਗਿਆ ਹੈ ਕਿ ਬਾਬਾ ਜੀ ਨੇ **ਦਸਮ ਗ੍ਰੰਥ** ਦੀਆਂ ਕਾਪੀਆਂ ਕਰਕੇ ਤਖਤਾਂ 'ਤੇ ਭੇਜੀਆਂ। ਇਥੇ **ਗੁਰੂ ਗ੍ਰੰਥ ਸਾਹਿਬ** ਦੀ ਥਾਂ **ਦਸਮ ਗ੍ਰੰਥ** ਸੰਬੰਧੀ ਇਹ ਸੂਚਨਾ ਦਿੱਤੀ ਗਈ ਹੈ। ਇਸ ਤੋਂ ਬਾਅਦ ਸ਼ਹੀਦੀ ਬਾਰੇ ਉੱਲੇਖ ਦਿੱਤਾ ਗਿਆ ਹੈ। ਇਹ ਤਕਰੀਬਨ ਪਹਿਲਕੀਆਂ ਰਚਨਾਵਾਂ ਵਾਲਾ ਹੀ ਹੈ।

ਲਾਲਾ ਧਨੀਰਾਮ ਚਾਤ੍ਰਿਕ, ਸੋਹਨ ਸਿੰਘ ਘੁੱਕੇਵਾਲੀਆ, ਕਰਤਾਰ ਸਿੰਘ ਕਲਾਸ ਵਾਲਾ, ਚਰਨ ਸਿੰਘ ਸ਼ਹੀਦ, ਬਾਬੂ ਰਜਬ ਅਲੀ, ਬਾਬੂ ਫੀਰੋਜਦੀਨ ਸਰਫ਼, ਸੋਹਨ ਸਿੰਘ ਸੀਤਲ, ਅਤੇ ਹੋਰ ਕਵੀਸ਼ਰਾਂ, ਗੀਤਕਾਰਾਂ ਤੇ ਸਾਹਿੱਤਕਾਰਾਂ ਨੇ ਬਾਬਾ ਜੀ ਦੀ ਜੀਵਨੀ ਤੇ ਸ਼ਹੀਦੀ ਦੇ ਪ੍ਰਸੰਗ ਲਿਖ ਕੇ ਆਪਣੀ ਸ਼ਰਧਾ ਦੇ ਫੁੱਲ ਭੇਟ ਕੀਤੇ ਹਨ। ਵੱਡੀ ਗੱਲ ਇਹ ਹੈ ਕਿ ਇਸ ਸਭ ਕਾਰਜ ਵਿਚ ਪੰਜਾਬ ਦੇ ਹਿੰਦੂ ਤੇ ਮੁਸਲਿਮ ਕਵੀਆਂ ਨੇ ਵੀ ਹਿੱਸਾ ਪਾਇਆ ਹੈ।

ਬਾਬਾ ਦੀਪ ਸਿੰਘ ਦੀ ਜਨਮ ਮਿਤੀ ਤੇ ਵਰ੍ਹੇ ਬਾਰੇ ਸਭ ਤੋਂ ਪਹਿਲਾਂ ਗਿ. ਠਾਕਰ

ਸਿੰਘ ਜਾਣਕਾਰੀ ਮੁਹੱਈਆ ਕਰਦਾ ਹੈ। ਇਸ ਦੀ ਰਚਨਾ **ਸ੍ਰੀ ਗੁਰਦੁਆਰੇ ਦਰਸ਼ਨ** (1924) ਅਨੁਸਾਰ ਬਾਬਾ ਜੀ ਦਾ ਜਨਮ ਮਾਘ 14, 1739 ਬਿ. ਨੂੰ ਹੋਇਆ। ਇਨ੍ਹਾਂ ਨੇ ਨਾਲ ਸੋਮਵਾਰ ਦੀ ਸੂਚਨਾ ਵੀ ਦਿੱਤੀ ਹੈ। ਇਹ ਪਾਲ ਸਿੰਘ ਪੁਰੇਵਾਲ ਦੀ ਜੰਤਰੀ ਮੁਤਾਬਕ ਗਲਤ ਹੈ। ਇਸ ਅਨੁਸਾਰ 14 ਮਾਘ 1739 ਨੂੰ ਵੀਰਵਾਰ 11 ਜਨਵਰੀ, 1683 ਈ. ਮਾਘ ਵਦੀ 9 ਸੀ।[2] ਇਹ ਮਿਤੀ ਤੇ ਵਰ੍ਹਾ ਗਿ. ਸੋਹਨ ਸਿੰਘ ਘੁਕੇਵਾਲੀਆ ਤੇ ਬੂਟਾ ਸਿੰਘ ਨੇ ਅਪਣਾ ਲਈ ਹੈ।[3]

ਇਨ੍ਹਾਂ ਦੇ ਪਿੰਡ ਸੰਬੰਧੀ ਜਾਣਕਾਰੀ ਬਾਰੇ ਵਖਰੇਵਾਂ ਹੈ। ਰਤਨ ਸਿੰਘ ਭੰਗੂ ਇਨ੍ਹਾਂ ਦਾ ਪਿੰਡ ਚਕੋਹਾ ਦੱਸਦੇ ਹਨ।[4] ਗਿ. ਗਿਆਨ ਸਿੰਘ ਨੇ **ਪੰਥ ਪ੍ਰਕਾਸ਼** ਵਿਚ ਇਨ੍ਹਾਂ ਦਾ ਪਿੰਡ ਦੁਕੋਹਾ ਦੱਸਿਆ ਹੈ ਪਰ **ਤਵਾਰੀਖ ਗੁਰੂ ਖਾਲਸਾ** ਵਿਚ ਪੋਹੂਵਿੰਡ ਦੀ ਦੱਸ ਪਾਈ ਹੈ।[5] ਗਿ. ਠਾਕੁਰ ਸਿੰਘ, ਸੋਹਣ ਸਿੰਘ ਘੁਕੇਵਾਲੀਆ, ਸੋਹਨ ਸਿੰਘ ਸੀਤਲ, ਨੇ ਪਿੰਡ ਦਾ ਇਹੋ ਹੀ ਨਾਂ ਦਿੱਤਾ ਹੈ।[6] ਮਹਿੰਦਰ ਮੂਰਤੀ ਇਨ੍ਹਾਂ ਦਾ ਅਸਲ ਪਿੰਡ ਗੁਰਮ (ਲੁਧਿਆਣਾ) ਦੱਸਦਾ ਹੈ ਅਤੇ ਪੋਹੂਵਿੰਡ ਵਿਚ ਇਨ੍ਹਾਂ ਦੇ ਨਾਨਕੇ ਹੋਣ ਦੀ ਦੱਸ ਪਾਉਂਦਾ ਹੈ।[7] ਪਰ ਉਹ ਇਸ ਬਾਰੇ ਕੋਈ ਸੋਮਾ ਨਹੀਂ ਦੱਸਦਾ। ਬੂਟਾ ਸਿੰਘ ਨੇ ਬਿਨਾਂ ਕਿਸੇ ਹਵਾਲੇ ਬਾਬਾ ਦੀਪ ਸਿੰਘ ਦਾ ਪਿੰਡ ਪੇਰੋ ਦਸਿਆ ਹੈ।[8] ਭਾਈ ਕਾਨ੍ਹ ਸਿੰਘ ਨਾਭਾ ਪਿੰਡ ਪੋਹੂਵਿੰਡ ਹੀ ਦਸਦੇ ਹਨ।[9]

ਬਾਬਾ ਜੀ ਦੀ ਗੋਤ ਮੁਢਲੇ ਲੇਖਕਾਂ ਨੇ ਸੰਧੂ ਦੱਸੀ ਹੈ। ਗਿਆਨੀ ਗਿਆਨ ਸਿੰਘ, ਗਿ. ਠਾਕਰ ਸਿੰਘ, ਸੋਹਣ ਸਿੰਘ ਘੁੱਕੇਵਾਲੀਆ ਸੰਧੂ ਗੋਤ ਹੀ ਦਸਦੇ ਹਨ।[10] ਪਰ ਭਾਈ ਕਾਨ੍ਹ ਸਿੰਘ ਨੇ ਇਨ੍ਹਾਂ ਦੀ ਗੋਤ ਖਾਰਾ ਲਿਖੀ ਹੈ।[11]

ਬਾਬਾ ਦੀਪ ਸਿੰਘ ਦੇ ਪਿਤਾ ਦਾ ਨਾਂ ਭਗਤਾ ਤੇ ਮਾਤਾ ਦਾ ਨਾਂ ਜਿਊਣੀ ਸੀ। ਇਨ੍ਹਾਂ ਬਾਰੇ ਸਾਨੂੰ ਗਿ. ਠਾਕੁਰ ਸਿੰਘ ਨੇ ਜਾਣਕਾਰੀ ਦਿੱਤੀ ਹੈ।[12] ਅੱਗੇ ਸਾਰਿਆਂ ਨੇ ਇਸ ਨੂੰ ਅਪਣਾ ਲਿਆ ਹੈ। ਦਸਿਆ ਗਿਆ ਹੈ ਕਿ ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਜਾ ਕੇ ਅੰਮ੍ਰਿਤ ਛਕਿਆ ਅਤੇ ਆਪਣਾ ਨਾਂ ਭਗਤ ਸਿੰਘ ਤੇ ਜਿਊਣ ਕੌਰ ਰੱਖ ਲਿਆ।

ਦਸਿਆ ਗਿਆ ਹੈ ਕਿ ਬਾਬਾ ਜੀ ਦੇ ਮਾਤਾ ਪਿਤਾ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਲਿਆਏ। ਇਥੇ ਅੰਮ੍ਰਿਤ ਛਕਿਆ, ਨਾਮਕਰਣ ਕਰਾਇਆ ਅਤੇ ਸੇਵਾ ਕਰਦੇ ਰਹੇ। ਜਦੋਂ ਮਾਪੇ ਪਿੰਡ ਵਾਪਸ ਜਾਣ ਲਈ ਤਿਆਰ ਹੋਏ ਤਾਂ ਬਾਬਾ ਜੀ ਗੁਰੂ ਜੀ ਪਾਸ ਟਿਕ ਗਏ। ਇਥੇ ਇਨ੍ਹਾਂ ਦੀ ਸਿਖਿਆ ਦਾ ਪ੍ਰਬੰਧ ਵੀ ਕੀਤਾ ਗਿਆ। ਬਾਬਾ ਜੀ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰਦੇ ਰਹੇ।

ਬਾਅਦ ਵਿਚ ਬਾਬਾ ਜੀ ਆਪਣੇ ਮਾਪਿਆਂ ਨਾਲ ਜੋ ਫਿਰ ਗੁਰੂ ਘਰ ਆਏ ਸਨ, ਆਪਣੇ ਪਿੰਡ ਵਾਪਸ ਚਲੇ ਗਏ। ਜਦੋਂ ਗੁਰੂ ਜੀ ਅਨੰਦਪੁਰ ਤਿਆਗ ਕੇ ਚਮਕੌਰ ਤੇ

ਮੁਕਤਸਰ ਦੀਆਂ ਲੜਾਈਆਂ ਤੋਂ ਬਾਅਦ ਤਲਵੰਡੀ ਸਾਬੋ ਦਮਦਮਾ ਸਾਹਿਬ ਵਿਚ ਆ ਠਹਿਰੇ ਤਾਂ ਬਾਬਾ ਜੀ ਨੂੰ ਵੀ ਇਥੇ ਬੁਲਾ ਲਿਆ।

ਗੁਰੂ ਗ੍ਰੰਥ ਸਾਹਿਬ ਦੀ ਪੁਨਰ ਸੰਪਾਦਨਾ ਸਮੇਂ ਭਾਈ ਮਨੀ ਸਿੰਘ ਦੇ ਨਾਲ ਨਾਲ ਬਾਬਾ ਦੀਪ ਸਿੰਘ ਨੇ ਵੀ ਗੁਰੂ ਜੀ ਦੇ ਹੁਕਮ ਅਨੁਸਾਰ ਸੇਵਾ ਕੀਤੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਦੱਖਣ ਵਲ ਰਵਾਨਾ ਹੋਏ ਤਾਂ ਬਾਬਾ ਜੀ ਨੂੰ ਦਮਦਮਾ ਸਾਹਿਬ ਰਹਿਣ ਦਾ ਹੁਕਮ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਰਾਹੀਂ ਸਟੇਟ ਵਿਰੁੱਧ ਕੀਤੇ ਗਏ ਸੰਘਰਸ਼ਾਂ ਵਿਚ ਬਾਬਾ ਦੀਪ ਸਿੰਘ ਨੇ ਵੀ ਹਿੱਸਾ ਲਿਆ। ਤੱਤ ਖਾਲਸਾ ਤੇ ਬੰਦਈ ਖਾਲਸਾ ਦੇ ਦੁਫੇੜ ਸਮੇਂ ਬਾਬਾ ਜੀ ਨੇ ਤੱਤ ਖਾਲਸਾ ਦਾ ਸਾਥ ਦਿੱਤਾ ਅਤੇ ਆਪ ਦਮਦਮਾ ਸਾਹਿਬ ਵਿਚ ਆ ਗਏ।

ਦਮਦਮਾ ਸਾਹਿਬ ਵਿਚ ਇਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਤਿਆਰ ਕਰਵਾਈਆਂ। ਇਹ ਅਕਾਲ ਤਖਤ, ਕੇਸਗੜ੍ਹ, ਪਟਨਾ ਸਾਹਿਬ ਪ੍ਰਕਾਸ਼ ਕਰਨ ਲਈ ਭੇਜੀਆਂ ਗਈਆਂ। ਇਕ ਬੀੜ ਦਮਦਮਾ ਸਾਹਿਬ ਵਿਚ ਰੱਖੀ ਗਈ।

ਤੱਤ ਖਾਲਸਾ ਦੇ ਸਟੇਟ ਵਿਰੁੱਧ ਸੰਘਰਸ਼ ਸਮੇਂ ਬਾਬਾ ਦੀਪ ਸਿੰਘ ਨੇ ਪੂਰਾ ਯੋਗਦਾਨ ਪਾਇਆ। ਇਹ ਉਸ ਸਮੇਂ ਦੇ ਮੁਖੀ ਸਿੱਖਾਂ ਦਰਬਾਰਾ ਸਿੰਘ, ਬੁੱਢਾ ਸਿੰਘ, ਨਵਾਬ ਕਪੂਰ ਸਿੰਘ ਜੱਸਾ ਸਿੰਘ ਦੇ ਸਾਥੀ ਸਨ।

ਦੀਵਾਨ ਦਰਬਾਰਾ ਸਿੰਘ ਦੇ ਦੇਹਾਂਤ ਤੋਂ ਬਾਅਦ 1734 ਈ. ਵਿਚ ਪੰਥ ਦੇ ਬੁੱਢਾ ਤੇ ਤਰੁਣਾ ਦਲ ਬਣ ਗਏ। ਤਰੁਣਾ ਦਲ ਦੇ ਪੰਜ ਜੱਥਿਆਂ ਵਿਚ ਇਕ ਬਾਬਾ ਦੀਪ ਸਿੰਘ, ਨੱਥਾ ਸਿੰਘ, ਆਦਿ ਸ਼ਹੀਦਾਂ ਦਾ ਸੀ।

ਇਨ੍ਹਾਂ ਨੇ ਛੋਟੇ ਘੱਲੂਘਾਰੇ ਸਮੇਂ ਵੀ ਪੰਥ ਦੀ ਸੇਵਾ ਕੀਤੀ। ਬਾਬਾ ਆਲਾ ਸਿੰਘ ਪਟਿਆਲਾ ਦੇ ਸੱਦੇ 'ਤੇ ਮਲੇਰੀਏ ਪਠਾਣਾਂ ਵਿਰੁੱਧ ਸੰਘਰਸ਼ ਵਿਚ ਭਾਗ ਵੀ ਲਿਆ।

ਸਿੱਖਾਂ ਵਿਚ ਚੁਗਲੀ ਕਰਨ ਵਾਲੇ ਪੈਂਚਾਂ ਦੀ ਸੁਧਾਈ ਵਿਚ ਹਿੱਸਾ ਲੈਣ ਵਾਲੇ ਸਰਦਾਰਾਂ ਦੇ ਜੱਥਿਆਂ ਵਿਚ ਸ. ਚੜ੍ਹਤ ਸਿੰਘ ਸ਼ੁਕਰਚਕੀਏ, ਜੱਸਾ ਸਿੰਘ ਆਹਲੂਵਾਲੀਏ, ਜੱਸਾ ਸਿੰਘ ਰਾਮਗੜ੍ਹੀਏ, ਛੱਜਾ ਸਿੰਘ ਪੰਜਵੜੀਏ ਦੇ ਨਾਲ ਨਾਲ ਬਾਬਾ ਦੀਪ ਸਿੰਘ ਸ਼ਹੀਦ ਵੀ ਸ਼ਾਮਿਲ ਸਨ।

ਅਖੀਰ ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਸਮੇਂ 1757 ਈ. ਵਿਚ ਬਾਬਾ ਦੀਪ ਸਿੰਘ ਅੰਮ੍ਰਿਤਸਰ ਤੇ ਪੰਥ ਦੀ ਸ਼ਾਨ ਸ਼ੌਕਤ ਬਹਾਲ ਰੱਖਣ ਦੀ ਸੇਵਾ ਕਰਦਿਆਂ, ਸਟੇਟ ਵਿਰੁੱਧ ਸੰਘਰਸ਼ ਦੌਰਾਨ ਸ਼ਹੀਦੀ ਪਾ ਗਏ। ਇਨ੍ਹਾਂ ਦੀ ਸ਼ਹਾਦਤ ਬਾਰੇ ਸ. ਰਤਨ ਸਿੰਘ ਭੰਗੂ, ਗਿ. ਗਿਆਨ ਸਿੰਘ, ਗਿ. ਠਾਕੁਰ ਸਿੰਘ ਅਤੇ ਹੋਰਨਾਂ ਨੇ ਵਿਸਥਾਰ ਨਾਲ ਲਿਖਿਆ ਹੈ।

ਇਨ੍ਹਾਂ ਦੀ ਸ਼ਹਾਦਤ ਸਮੇਂ ਦੀ ਅਹਿਮ ਘਟਨਾ ਇਨ੍ਹਾਂ ਤੇ ਇਨ੍ਹਾਂ ਦੇ ਹੋਰ ਸਾਥੀ ਸਿੱਖਾਂ

ਦੇ ਸੀਸ ਰਹਿਤ ਧੜਾਂ, ਕਬੰਧਾਂ ਰਾਹੀਂ ਲੜਾਈ ਕਰਨਾ ਹੈ। ਬਾਬਾ ਜੀ ਤੋਂ ਇਲਾਵਾ ਮਹਿਤ ਸਿੰਘ ਸਰਾਏ ਦੇ ਕਬੰਧ ਨੇ ਵੀ ਲੜਾਈ ਕੀਤੀ ਅਤੇ ਉਹ ਚਾਟੀਵਿੰਡ ਲਾਗੇ ਡਿੱਗਾ।[13] ਰਾਮ ਸਿੰਘ ਦਾ ਕਬੰਧ ਬਿਬੇਕਸਰ ਜਾ ਡਿੱਗਾ।[14] ਕਬੰਧਾਂ ਦੀ ਲੜਾਈ ਸਿੱਖੀ ਦੇ ਜੋਸ਼ ਤੇ ਬਹਾਦਰੀ ਇੰਤਹਾ ਦੀ ਸੀ। ਇਨ੍ਹਾਂ ਨੇ

**ਜਉ ਤਉ ਪ੍ਰੇਮ ਖੇਲਨ ਕਾ ਚਾਉ**
**ਸਿਰੁ ਧਰਿ ਤਲੀ ਗਲੀ ਮੇਰੀ ਆਉ।**[15]

ਦੇ ਆਦਰਸ਼ ਨੂੰ ਸਾਕਾਰ ਰੂਪ ਵਿਚ ਪੇਸ਼ ਕਰ ਦਿੱਤਾ। ਉਂਜ ਇਸ ਵਿਚ ਕੋਈ ਸ਼ੰਕਾ ਨਹੀਂ ਕਿ ਬਾਬਾ ਜੀ ਤੇ ਉਨ੍ਹਾਂ ਦੇ ਸਾਥੀਆਂ ਦੀ ਪੰਜਾਬੀਅਤ, ਸਿੱਖ ਪੰਥ ਤੇ ਅੰਮ੍ਰਿਤਸਰ ਦੀ ਸ਼ਾਨ ਸ਼ੌਕਤ ਦੀ ਕਾਇਮੀ ਲਈ ਕੁਰਬਾਨੀ ਅਦੁੱਤੀ ਸੀ।

## ਟਿੱਪਣੀਆਂ ਤੇ ਹਵਾਲੇ

1. ਗਿ. ਠਾਕੁਰ ਸਿੰਘ, **ਸ੍ਰੀ ਗੁਰਦੁਆਰੇ ਦਰਸ਼ਨ**, ਭਾਈ ਲਾਭ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1924, ਪੰਨਾ 573.
2. ਪਾਲ ਸਿੰਘ ਪੁਰੇਵਾਲ, **ਜੰਤਰੀ 500 ਸਾਲ**, ਪੰਨਾ 215.
3. ਵੇਖੋ **ਹਥਲੀ ਪੁਸਤਕ**, ਪੰਨੇ 146, 317.
4. **ਉਹੀ**, ਪੰਨਾ 54.
5. **ਉਹੀ**, ਪੰਨਾ 74.
6. ਵੇਖੋ, **ਉਹੀ**, ਪੰਨੇ 146,135, 229.
7. **ਉਹੀ**, ਪੰਨਾ 252.
8. **ਉਹੀ**, ਪੰਨਾ 321.
9. **ਮਹਾਨ ਕੋਸ਼**, ਪੰਨਾ 638.
10. **ਹਥਲੀ ਪੁਸਤਕ**, ਪੰਨੇ 74, 146.
11. **ਮਹਾਨ ਕੋਸ਼**, ਪੰਨਾ 638.
12. **ਸ੍ਰੀ ਗੁਰਦੁਆਰੇ ਦਰਸ਼ਨ**, ਪੰਨਾ 573.
13. **ਹਥਲੀ ਪੁਸਤਕ**, ਪੰਨਾ 75.
14. **ਉਹੀ**, ਪੰਨਾ 75.
15. **ਗੁਰੂ ਗ੍ਰੰਥ ਸਾਹਿਬ**, ਪੰਨਾ 1412.

# THE DUURANI ROAD IN THE PUNJAB



# PANJAB UNDER THE LATER MUGHALS
## (1707 – 1759 A.D)
## N. W. F. PASSES AND IMPORTANT EARLY TRADE ROUTES




SUBAS' OF
DELHI AGRA OUDH & ILAHABAD
SCALE 1:2534400
40 0 40
MILES
MACHHIWARA
SAMANA
MANDAHARS
THANESAR
KAITHAL
DELHI
KHANZADAS
KUMAON
LAKHNAUR
KATEHR
Jumna R.
AWA
AGRA
CHAUHANS
BHADAURIYAS
HATKANT
ETAWAH
Chambal R.
GWALYAR
PICHOR
BUNDELAS
RATH
CHANDELAS
KARERA
ORCHHA
SHIVPURI
MAU
MAHOBA
KALINJAR
GOPAMAU
MALLANWAN
Ganga R.
LUCKNOW
BACHGHOTIS
BAHRAICH
UTRAULA
KHURASA
GONDA
GUWARICH
OUDH
Gomati R.
GORAKHPUR
MAJHAULI
Ghagra R. (Saru)
JAUNPUR
ILAHABAD
ARAIL
JHUSI
BHATTA


SUBA LAHORE
SCALE 1:2534400
40
0
40
MILES
71°
72°
73°
74°
75°
77°
34°
33°
32°
31°
GAKKHARS
PRAHLA
(PHARWALA)
JANJUHAS
Salt Range
KHUSHAB
BHIRA
BHIMBAR
KARYALI
RIASI
BHADRAWAH
JAMMU
MANKOT
SAMBA
BALAUR
(BASOLI)
CHAMBA
JASROTA
SHAHPUR
DHAMERI
LAKHANPUR
PAITHAN
TALWARA
KANGRA
(NAGARKOT)
SIBA
NANDAUN
DADYAL
SUKET
JASWAN
KAHLUR
SARKAR BERUN-I
PANJNAD
LAHORE
Indus (Nilab)
Jhelum R.
Chenab R.
Ravi R.
Beas R.
Sutlej R.
SARKAR SIND SAGAR DOAB
SARKAR CHENHAT DOAB
SARKAR RECHNA DOAB
SARKAR BARI DOAB
SARKAR BET JALANDHAR DOAB